ਲੌਕਿਕ ਸਾਹਿਤ ਨਾਲ ਅਸੀਂ ਆਪਣੀ ਸਭਿਅਤਾ ਅਤੇ ਸਭਿਆਚਾਰ ਨਾਲ ਜੁੜਦੇ ਹਾਂ। ਇਸ ਤਰ੍ਹਾਂ ਜ਼ਿਲ੍ਹਾ ਫ਼ਿਰੋਜ਼ਪੁਰ ਤੇ ਬਠਿੰਡੇ ਦਾ ਚੋਣਵਾਂ ਕਿੱਸਾ ਕਾਵਿ "**ਚਾਨਣ ਦਾ ਬਾਗ**" ਇਕ ਅਲ੍ਹੜ ਪੇਸ਼ਕਾਰੀ ਵਜੋਂ ਸਾਹਿਤਕ ਬਰੂਹਾਂ ਤੇ ਪਹੁੰਚਿਆ ਹੈ। ਇਹ ਕਿੱਸਾ ਕਾਵਿ ਹੋ ਚੁੱਕੀਆਂ ਬਜ਼ੁਰਗ ਪੀੜ੍ਹੀਆਂ ਦੀ ਵਿਦਵਤਾ ਅਤੇ ਦਾਨਿਸ਼ਮੰਦੀ ਦਾ ਸੁਮੇਲ ਹੈ। ਅਕਲਮੰਦੀ ਵੀ ਉਹ, ਜਿਹੜੀ ਕਿ ਅੱਜ ਤੋਂ ਪੰਜਾਹ ਕੁ ਸਾਲ ਪਹਿਲਾਂ ਅਲੋਪ ਹੋ ਚੁੱਕੀ ਹੈ। ਇਹ ਕਿੱਸਾ ਕਾਵਿ ਲੋਕ ਗਾਥਾਵਾਂ ਦੇ ਰੂਪ ਵਿਚ ਲੋਕ ਗਾਇਕੀ ਤੇ ਆਧਾਰਿਤ ਆਪਣੇ ਸਮਕਾਲੀ ਤੇ ਬੀਤ ਚੁੱਕੇ ਸਮਾਜ ਦੀਆਂ ਉੱਚੀਆਂ ਸੁੱਚੀਆਂ ਸਮਾਜਿਕ, ਧਾਰਮਿਕ, ਆਰਥਿਕ ਤੇ ਰਾਜਨੀਤਕ ਕਦਰਾਂ ਕੀਮਤਾਂ ਦਾ ਪ੍ਰਤੀਬਿੰਬ ਹੈ। ਇਸਦਾ ਮੁੱਖ ਮੰਤਵ ਮਨੁੱਖਤਾ ਦਾ ਮੁੱਢ ਕਦੀਮੀ ਯਤਨ ਭਾਵ ਖੁਸ਼ੀਆਂ ਤੇ ਖੇੜਿਆਂ ਦੀ ਭਾਲ ਅਤੇ ਉਸ ਲਾਲ ਦੀ ਲੱਭਤ ਵਜੋਂ ਮਨੋਰੰਜਨ ਤੇ ਦਿਲ ਪ੍ਰਚਾਵਾ ਕਰਨਾ ਰਿਹਾ ਹੈ।

## ਸਰਵਰਕ ਬਾਰੇ

ਸਤਿਕਾਰਯੋਗ ਜੀਓ,

ਮਿਤਰਾਂ-ਸਨੇਹੀਆਂ ਵਲੋਂ ਇੱਕ ਜਗਿਆਸਾ ਭਰਪੂਰ ਸੁਆਲ ਹੈ ਕਿ ਚਾਨਣ ਦੇ ਬਾਗ਼ ਦੇ ਟਾਈਟਲ'ਤੇ ਬਣੀ ਮਸ਼ਾਲ ਕਿੱਥੇ ਹੈ ਅਤੇ ਸਰਵਰਕ ਵਜੋਂ ਇਸ ਦੇ ਪਿੱਛੇ ਭਾਵਨਾ ਕੀ ਹੈ ?

ਸਨਿਮਰ ਬੇਨਤੀ ਹੈ ਕਿ ਅਸਲ ਵਿੱਚ ਤਾਂ ਜਿਵੇਂ ਚਾਨਣ ਦਾ ਬਾਗ ਕਿੱਸਾ-ਸਾਹਿਤ ਦੇ ਪਿਤਾਮਿਆਂ ਨੂੰ ਸਤਿਕਾਰ ਸਹਿਤ ਸਿੱਜਦਾ ਹੈ; ਉਸ ਤਰ੍ਹਾਂ ਹੀ ਇਸ ਦਾ ਸਰਵਰਕ ਲੌਕਿਕ-ਸਾਹਿਤ ਤੇ ਸਭਿਆਚਾਰਕ ਲੋਕ ਸਿਆਣਪਾਂ ਦੀ ਲੋਅ ਦਾ ਪ੍ਰਤੀਕ ਹੈ।

ਇਸ ਤੋਂ ਇਲਾਵਾ ਸਰਵਰਕ'ਤੇ ਦਰਸਾਈ 'ਅਜ਼ਾਦੀ ਦੀ ਸ਼ਮ੍ਹਾ'; ਸਾਡੇ ਇਤਿਹਾਸ ਦੇ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਦੇ ਪ੍ਰਤੀਕ ਚਾਨਣ ਮੁਨਾਰੇ ਵਾਂਗ ਹੈ। ਇਸ ਸੰਦਰਭ ਵਿਚ ਸਾਡੇ ਇਤਿਹਾਸਕ ਵਿਰਸੇ ਨੂੰ ਕਿੱਸਾਕਾਰਾਂ ਨੇ ਲਿਖਿਆ ਹੈ ਤੇ ਢਾਡੀਆਂ ਅਤੇ ਗਵੰਤਰੀਆਂ ਨੇ ਗਾਇਆ ਹੈ।

ਅਜ਼ਾਦੀ ਦੀ ਇਹ ਸ਼ਮ੍ਹਾਂ ਮੁਦਕੀ, ਫੇਰੂ ਸ਼ਹਿਰ ਤੇ ਸਭਰਾਵਾਂ ਦੀਆਂ ਅੰਗਰੇਜ਼ਾਂ ਤੇ ਸਿੱਖਾਂ ਦਰਮਿਆਨ ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਹੋਈਆਂ ਲੜਾਈਆਂ ਦਾ ਰਣਖੇਤਰ ਜ਼ਿਲ੍ਹਾ ਫ਼ਿਰੋਜਪੁਰ ਵਿਚ ਹੋਣ ਕਰ ਕੇ ; ਇਨ੍ਹਾਂ ਲੜਾਈਆਂ ਦੇ ਸ਼ਹੀਦਾਂ ਤੇ ਜੁਝਾਰੂਆਂ ਲਈ ਅਤੇ ਉਸ ਤੋਂ ਬਾਅਦ ਵਿੱਚ ਸਵਤੰਤ੍ਰਤਾ-ਸੰਗ੍ਰਾਮ ਦੇ ਪ੍ਰਵਾਨਿਆਂ ਤੇ ਸ਼ਹੀਦਾਂ ਪ੍ਰਤੀ ਸ਼ਰਧਾਂਜਲੀ ਵੱਜੋਂ ਹੈ। ਜ਼ਿਲ੍ਹਾ ਫ਼ਿਰੋਜਪੁਰ ਦੀ ਇਹ ਸਰ-ਜ਼ਮੀਨ ਸ਼ਹੀਦੇ-ਆਜ਼ਮ ਸ੍ਰ:ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੀ ਸਾਂਝੀ ਸਮਾਧੀ-ਸਥੱਲੀ ਵੀ ਹੈ। ਇਸ ਪਵਿੱਤਰ ਸਮਾਧੀ ਦੇ ਨਜ਼ਦੀਕ ਹਿੰਦ-ਪਾਕ ਬਾਰਡਰ ਉਤੇ ਜੋ ਸਾਡੇ ਕੌਮੀ ਸਵੈਮਾਨ ਦਾ ਪ੍ਰਤੀਕ 'ਸ਼ਾਨੇ-ਹਿੰਦ ਗੇਟ' ਪੰਜਾਬ ਸਰਕਾਰ ਵਲੋਂ ਬਣਾਇਆ ਗਿਆ ਹੈ।ਇਸ ਦੀ ਸ਼ੁਰੂਆਤੀ ਤਰਕੀਬ ਤੇ ਤਾਮੀਰ ਕਰਨ ਅਤੇ ਸਮਾਧੀ ਤਕ ਫੁੱਲਦਾਰ ਰੁੱਖ ਲਾਉਣ ਦੀ ਸੇਵਾ; ਮੇਰੇ ਭਾਗੀਂ ਆਈ। ਇਸ ਪ੍ਰਕਾਰ ਇਹ ਮਸ਼ਾਲ ਚਾਨਣ ਦਾ ਪ੍ਰਤੀਕ ਹੈ। ਭਾਵੇਂ ਸੂਹਾ ਚਾਨਣ ਅਜ਼ਾਦੀ ਦਾ ਹੋਵੇ ਤੇ ਭਾਵੇਂ ਇਹ ਦੁੱਧ-ਚਿੱਟਾ ਚਾਨਣ ਸਾਹਿਤ ਤੇ ਸਭਿਆਚਾਰ ਦਾ ਹੋਵੇ।

ਪੰਜਾਬ ਦੇ ਅਮੀਰ ਵਿਰਸੇ-ਵਿਰਾਸਤ ਦੀ ਮੈਨੂੰ ਥੋੜ੍ਹੀ ਬਹੁਤ ਸੂਝ; ਪਹਿਲਾਂ ਬਤੌਰ ਕਮਿਸ਼ਨਰ ਕਾਰਪੋਰੇਸ਼ਨ ਅੰਮ੍ਰਿਤਸਰ, ਗੁਰੂਆਂ ਦੀ ਨਗਰੀ ਹੋਣ ਕਰਕੇ ਆਈ । ਫਿਰ ਲੁਧਿਆਣਾ ਵਿਖੇ ਜਗਰਾਵਾਂ ਪੁੱਲ ਉੱਚਾ ਕਰਕੇ ਅੰਬਾਲਾ ਤੋਂ ਪੰਜਾਬ ਨੂੰ ਪਹਿਲੀ ਬਿਜਲੀ ਦੀ ਰੇਲ ਗੱਡੀ ਲਿਆਂਦੀ ਗਈ ਤੇ ਦੋਮੋਰੀਆ ਪੁੱਲ ਨੂੰ ਚੌੜਾ ਕਰਕੇ ਜਾਂਮ ਸਥਿਤੀ ਨੂੰ ਘਟਾਇਆ।ਉਸਦੇ ਬਾਅਦ ਡੀ:ਸੀ ਜ਼ਿਲ੍ਹਾ ਰੂਪਨਗਰ ਵੱਜੋਂ 300 ਸਾਲਾਂ ਖਾਲਸਾ ਦਿਵਸ ਮਨਾਇਆ ਗਿਆ। ਸੰਨ 2000 ਵਿੱਚ ਡਿਪਟੀ ਕਮਿਸ਼ਨਰ ਫ਼ਿਰੋਜਪੁਰ ਹੋਣ ਦੇ ਨਾਤੇ ਅੰਮ੍ਰਿਤਸਰ, ਲੁਧਿਆਣਾ, ਫਰੀਦਕੋਟ ਅਤੇ ਅਬੋਹਰ ਵੱਲੋਂ ਆਉਂਦੀਆਂ ਸੜਕਾਂ ਦੇ ਸੰਗਮ ਜ਼ੀਰਾ ਚੌਕ ਫ਼ਿਰੋਜਪੁਰ ਵਿੱਖੇ ਇਹ ਜੋਤ ਜਗਾ ਕੇ; ਮੈਨੂੰ ਇੱਕ ਆਤਮਿਕ ਸਕੂਨ ਜਿਹਾ ਮਹਿਸੂਸ ਹੋਇਆ ਫੇਰ ਅਜਿਹਾ ਅਨੰਦ ਬਾਬਾ ਬੰਦਾ ਸਿੰਘ ਬਹਾਦਰ ਪਾਰਕ ਗੁਰਦਾਸਪੁਰ ਵਿਖੇ ਬਣਾ ਕੇ ਮਾਣਿਆ । ਇਸ ਤਰਾਂ ਹੀ ਬਾਬਾ ਨਾਨਕ ਦੇ ਪਿੰਡ ਕਰਤਾਰਪੁਰ (ਪਾਕਿਸਤਾਨ) ਦੀ ਦਿਸ਼ਾ ਵਿਚ ਸਰਹੱਦ ਤੋਂ ਡੇਰਾ ਬਾਬਾ ਨਾਨਕ ਤੱਕ ਕਰਤਾਰਪੁਰ ਸਾਹਿਬ ਦੇ ਦਰਸ਼ਨਾਂ ਲਈ ਸੜਕ ਬਣਾ ਕੇ ਅਨੰਦ ਲਿਆ।

ਟਾਈਟਲ ਦੇ ਪਿਛਲੇ-ਪੰਨੇ ਬਾਰੇ ਕੋਈ ਜ਼ਿਆਦਾ ਦੱਸਣ-ਪੁੱਛਣ ਵਾਲੀ ਗੱਲ ਨਹੀਂ ਹੈ ਕਿਉਂਕਿ ਇਹ ਸਾਡੀਆਂ ਮਾਂਵਾਂ ਤੇ ਦਾਦੀਆਂ ਦੇ ਸਮੇਂ ਦੀ ਅਤਿ ਸੂਖਮ ਤੇ ਬਹੁਤ ਹੀ ਔਖੀ ਕਸੀਦਾਕਾਰੀ ਦੇ ਨਮੂਨੇ ਦਾ ਬਾਗ਼ ਹੈ । ਫੁਲਕਾਰੀ ਦੀ ਕਢਾਈ ਵਿਰਲੀ ਹੋਣ ਦੇ ਬਾਵਜੂਦ ਵੀ ਅੱਜ ਦੇ ਸਮੇਂ, ਮਸ਼ੀਨ ਦੀ ਕਢਾਈ ਵਾਲੀ ਫੁਲਕਾਰੀ ਤਾਂ ਕਿਤੇ ਵਿਆਹ-ਸ਼ਾਦੀ ਵਿਚ ਨਜ਼ਰ ਆ ਜਾਂਦੀ ਹੈ। ਪਰ ਫੁਲਕਾਰੀ ਤੋਂ ਅਗਾਂਹ ਬਹੁਤ ਹੀ ਮਿਹਨਤ ਮੰਗਦੀ; ਸੰਘਣੀ ਕਢਾਈ ਵਾਲਾ ਹੱਥਾਂ ਨਾਲ ਕੱਢਿਆ ਫੁਲਕਾਰੀ-ਬਾਗ ਤਾਂ ਹੁਣ ਅਲੋਪ ਹੀ ਹੋ ਗਿਆ ਹੈ । ਇਸ ਪ੍ਰਕਾਰ ਸਰਵਰਕ ਦੇ ਪਿਛਲੇ-ਪੰਨੇ ਤੇ ਬਾਗ ਦਾ ਨਮੂਨਾ; ਮੇਰੇ ਨਾਨੀ ਜੀ ਦਾ ਕੱਢਿਆ ਹੋਣ ਕਰਕੇ ਭਾਵਨਾਵਸ; ਸਾਡੇ-ਸਾਰਿਆਂ ਵੱਲੋਂ ਸਾਡੀਆਂ ਨਾਨੀਆਂ-ਪੜਨਾਨੀਆਂ ਤੇ ਦਾਦੀਆਂ-ਪੜਦਾਦੀਆਂ ਨੂੰ ਸਾਸ਼ਟਾਂਗ-ਪ੍ਰਣਾਮ ਵੱਜੋਂ ਹੈ।

ਸਰਵਰਕ ਉਪਰ ਸੋਹਣੇ ਪੰਜਾਬ ਦੇ ਬਾਹਰੀ ਰੇਖਾ-ਚਿੱਤਰ ਬਾਰੇ, ਮੇਰੀ ਅੰਤਰੀਵ ਭਾਵਨਾ ਇਹ ਹੈ ਕਿ ਸਾਰੇ ਪੰਜਾਬੀਆਂ ਦੇ ਮਨਾਂ ਵਿੱਚ ਅਜਿਹਾ ਉਜਾਲਾ ਬਣਿਆ ਰਹੇ। ਇਸ ਲਈ ਪੰਜਾਬ ਦੇ ਚਾਨਣ ਦੇ ਬਾਗ ਵੱਜੋਂ, ਅਕਾਲ-ਪੁਰਖ ਦੇ ਦਰ ਤੇ ਇਹ ਸਰਵਰਕ; ਇੱਕ ਅਰਦਾਸ ਵਾਂਗ ਹੈ।

**ਕੁਲਬੀਰ ਸਿੰਘ ਸਿੱਧੂ**

ਪੰਜਾਬ ਯੂਨੀਵਰਸਿਟੀ ਵੇਲੇ ਦੀ ਜੁਆਨੀ ਸਮੇਂ ਤੋਂ ਜਿਗਰੀ ਯਾਰ ਹਰਜੀਤ ਸਿੰਘ ਨੈਹਰਾ ਅਤੇ ਉਨ੍ਹਾਂ ਦੇ ਪਰਿਵਾਰ ਲਈ ਪਿਆਰ ਸਹਿਤ ਇੱਕ ਤੁਛ ਭੇਂਟ।

ਕੁਲਬੀਰ ਸਿੰਘ ਸਿੱਧੂ,
ਆਈ.ਏ.ਐੱਸ.,
ਸੈਕਟਰੀ/ ਐਮ:ਡੀ:ਸ਼ੂਗਰਫੈੱਡ,
ਪੰਜਾਬ।

ਮਕਾਨ ਨੰ: 260
ਸੈਕਟਰ 16
ਚੰਡੀਗੜ੍ਹ

# ਚਾਨਣ ਦਾ ਬਾਗ਼

(ਜ਼ਿਲ੍ਹਾ ਬਠਿੰਡਾ ਅਤੇ ਫ਼ਿਰੋਜ਼ਪੁਰ ਦਾ ਚੋਣਵਾਂ ਕਿੱਸਾ ਕਾਵਿ)


ਕੁਲਬੀਰ ਸਿੰਘ ਸਿੱਧੂ

ਆਈ. ਏ. ਐੱਸ.






**ਨੈਸ਼ਨਲ ਬੁਕ ਸ਼ਾਪ**

ਪਲਈਅਰ ਗਾਰਡਨ ਮਾਰਕਿਟ,

ਚਾਂਦਨੀ ਚੌਕ, ਦਿੱਲੀ - 110006

ਮੁੱਲ 300 ਰੁਪਏ

**CHANAN DA BAG**
Edited by:
**Kulbir Singh Sidhu** *I.A.S.*
Chaack Kharak Singh Wala,
Distt. Bathinda (Punjab)

Published by
**NATIONAL BOOK SHOP**
Pleasure Garden Market,
Chandni Chowk, Delhi-110006
Phone : 23278392

ਅਪ੍ਰੈਲ, 2003

ISBN 81-7116-358-0

*ਸਾਹਿਤਕ ਸਹਿਯੋਗੀ :*

**ਡਾ. ਆਤਮ ਹਮਰਾਹੀ**
2230, ਫੇਸ-I
ਦੁੱਗਰੀ ਅਰਬਨ ਇਸਟੇਟ,
ਲੁਧਿਆਣਾ
ਫੋਨ : 0161-2491732

**ਡਾ. ਗੁਰਚਰਨ ਸਿੰਘ ਸੇਕ**
ਰੈਣ ਬਸੇਰਾ
ਗੁਰੂ ਨਾਨਕ ਕਾਲੋਨੀ,
ਗਿੱਲ ਰੋਡ, ਲੁਧਿਆਣਾ
ਫੋਨ : 0161-2502029

*ਪ੍ਰਕਾਸ਼ਕ*
**ਨੈਸ਼ਨਲ ਬੁਕ ਸ਼ਾਪ**
ਪਲੱਈਅਰ ਗਾਰਡਨ ਮਾਰਕਿਟ,
ਚਾਂਦਨੀ ਚੌਕ, ਦਿੱਲੀ-110006
ਫੋਨ: 23278392

*ਪ੍ਰਿੰਟਰ*
**ਬੀ. ਕੇ. ਆਫ਼ਸੈੱਟ,**
ਸ਼ਾਹਦਰਾ, ਦਿੱਲੀ-110032

# ਸਮਰਪਣ

ਬਿਰਹਾ ਸੁਲਤਾਨ ਦੇ ਮੁਰੀਦ ਉਨ੍ਹਾਂ ਨੇਕ-ਸੀਰਤ
ਮਹਿਬੂਬਾਂ ਦੇ ਨਾਂ ਜੋ ................



"ਬਿਰਹਾ ਸੁਲਤਾਨ ਦੀ ਨਜ਼ਰ"
ਨਾਮ ਫ਼ਕੀਰ ਤਹੇਂਦਾ ਬਾਹੂ,
ਕਬਰ ਜਹੇਂਦੀ ਜੀਵੇ ਹੂ॥

## "ਦਿਲਬਰ ਦੇ ਬਚਨ-ਸੱਤ"

ਯੇਹ ਨੂਰ ਉਸਕਾ, ਯੇਹ ਜ਼ਹੂਰ ਉਸਕਾ,
.ਗਰ ਤੂੰ ਨਾ ਦੇਖੇ ਤੋ ਕਸੂਰ ਕਿਸ ਕਾ।

ਕਹਿਕਸ਼ਾਂ ਭੀ ਤੂੰ ਹੈ। ਆਸਮਾਂ ਭੀ ਤੂ ਹੈ॥
ਰਾਹਗੁਜ਼ਰ ਭੀ ਤੂ ਹੈ। ਕਾਰਵਾਂ ਭੀ ਤੂ ਹੈ॥

ਜੋ ਨੇਕ ਦੁਆ ਦੇਤਾ ਹੈ, ਆ ਕਰ ਤੇਰੇ ਦਰ ਪਰ,
ਵੋ ਕੋਈ ਸਖੀ ਹੋਤਾ ਹੈ, ਸਾਇਲ ਨਹੀਂ ਹੋਤਾ।

ਇਸ ਕਦਰ ਤੇਰਾ ਤਸੱਵਰ ਕਭੀ ਬੜ੍ਹ ਜਾਤਾ ਹੈ,
ਆਈਨਾ ਦੇਖੂੰ ਤੋ ਚਿਹਰਾ ਤੇਰਾ ਨਜ਼ਰ ਆਤਾ ਹੈ।

ਤੂ ਸ਼ਾਹੀ ਹੈ, ਪ੍ਰਵਾਜ਼ ਹੈ ਕਾਮ ਤੇਰਾ
ਤਿਰੇ ਸਾਮਨੇ, ਆਸਮਾਂ ਔਰ ਭੀ ਹੈਂ।

ਤੂੰਦੀ-ਏ-ਬਾਦਾ ਮੁਖਾਲਿਫ਼ ਸੇ ਨਾ ਘਬਰਾ ਐ ਓਕਾਬ
ਯਿਹ ਤੋ ਚਲਤੀ ਹੈ ਤੁਝੇ ਊਂਚਾ ਉਠਾਨੇ ਕੇ ਲੀਏ।

ਮਾਨਾ ਕਿ ਤੇਰੀ ਦੀਦ ਕੇ ਕਾਬਿਲ ਨਹੀਂ ਹੂੰ ਮੈਂ।
ਮੇਰਾ ਸ਼ੌਕ ਦੇਖ, ਮੇਰਾ ਇੰਤਜ਼ਾਰ ਦੇਖ।

ਸਤਿਅਮ-ਸ਼ਿਵਮ-ਸੁੰਦਰਮ

# ਤਤਕਰਾ


1. ਚਾਨਣ ਦੇ ਬਾਗ ਦਾ ਖੇੜਾ —ਮਹਿੰਦਰ ਸਿੰਘ ਚੀਮਾ 7
2. ਚਾਨਣ ਦੇ ਬਾਗ ਦੀ ਕਸੀਦਾਕਾਰੀ 11
3. ਚਾਨਣ ਦੇ ਬਾਗ ਦਾ ਪੂਰ-ਪਰਿਵਾਰ 28
4. ਸ੍ਰੀ ਗੁਰੂ ਅੰਗਦ ਦੇਵ ਜੀ 38
5. ਸ਼ੇਖ਼ ਫ਼ਰੀਦ ਸ਼ੱਕਰ ਗੰਜ 39
6. ਕਵੀਸ਼ਰ—ਕਵੀ ਸ਼ੇਰ ਸਿੰਘ ਸੰਦਲ ਤਖ਼ਤੂਪੁਰਾਂ 40
7. ਗੁਰਦਿੱਤ ਸਿੰਘ ਰੰਗਾ ਨਥਾਣਾ 62
8. ਸ਼ਾਹ ਮੁਹੰਮਦ : ਜੰਗ ਸਿੰਘਾਂ ਤੇ ਫ਼ਰੰਗੀਆਂ 64
9. ਬਾਬੂ ਰਜਬ ਅਲੀ 81
10. ਲੰਬਰਦਾਰ ਮੁਹੰਮਦ ਸ਼ਾਹ ਗੁਰਦਿੱਤੀ ਵਾਲਾ 92
11. ਫ਼ਕੀਰ ਮੁਹੰਮਦ ਸੁਲੇਮਾਨ ਆਇਸ਼ 121
12. ਇਬਰਾ ਦੌਲਤਪੁਰੀਆ 127
13. ਸਾਧੂ ਦਯਾ ਸਿੰਘ ਆਰਿਫ਼ 136
14. ਬਾਗ ਸਿੰਘ ਭੇਖਾ (ਜੰਵ) 142
15. ਭਗਵਾਨ ਸਿੰਘ ਮਰਾੜ 149
16. ਕਰਨੈਲ ਸਿੰਘ ਪਾਰਸ 156
17. ਪੰਡਿਤ ਬੀਰਬਲ ਘੱਲ ਕਲਾਂ 160
18. ਜਾਂਭੋ-ਸ਼ਿਸ਼ : ਵੀਲਹੋ ਜੀ 163
19. ਢੋਲਾ ਮਾਰੂ ਰਾ ਦੂਹਾ 166
20. ਮੱਖਣ ਸਿੰਘ ਨਿਰਮਲ ਜ਼ੀਰਾ 170
21. ਡਾਕਟਰ ਆਤਮ ਹਮਰਾਹੀ 176
22. ਮੁਖ਼ਤਿਆਰ ਸਿੰਘ ਜ਼ਫ਼ਰ 185

23. ਕਵੀ ਨੰਦ ਸਿੰਘ 195
24. ਮਾਘੀ ਸਿੰਘ ਗਿੱਲ 198
25. ਸਾਧੂ ਸਦਾ ਰਾਮ 206
26. ਲਾਲ ਸਿੰਘ 211
27. ਚੰਦ ਸਿੰਘ ਮਰਾੜ 212
28. ਸੰਤ ਕਵੀ ਧਿਆਨ ਸਿੰਘ 215
29. ਰੰਗਾ ਸਿੰਘ 218
30. ਪ੍ਰੋ. ਕਰਮ ਸਿੰਘ 220
31. ਜਗਤ ਰਾਮ ਅਣਜਾਣ 226
32. ਡਾ. ਗੁਰਚਰਨ ਸਿੰਘ ਸੇਕ 230
33. ਰੂੰਗਾ ਝੂੰਗਾ—ਕੁਲਬੀਰ ਸਿੰਘ ਸਿੱਧੂ 236
1. ਕਵਿਤਾਵਾਂ
1. ਦਸਮੇਸ਼ ਦਰਸ਼ਨ 237
2. ਬਾਹੀਏ ਦੇ ਬੋਲ 240
3. ਰੂਹਾਂ ਦੇ ਰਿਸ਼ਤੇ 243
4. ਓ ਮੇਰਿਆ ਰੱਬਾ ! 244
5. ਖਰੜ ਗਿਆਨ 245
2. ਲੇਖ
1. ਝੂਲਤੇ ਨਿਸ਼ਾਨ ਰਹੇ—ਪੰਥ ਮਹਾਰਾਜ ਕੇ 246
2. ਅੱਜ ਦਾ ਸਭਿਆਚਾਰ : ਨਿਉਂਦਾ ਬਾਬੇ ਨੂੰ 251
3. ਕੁਝ ਹੱਸ ਵੇ ਮਨਾਂ ਕੁਝ ਖੇਡ ਵੇ ਮਨਾਂ 255
34. ਪੰਜਾਬੀਅਤ ਦਾ ਪੀਂਘ ਪੰਘੂੜਾ 269
(ਬਠਿੰਡੇ-ਫ਼ਿਰੋਜ਼ਪੁਰ ਦੀ ਧਰਤੀ ਦੇ ਪ੍ਰਚਲਿਤ ਲੋਕਗੀਤ ਤੇ ਲੋਕ ਅਖਾਣ)
35. ਨਿਰੰਤਰ ਕਰਮਸ਼ੀਲਤਾ —ਡਾ. ਆਤਮ ਹਮਰਾਹੀ 312
36. ਚਾਨਣ ਤੇ ਮਹਿਕਾਂ ਦਾ ਵਣਜਾਰਾ —ਡਾ. ਗੁਰਚਰਨ ਸਿੰਘ ਸੇਕ 317
37. ਮਾਲਵੇ ਦੇ ਕਿੱਸਾਕਾਰਾਂ ਦੀ ਸੂਚੀ 320

# ਚਾਨਣ ਦੇ ਬਾਗ਼ ਦਾ ਖੇੜਾ

ਧੜਾ-ਧੜ ਲਿਖੀਆਂ ਜਾ ਰਹੀਆਂ ਪੁਸਤਕਾਂ ਦੇ ਵੱਡੇ ਅੰਬਾਰ ਵਿੱਚ ਪੁਸਤਕ 'ਚਾਨਣ ਦਾ ਬਾਗ' ਆਪਣੇ ਮੁਹਾਂਦਰੇ ਸਦਕਾ ਵੱਖਰੀ ਵੱਖਰੀ ਦਿੱਸ ਰਹੀ ਹੈ। ਇਹ ਪੁਸਤਕ ਸਿਰਫ਼ ਤੇ ਸਿਰਫ਼ ਖਰੇ-ਸੁੱਚੇ ਈਮਾਨ ਦੀ ਉਪਜ ਹੈ। ਇਸ ਦਾ ਜਨਮ ਧਰਤੀ ਵਿਚੋਂ ਉਗੀ ਫ਼ਸਲ ਵਰਗਾ ਹੈ। ਨੇਕ ਉੱਦਮ ਹੋਇਆ ਹੈ, ਕੇਵਲ ਸੁਭਾਵਕ। ਕਿਤਾਬ ਨੇ ਆਕਾਰ ਧਾਰਨ ਕੀਤਾ ਹੈ, ਨਿਰਉਚੇਚ, ਸਹਿਜ ਸੁਭਾਅ। ਇਹ ਕਿਤਾਬ ਨੀਯਤ ਨੂੰ ਮਿਲੀ ਮੁਰਾਦ ਦੀ ਸਚਾਈ ਸਿੱਧ ਕਰਦੀ ਹੈ। ਇਸ ਪੁਸਤਕ ਦਾ ਕਲੇਵਰ ਭਾਵੇਂ ਛੋਟਾ ਲਗਦਾ ਹੈ, ਪਰ ਇਸ ਵਿੱਚ ਵੱਡੇ ਵੱਡੇ ਤੱਥਾਂ ਨੂੰ ਸੰਖੇਪਿਆ ਤੇ ਸਮੇਟਿਆ ਹੈ। ਸਦਾ ਲਈ ਗੁਣ ਸਾਂਭਿਆ ਗਿਆ ਹੈ। ਕਿਤਾਬ ਦੇ ਕਾਲ ਦੇ ਲੰਮੇ ਆਕਾਰ ਨੂੰ ਆਪਣੇ ਵਿੱਚ ਇਕੱਠਾ ਕਰਕੇ ਘੁੱਟ ਲਿਆ ਹੈ। ਇਹ ਮਾਲਵੇ ਦੇ ਅਨੁਭਵ ਦਾ ਬੀਜ ਹੈ। ਇਸ ਦੇ ਅਧਿਅਨ ਤੋਂ ਅਨੇਕ ਜੜ੍ਹਾਂ ਹਰੀਆਂ ਹੁੰਦੀਆਂ ਦਿਸਦੀਆਂ ਹਨ। ਸ਼ੁੱਧ ਖਰੀ ਭਾਵਨਾ ਉਜਾਗਰ ਹੁੰਦੀ ਹੈ। ਸੁਤੇ-ਸਿਧ ਸੁੱਤੀਆਂ ਝਾਕੀਆਂ ਜਾਗ ਪੈਂਦੀਆਂ ਹਨ। ਕਦੇ ਰੋਹੀਆਂ ਵਿਚ ਅਤੇ ਕਦੇ ਰੇਤੇ ਵਿੱਚ ਬੀਤੀ ਜ਼ਿੰਦਗੀ ਦੀ ਸਜਿੰਦ ਰਾਸ-ਲੀਲ੍ਹਾ ਬਾਰ-ਬਾਰ ਉਜਾਗਰ ਹੋ ਰਹੀ ਦਿਸਦੀ ਹੈ। ਸਥਾਨਕ ਰੰਗ ਹੈ, ਗੂਹੜਾ ਮਲਵਈ। ਇਹ ਰੰਗ ਓਪਰਾ ਨਹੀਂ ਹੈ। ਇਸ ਵਿੱਚ ਦੁਆਬੇ ਵਾਲੀ ਮਿਠਾਸ ਹੈ, ਮਾਝੇ ਵਰਗਾ ਤਨ-ਤ੍ਰਾਣ ਹੈ। ਮੁਲਤਾਨੀ ਰਾਗ ਹੈ ਤੇ ਪੋਠੋਹਾਰੀ ਤਰੰਗ। ਕਾਰਣ ਇਹ ਹੈ ਕਿ ਨਵੇਂ ਪਹਿਰ ਵਿੱਚ ਮਲਵਈ ਨੂੰ ਜੀਵਨ ਦੀ ਸਰਦਾਰੀ ਤੇ ਤਰਜ਼ਮਾਨੀ ਮਿਲੀ ਹੈ। ਕਾਲ ਵੱਲੋਂ ਸਭਿਆਚਾਰ ਨੂੰ ਨੁਮਾਇੰਦਗੀ ਦਿਤੀ ਗਈ ਹੈ। ਪੁਸਤਕ ਦਾ ਮਨੋਰਥ ਵੀ ਇਹੀ ਹੈ ਕਿ ਪਾਸੇ ਦਾ ਸੋਨਾ ਖਰਾ ਹੋਕੇ ਨਿੱਤਰੇ ! ਕਿਤਾਬ ਦਾ ਹਾਸਲ ਇਸ ਸੰਦੇਸ਼ ਵਿੱਚ ਹੈ ਕਿ ਵਿਰਾਸਤ ਜਾਗਰੂਕ ਮਨੁੱਖਤਾ ਦੀ ਸਾਂਝੀ ਕਮਾਈ ਹੈ। ਇਸ ਉਤੇ ਹਰ ਖਰੇ ਹੱਕਦਾਰ ਦਾ ਸੱਚਾ ਹੱਕ ਹੈ। ਹੱਕ ਸਦਾ ਜਾਗਦਿਆਂ ਦਾ ਹੀ ਹੁੰਦਾ ਹੈ, ਰਹਿੰਦਾ ਵੀ ਹੈ। ਇਸ ਦਾ ਆਧਾਰ ਸੂਝ ਹੈ, ਸਮਝ ਹੈ।

ਬੀਤੇ ਵਿੱਚ ਸਾਡੇ ਪੁਰਖਿਆਂ ਨੇ ਘਾਲਾਂ ਘਾਲੀਆਂ ਸਨ। ਮਿਹਨਤ ਨਾਲ ਮਿੱਟੀ ਦੀ ਤਕਦੀਰ ਘੜੀ ਤਾਂ ਸਾਡੀ ਸਭਿਅਤਾ ਨੇ ਜਨਮ ਲ਼ਿਆ ਸੀ। ਜੀਵਨ ਦੀ ਜਾਚ ਆਈ, ਸਭਿਆਚਾਰ ਨੇ ਕਦਮ ਪੁੱਟੇ ਸਨ। ਇਸ ਵਿਰਾਸਤ ਦੀ ਜੜ੍ਹ ਵਿੱਚ ਸਾਡੀ ਬੋਲੀ ਦੀ ਰੂਹ ਫੂਕੀ ਹੈ। ਬੋਲੀ ਨੇ ਅਕਲ ਦੀ ਅੱਖ ਹੋਰ ਖੋਲ੍ਹੀ। ਅਕਲ ਦੀ ਕਰਾਮਾਤ ਦਾ ਖੇਤਰ ਲੌਕਿਕ ਸਾਹਿਤ ਵੀ ਹੈ। ਲੋਕਧਾਰਾ ਕਿਰਤੀਆਂ ਤੇ ਕਲਾਕਾਰਾਂ ਦਾ ਸਿਰਜਣਾ-ਸਮੂਹ ਹੈ। ਇਸ ਵਿਚ ਅਕਲਾਂ ਵਾਲਿਆਂ ਦੇ ਕਾਫ਼ਲੇ ਸਦਾ ਹੀ ਸ਼ਾਮਲ ਹੁੰਦੇ ਆਏ ਹਨ। ਮਨੁੱਖ ਤੇ ਭਾਸ਼ਾ, ਸਮਾਜ ਤੇ ਸਭਿਆਚਾਰ, ਬੁੱਧੀ ਤੇ ਵਿਕਾਸ, ਆਦਿ ਜੁੱਟਾਂ ਦਾ ਪੱਕਾ ਆਪਸੀ ਰਿਸ਼ਤਾ ਹੈ। ਬੋਲੀ ਅਤੇ ਸਾਹਿਤ ਕੌਮ ਦੀ ਨੀਂਹ ਧਰਦੇ ਤੇ ਨਿਰਮਾਣ ਦੀ ਕੰਧ ਉਸਾਰਦੇ ਹਨ।

ਇਸ ਪੁਸਤਕ ਦੀ ਤਿਆਰੀ ਸਮੇਂ ਦੋ ਵਿਧੀਆਂ ਸਨਮੁੱਖ ਰਖੀਆਂ ਗਈਆਂ ਹਨ: ਇਸ ਨੂੰ ਲਿਖਣ ਵਿੱਚ ਖ਼ੁਰਦਬੀਨ ਵਾਲੀ ਬਾਰੀਕੀ ਤੇ ਸੂਖਮਤਾ ਦਾ ਧਿਆਨ ਰੱਖਿਆ ਜਾਵੇ। ਇਸੇ ਬੰਦਸ਼ ਸਦਕਾ ਘੇਰਾ ਸੀਮਤ ਹੋ ਗਿਆ ਹੈ—ਫ਼ਿਰੋਜ਼ਪੁਰ-ਬਠਿੰਡਾ। ਦੂਜੀ ਵਿਧੀ ਦੂਰਬੀਨ ਦੀ ਹੈ। ਬੀਤੇ ਨੂੰ ਦੂਰ ਤੱਕ, ਵਰਤਮਾਨ ਨੂੰ ਹੁਣ ਤਕ ਵੇਖਦਿਆਂ ਹੋਇਆਂ ਭਵਿੱਖ ਦੀ ਲੋੜ ਨੂੰ ਸਮਝਿਆ ਜਾਵੇ ਤਾਂ ਜੁ ਹੱਕੀ-ਸੱਚੀ ਵਿਰਾਸਤ ਦੇ ਚਿਹਨ-ਚੱਕਰ ਨਜ਼ਰ ਆ ਜਾਣ। ਨਾਲੋ-ਨਾਲ ਉਦੇਸ਼ ਤੋਂ ਸਾਵਧਾਨ ਰਹਿਣ ਲਈ ਉਦਮ ਵੀ ਨਿਰੰਤਰ ਜਾਰੀ ਰਿਹਾ ਹੈ। ਆਉਣ ਵਾਲੇ ਵਕਤ ਦੇ ਤਕਾਜ਼ੇ ਨੂੰ ਕਲਪਨਾ ਨਾਲ ਅਨੁਮਾਨ ਦੀ ਅੱਖ ਦੇ ਸਾਹਮਣੇ ਸਾਫ਼ ਸਾਫ਼ ਰੱਖਿਆ ਹੈ। ਲੇਖਕ ਨੇ ਬੀਤੇ ਦੀ ਰੂਪ-ਰੇਖਾ ਵੇਖੀ ਤੇ ਸਮਝੀ ਹੈ। ਵਰਤਮਾਨ ਦਾ ਗਵਾਹ ਬਣ ਕੇ ਭਵਿੱਖ ਲਈ ਇਕ ਦਸਤਾਵੇਜ਼ੀ ਬਿਆਨ ਕਲਮਬੰਦ ਕੀਤਾ ਹੈ।

ਗਿਆਨਵਾਨ ਦਸਦੇ ਹਨ ਕਿ ਚਾਨਣ ਤੇ ਹਨੇਰੇ ਵਿੱਚ ਸਦਾ ਜੰਗ ਚਲਦੀ ਆ ਰਹੀ ਹੈ। ਬ੍ਰਹਮ ਗਿਆਨੀ ਇਹ ਮੰਨਦੇ ਹਨ ਕਿ ਹਨੇਰੇ ਦੀ ਆਪਣੀ ਕੋਈ ਹਸਤੀ ਹੀ ਨਹੀਂ ਹੁੰਦੀ। ਇਹ ਤਾਂ ਚਾਨਣ ਦੀ ਅਣਹੋਂਦ ਕਰਕੇ ਬਣਿਆ ਭਰਮ ਹੈ। ਜਦੋਂ ਪ੍ਰਕਾਸ਼ ਹੁੰਦਾ ਹੈ, ਮਨ ਦਾ ਭਰਮ ਦੂਰ ਹੁੰਦਾ ਹੈ। ਇਉਂ ਜਦ ਸੂਰਜ ਚੜ੍ਹਦਾ ਹੈ, ਰਾਤ ਕੂਚ ਕਰ ਜਾਂਦੀ ਹੈ। ਹਨੇਰਾ ਤਾਂ ਚੋਰ ਤੋਂ ਵੀ ਪਹਿਲਾਂ ਦੌੜਦਾ ਹੈ। ਲੋੜ ਦੀਵਾ ਜਗਾਉਣ ਦੀ ਹੈ। ਇਹ ਪੁਸਤਕ ਸਭਿਆਚਾਰ ਦੀਪਕ ਦੀ ਮਹੱਤਤਾ ਸਿੱਧ ਕਰਦੀ ਹੈ। ਇਉਂ ਪ੍ਰਤੀਤ ਹੁੰਦਾ ਹੈ ਕਿ ਸਭਿਆਚਾਰ ਦੇ ਪ੍ਰੇਮੀਆਂ ਅਤੇ ਇਸਦੀ ਨਿਸ਼ਾਨ-ਦੇਹੀ ਕਰਦੇ ਕਦਰਦਾਨਾਂ ਨੇ ਮਾਲਵੇ ਦੇ ਬਨੇਰਿਆਂ ਉਤੇ ਲਟ-ਲਟ ਬਲ ਰਹੇ ਦੀਵਿਆਂ ਦੀ ਸਾਹਿਤਕ ਵਿਡੀਓਗ੍ਰਾਫ਼ੀ ਕੀਤੀ ਹੈ। ਬੀਤੇ ਦੀ ਦੇਣ ਖ਼ੂਬ ਸੰਭਾਲੀ ਹੈ। ਵਡਿੱਕਿਆਂ ਦਾ ਰਿਣ ਕਬੂਲਿਆ ਹੈ। ਸ਼ਰਧਾ ਤੇ ਸਾਵਧਾਨੀ ਨਾਲ ਆਉਂਦੀਆਂ ਪੀਹੜੀਆਂ ਲਈ ਇਸ ਦੀ ਯੋਗ-ਭਾਂਤ ਸੰਭਾਲ ਵੀ ਕੀਤੀ ਹੈ। ਸਭਿਆਚਾਰ ਤੇ ਸਾਹਿਤ ਤਿੰਨ ਕਾਲਾਂ ਨੂੰ ਜੋੜਦੇ ਹਨ। ਬੋਲੀ ਕੌਮ ਦੀ ਸ਼ਾਹ ਰਗ ਹੈ, ਸਾਹ ਦੀ ਪ੍ਰਣਾਲੀ ਹੈ। ਪੁਸਤਕ ਦਾ ਉਦੇਸ਼ ਸਭਿਆਚਾਰ ਦਾ ਮਹੱਤਵ ਸਿੱਧ ਕਰਨਾ ਹੈ। ਇਉਂ ਸੀਮਿਤ ਵਸੀਲੇ ਦੇ ਬਾਵਜੂਦ ਵਸਤੂ ਦੀ ਵਰਤੋਂ ਵੱਡੀਆਂ ਸੰਭਵਾਨਾਵਾਂ ਦੀ ਜ਼ਾਮਨ ਬਣਦੀ ਹੈ। ਕਿਤਾਬ ਵਿਚ ਕੋਈ ਦਾਅਵਾ ਨਹੀਂ ਕੀਤਾ ਗਿਆ। ਇਸ ਦੀ ਤਿਆਰੀ ਤੇ ਪੂਰਤੀ ਇਹ ਦਸਦੀ ਹੈ ਕਿ ਨਿਰਮਾਣਤਾ ਤੇ ਸੁਹਿਰਦਤਾ ਨਾਲ ਸਦਾ ਠੀਕ ਦਿਸ਼ਾ ਲਭਦੀ ਹੈ। ਉਦਮੀਆਂ ਦੀ ਮੰਜਲ ਕਦੇ ਦੂਰ ਨਹੀਂ ਹੋਇਆ ਕਰਦੀ।

ਕਿਤਾਬ ਕਲਪਨਾ ਦੇ ਪਰਦੇ ਉਤੇ ਕੋਰੇ ਕਾਗਜ਼ ਸਮਾਨ ਹੁੰਦੀ ਹੈ। ਕਰਤਾ ਇਸ ਦੀਆਂ ਬਾਹਰ-ਲਕੀਰਾਂ ਵਾਹੁੰਦਾ ਹੈ। ਹੌਲੀ ਹੌਲੀ ਤੱਥਾਂ-ਵਸਤਾਂ ਦੀ ਵਰਤੋਂ ਦੁਆਰਾ ਇਕ ਖ਼ਾਕਾ ਤਿਆਰ ਕਰਦਾ ਹੈ। ਇਹ ਖ਼ਾਕਾ ਰੰਗਦਾਰ ਨਕਸ਼ੇ ਦੀ ਬੁਨਿਆਦੀ ਲੋੜ ਹੁੰਦਾ ਹੈ। ਇਸ ਪੁਸਤਕ ਦਾ ਖ਼ਾਕਾਕਾਰ ਬਹੁ-ਦਿਸ਼ਾਈ ਸੋਚ ਦਾ ਧਾਰਨੀ ਹੈ, ਕੁਲਬੀਰ ਸਿੰਘ ਸਿੱਧੂ। ਆਉਣ ਵਾਲੀਆਂ ਪੀੜ੍ਹੀਆਂ ਲਈ ਸੁਗਾਤ ਹੈ। ਕੁਲਬੀਰ ਸਿੰਘ ਸਿੱਧੂ ਦੀ ਸ਼ਖ਼ਸੀਅਤ ਆਪਣੇ ਆਪ ਵਿੱਚ ਕ੍ਰਿਸ਼ਮਾ ਹੈ, ਨਿਰੀ ਬੁਝਾਰਤ। ਸ਼ਾਇਦ, ਅਬੁੱਝ ਬੁਝਾਰਤ। ਵੇਖਣ ਨੂੰ ਅਤਿ ਸਰਲ, ਸੋਚ ਵਿੱਚ ਅਤਿ ਗੰਭੀਰ। ਬਹੁਤ ਗੁੰਝਲਦਾਰ, ਅਤਿ ਜੱਟਿਲ। ਬਹੁਤ ਡੂੰਘਾ, ਬਹੁਤ ਗੰਭੀਰ। ਸਰਲਤਾ ਅਤੇ ਜੱਟਿਲਤਾ ਦੀ ਸਹਿਹੋਂਦ ਅਸੰਭਵ ਲਗਦੀ ਹੈ। ਕੁਲਬੀਰ ਸਿੰਘ ਨੇ ਇਸ ਸਹਿਹੋਂਦ ਨੂੰ ਸੰਭਵ ਕੀਤਾ ਹੈ। ਉਸਨੇ ਅੰਗ੍ਰੇਜ਼ੀ ਅਦਬ ਦਾ ਦੀਰਘ ਅਧਿਅਨ ਕੀਤਾ ਹੈ। ਅੰਗ੍ਰੇਜ਼ੀ ਦਾ ਸਰਬੋਤਮ ਸਾਹਿਤ ਪੜ੍ਹਿਆ ਹੈ, ਪਚਾਇਆ ਹੈ, ਸਿਮਰਤੀ ਵਿੱਚ

ਰਚਾਇਆ ਹੈ। ਕੁਲਬੀਰ ਸਿੰਘ ਸਿੱਧੂ ਦੀ ਇਤਿਹਾਸ ਉਤੇ ਪੱਕੀ ਪਕੜ ਹੈ। ਉਸਦੀ ਅੱਖ ਅਤੀਤ ਨੂੰ ਦੂਰ-ਦੂਰ ਤੱਕ ਨਿਹਾਰਦੀ ਹੈ। ਤੇਜ਼ ਤਕਣੀ ਨਾਲ ਕਾਲ ਦੇ ਪਹਾੜਾਂ ਦੀਆਂ ਹਨੇਰੀਆਂ ਗੁਫ਼ਾਵਾਂ ਨੂੰ ਫੋਲਦਾ ਹੈ, ਚੀਰਦਾ ਜਾਂਦਾ ਹੈ। ਪਰ ਕਮਾਲ ਇਹ ਹੈ ਕਿ ਉਸਦੀ ਬੋਲੀ ਸਾਦੀ ਹੈ, ਨਿਰਉਚੇਚ। ਉਹ ਸੂਖਮ ਦਰਸ਼ਨ ਦੀ ਰੇਸ਼ਮੀ ਤੰਦ ਮਾਲਵੇ ਦੇ ਪੋਢੂ ਚਰਖੇ ਉਤੇ ਕਤਦਾ ਹੈ। ਤੰਦ ਨਿਕਲਦੀ ਜਾਂਦੀ ਹੈ। ਕਦੇ ਨਹੀਂ ਟੁੱਟਦੀ।

ਸਰਦਾਰ ਸਿੱਧੂ ਵੱਡੇ ਅਹੁਦਿਆਂ 'ਤੇ ਕੰਮ ਕਰਦਾ ਆ ਰਿਹਾ ਹੈ। ਹੋਰ ਹੋਰ ਤਰੱਕੀ ਪਾਕੇ ਵੱਡੀਆਂ ਜ਼ਿੰਮੇਵਾਰੀਆਂ ਸੰਭਾਲਦਾ ਜਾਂਦਾ ਹੈ। ਜਿੱਥੇ ਵੀ ਰਿਹਾ ਹੈ, ਉਸ ਨੇ ਕੁਰਸੀ ਨੂੰ ਭਾਗ ਲਾਏ ਹਨ। ਥੋੜ੍ਹੇ ਅਫ਼ਸਰ ਹਨ, ਜਿਹੜੇ ਇਸ ਪ੍ਰਕਾਰ ਕੁਰਸੀ ਦੀ ਸ਼ਾਨ ਵਧਾਉਂਦੇ ਹਨ। ਵਾਸਤਵ ਵਿੱਚ ਕੁਲਬੀਰ ਸਿੰਘ ਸਿੱਧੂ ਪਹਿਲਾਂ ਬੰਦਾ ਹੈ, ਫਿਰ ਅਫ਼ਸਰ। ਉਸਨੇ ਕੁਰਸੀ ਨੂੰ ਬੈਠਣ ਵਾਸਤੇ ਵਰਤਿਆ ਹੈ, ਕੁਰਸੀ ਨੂੰ ਸਿਰ ਉਤੇ ਚੁੱਕ ਕੇ ਆਪਣੀ ਉਸਾਰੂ ਸੋਚ ਉਤੇ ਭਾਰੂ ਨਹੀਂ ਹੋਣ ਦਿਤਾ। ਉਹ ਬੰਦਾ ਹੈ, ਬੰਦਿਆਂ ਦਾ ਪਹਿਲਾ ਲੱਛਣ ਵੀ ਇਹੀ ਹੁੰਦਾ ਹੈ। ਬੰਦਿਆਂ ਨਾਲ ਬੰਦੇ ਵਾਲਾ ਵਿਹਾਰ, ਆਪਣੀ ਧਰਤੀ ਨਾਲ ਮੋਹ। ਵਿਰਸੇ ਦੀ ਪਛਾਣ। ਜੀਵਨ ਦੀ ਕਦਰ।

ਕੁਲਬੀਰ ਸਿੰਘ ਕਿਸੇ ਅਣਲਿਖੇ ਨਾਵਲ ਦਾ ਨਾਇਕ ਲਗਦਾ ਹੈ। ਉਸਦੀ ਬੋਲੀ ਉਸਦੀ ਸ਼ਖ਼ਸੀਅਤ ਦਾ ਸਭ ਤੋਂ ਪ੍ਰਮੁੱਖ ਪਹਿਲੂ ਹੈ। ਉਹ ਸੌ ਫੀਸਦੀ ਸੁਹਿਰਦ ਮਨੁੱਖ ਹੈ। ਉਹ ਵੀਹ ਵਿਸਵੇ ਸਾਦਗੀ ਤੇ ਸਪੱਸ਼ਟਤਾ ਦਾ ਧਾਰਨੀ ਹੈ। ਇਹ ਕਮਾਲ ਦੇ ਇਨਸਾਨੀ ਵਸਫ਼ ਹਨ। ਇਨ੍ਹਾਂ ਗੁਣਾਂ ਵਿਚੋਂ ਇਸ ਪੁਸਤਕ ਦਾ ਸੰਕਲਪ ਉਘੜਿਆ ਤੇ ਸਰੂਪ ਉਸਰਿਆ ਹੈ। ਸੁਹਿਰਦਤਾ ਨੇ ਕਿਤਾਬ ਦਾ ਪੱਕਾ ਨਿਰਮਾਣ ਕੀਤਾ ਹੈ। ਨੇਕ ਨੀਯਤ ਨੇ ਪ੍ਰਾਪਤੀ ਦੇ ਭਾਗ ਲਾਏ ਹਨ। ਕੁਲਬੀਰ ਸਿੰਘ ਸਿੱਧੂ ਨੇ ਸੰਵੇਦਨਾ ਨਾਲ ਵਿਰਾਸਤ ਨੂੰ ਅਨੁਭਵ ਕੀਤਾ ਹੈ। ਉਸ ਕੋਲ ਭਾਵੇਂ ਸਮੇਂ ਦੀ ਥੁੜ੍ਹ ਹੈ, ਪਰ ਲਗਨ ਦੀ ਭਰਪੂਰਤਾ ਹੈ। ਸਿੱਟਾ ਸਪੱਸ਼ਟ ਹੈ।

ਪੁਸਤਕ ਦੀ ਤਿਆਰੀ ਪਿੱਛੇ ਕੁਝ ਕਰਨ ਦਾ ਚਾਅ ਮੂਲ ਟੁੰਬ ਸੀ। ਇਸ ਤੋਂ ਉਪਰੰਤ ਕੁਝ ਮਿੱਤਰਾਂ-ਪ੍ਰੇਰਕਾਂ ਦਾ ਉਸਾਰੂ ਉਤਸ਼ਾਹ ਸੀ। ਡਾ. ਆਤਮ ਹਮਰਾਹੀ ਦਾ ਮੂਲ ਖੋਜ-ਖੇਤਰ ਫ਼ਿਰੋਜ਼ਪੁਰ ਹੈ। ਉਸਦੀ ਸਭ ਤੋਂ ਵੱਡੀ ਲਭਤ ਬਾਬੂ ਰਜਬ ਅਲੀ ਦਾ ਕਾਵਿ-ਜਗਤ ਹੈ। ਡਾ. ਗੁਰਚਰਨ ਸਿੰਘ ਸੇਕ ਪਹਿਲਾਂ-ਪਹਿਲਾਂ ਹਮਰਾਹੀ ਦਾ ਹਮਰਾਹੀ ਬਣਿਆ ਰਿਹਾ। ਹੌਲੀ-ਹੌਲੀ ਸੁਤੰਤਰ ਸੋਚ ਅਤੇ ਸੁਭਾ ਦੇ ਟਿਕਾਉ ਨੇ ਡਾ. ਸੇਕ ਨੂੰ ਅਗਰਸਰ ਕਰੀ ਰੱਖਿਆ ਹੈ। ਸਿੱਟੇ ਵਜੋਂ ਉਸ ਨੇ ਹਨੇਰੇ ਵਿੱਚ ਛਿਪੇ ਕਾਵਿ-ਖ਼ਜ਼ਾਨੇ ਨੂੰ ਪ੍ਰਕਾਸ਼ ਵਿੱਚ ਲਿਆਂਦਾ ਹੈ। ਇਬਰਾ ਦੌਲਤਪੁਰੀਆ ਉਸਦੀ ਖੋਜ ਦਾ ਸਬੂਤ ਹੈ। ਸ਼ੇਰ ਸਿੰਘ ਸੰਦਲ ਦਾ 'ਅਕਲ ਦਾ ਬਾਗ' ਇਸ ਸ਼੍ਰੇਣੀ ਦੀ ਪ੍ਰਮੁੱਖ ਰਚਨਾ ਹੈ। ਇਸ ਦੀ ਖੋਜ ਅਤੇ ਸੰਭਾਲ ਸਾਡੇ 'ਤੇ ਵੱਡਾ ਕਰਮ ਹੈ। ਕਵੀਸ਼ਰੀ ਮਾਲਵੇ ਦੀ ਲੌਕਿਕ ਕਵਿਤਾ ਦਾ ਸੱਗੀ ਫੁਲ ਹੈ। ਗੁਰਦਿੱਤ ਸਿੰਘ ਗੰਗਾ ਨਥਾਣਾ ਦੇ ਨੀਤੀ ਬਚਨ ਦਾ ਉੱਚਾ ਮਹੱਤਵ ਹੈ। ਇਸ ਲੜੀ ਵਿੱਚ ਪੰਡਤ ਬੀਰਬਲ ਦਾ ਵਿਅੰਗ ਕਾਵਿ ਬੜਾ ਹੀ ਜਿੰਦਵਾਨ ਲਗਦਾ ਹੈ। ਕਰਨੈਲ ਸਿੰਘ ਪਾਰਸ ਦੀ ਕਵੀਸ਼ਰੀ ਵੀਹਵੀਂ ਸਦੀ ਦੇ ਮਲਵਈ ਕਾਵਿ-ਜਗਤ ਦਾ ਮੁਹਾਵਰਾ ਹੈ, ਪਛਾਣ ਚਿੰਨ੍ਹ ਹੈ।

ਲੌਕਿਕ ਕਵਿਤਾ ਮੋਤੀਆਂ ਸਮਾਨ ਹੈ। ਸੁਣੋ ਤਾਂ ਸਿਮਰਤੀ ਦੀ ਤਹਿ ਵਿੱਚ ਉਤਰ ਜਾਂਦੀ ਹੈ। ਮਾਲਾ ਬਣਦੀ ਜਾਂਦੀ ਹੈ। ਜਦੋਂ ਲੋਕ-ਚੇਤੇ ਦੀ ਬ੍ਰੱਤੀ ਮੱਧਮ ਪੈ ਜਾਂਦੀ ਹੈ

ਤਾਂ ਵਿਸਰਦੀ ਜਾਂਦੀ ਹੈ। ਇਹ ਮੋਤੀ ਮਿੱਟੀ ਅਤੇ ਰੇਤ ਵਿੱਚ ਰੁਲਦੇ ਹਨ। ਚੇਤੇ ਦੀਆਂ ਤੰਦਾਂ ਟੁੱਟ ਜਾਂਦੀਆਂ ਹਨ। ਮਾਲਵੇ ਦੀਆਂ ਰੋਹੀਆਂ ਵਿੱਚ ਅਜੇ ਲੋਅ ਬਾਕੀ ਹੈ। ਰੇਤੇ ਵਿੱਚ ਗਿਆਨ ਦੀਆਂ ਮਣੀਆਂ ਦੀ ਚਮਕ ਹੈ। ਪਾਰਖੂ ਅੱਖਾਂ ਨੇ ਲਭ-ਲਭ ਕੇ ਕਥਨਾਵਲੀ ਸਾਂਭੀ ਹੈ।

ਮੂਲ ਲੇਖਕਾਂ, ਖੋਜੀਆਂ, ਆਲੋਚਕਾਂ, ਪਾਰਖੂਆਂ ਅਤੇ ਕਦਰਦਾਨਾਂ ਦਾ ਯੋਗਦਾਨ ਪ੍ਰਤੱਖ ਹੈ। ਇਹ ਸਾਂਝਾ ਕ੍ਰੰਮ ਸ਼ਲਾਘਾਯੋਗ ਹੈ। ਆਪ ਅੱਗੇ ਲਗਣਾ ਅਤੇ ਦੂਜਿਆਂ ਨੂੰ ਉਤਸਾਹਿਤ ਕਰਕੇ ਨਾਲ ਟੋਰਨਾ ਕੁਲਬੀਰ ਸਿੰਘ ਸਿੱਧੂ ਦਾ ਅਸਲੀ ਗੁਣ ਹੈ। ਅਮਲੀ ਅਤੇ ਅਸਲੀ ਕਿਰਦਾਰ ਪਾਰੋਂ ਵਧਾਈ ਦਾ ਹੱਕਦਾਰ ਹੈ।

**—ਮਹਿੰਦਰ ਸਿੰਘ ਚੀਮਾ**

# ਚਾਨਣ ਦੇ ਬਾਗ਼ ਦੀ ਕਸੀਦਾਕਾਰੀ

ਮੰਗਲਾਚਰਣ ਵਜੋਂ ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਧਿਆਨ ਧਰਦੇ ਹੋਏ ਬਹੁਤ ਵਾਰ ਖ਼ਿਆਲ ਆਇਆ ਕਿ ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣ ਵਾਲੇ ਸਾਹਿਬੇ-ਕਮਾਲ ਨੇ ਭਾਈ ਨੰਦ ਲਾਲ ਗੋਯਾ ਦੀ ਕਿਰਤ 'ਬੰਦਗੀਨਾਮਾ' ਨੂੰ ਸੁਣਨ ਉਪਰੰਤ ਫ਼ੁਰਮਾਇਆ ਸੀ :

ਆਬੈ ਹੈਵਾਂ ਮੁਰਸ਼ਦਹ ਚੂੰ ਜਾਮੇ ਊ।
ਜ਼ਿੰਦਗੀ ਨਾਮਾ ਸ਼ੁਦਹ ਜਾ ਜਾਮੇ ਊ।
*(ਭਾਵ ਅੰਮ੍ਰਿਤ ਨਾਲ ਜਿਸ ਦਾ ਜਾਮ ਭਰ ਗਿਆ, ਉਸ ਦਾ ਨਾਂ ਬੰਦਗੀਨਾਮਾ ਤੋਂ ਜ਼ਿੰਦਗੀਨਾਮਾ ਹੋ ਗਿਆ)।*

ਚਾਨਣ ਦੇ ਬਾਗ ਦੀ ਕਸੀਦਾਕਾਰੀ ਦਾ ਜਦੋਂ ਛੋਪ ਪਾਇਆ ਤਾਂ ਬਾਗ ਅੱਖਰ ਦਾ ਭਾਸ਼ਾਈ ਰੂਪ ਸਮਝਣ ਦੀ ਲੋੜ ਪਈ। ਪ੍ਰਚੱਲਤ ਰੂਪ ਵਿੱਚ ਬਾਗ ਫਲਾਂ-ਫੁੱਲਾਂ ਵਾਲੇ ਬੂਟਿਆਂ ਦੀ ਫੁਲਵਾੜੀ ਨੂੰ ਕਿਹਾ ਜਾਂਦਾ ਹੈ। ਕਸੀਦਾਕਾਰੀ ਦੇ ਪੱਖੋਂ ਫੁੱਲਕਾਰੀ ਦੀ ਸਿਰਮੌਰ ਪੋਸ਼ਕਾਰੀ ਨੂੰ ਵੀ ਬਾਗ ਕਿਹਾ ਜਾਂਦਾ ਹੈ। ਸੋ ਇਸ ਤਰ੍ਹਾਂ ਇਕ ਬਾਗ ਹੁੰਦਾ ਹੈ ਕੁਦਰਤੀ ਫਲਾਂ-ਫੁੱਲਾਂ ਦੇ ਬੂਟਿਆਂ ਵਾਲਾ ਅਤੇ ਉਸ ਦੀ ਸਿਰਜਣਾ ਅਕਸਰ ਕੁਦਰਤ ਵਲੋਂ ਹੁੰਦੀ ਹੈ। ਉਸ ਬਾਗ ਨੂੰ ਬਹਿਸ਼ਤ ਦੀ ਤਸ਼ਬੀਹ ਦਿੱਤੀ ਜਾਂਦੀ ਹੈ। ਬੇਸ਼ਕ ਮਨੁੱਖ ਨੇ ਧਰਤੀ ਤੇ ਸਵਰਗੀ ਨਜ਼ਾਰੇ ਮਾਨਣ ਲਈ ਅਜਿਹੇ ਬਾਗਾਂ ਦੀ ਖ਼ੁਦ ਵੀ ਰਚਨਾ ਕੀਤੀ ਹੈ। ਦੂਜਾ ਬਾਗ ਹੁੰਦਾ ਹੈ ਫੁੱਲਕਾਰੀ ਰੂਪੀ, ਜੋ ਸੁਘੜ-ਸੁਆਣੀਆਂ ਦੀ ਹੁਨਰਮੰਦੀ ਤੇ ਕਸੀਦਾਕਾਰੀ ਦਾ ਵਿਲੱਖਣ ਨਮੂਨਾ ਹੁੰਦਾ ਹੈ। ਤੀਜਾ ਬਾਗ ਸਮਾਜਿਕ ਹੁੰਦਾ ਹੈ ਜੋ ਕਿ ਸਮਾਜ ਦੀ ਇਕ ਇਕਾਈ ਵਜੋਂ ਕਿਸੇ ਨਗਰ-ਖੇੜੇ ਦੇ ਰੂਪ ਵਿੱਚ ਉਥੇ ਰਹਿ ਰਹੇ ਇਨਸਾਨਾਂ ਅਤੇ ਉਨ੍ਹਾਂ ਦੇ ਪੂਰ-ਪਰਿਵਾਰਾਂ ਦੀ ਖ਼ੁਸ਼ੀ ਖੇੜੇ ਦਾ ਪ੍ਰਤੀਕ ਹੁੰਦਾ ਹੈ। ਇਸ ਲਈ ਇਹ ਬਾਗ ਭਾਵੇਂ ਕੁਦਰਤੀ ਹੋਣ ਜਾਂ ਸਮਾਜਿਕ ਅਤੇ ਜਾਂ ਹੁਨਰਮੰਦੀ ਤੇ ਕਸੀਦਾਕਾਰੀ ਦੇ ਨਮੂਨੇ, ਇਹ ਸਾਰੇ ਹੀ ਮਾਨਵਤਾ ਲਈ ਅੰਤਰੀਵ ਖ਼ੁਸ਼ੀ ਅਤੇ ਖ਼ੁਸ਼ਬੂ ਦੇ ਸਰੋਤ ਬਣਦੇ ਹਨ। ਸੋ ਸਮਾਜਿਕ ਚੇਤਨਾ ਅਤੇ ਸਭਿਆਚਾਰ ਦੇ ਇਹ ਸਾਰੇ ਬਾਗ ਹਮੇਸ਼ਾਂ ਹੀ ਇਕ ਦੂਜੇ ਦੇ ਪੂਰਕ ਤੇ ਅਨਿਖੜਵਾਂ ਅੰਗ ਰਹੇ ਹਨ।

ਜਦੋਂ ਮੈਨੂੰ ਪੰਜਾਬ ਦੇ ਕਿੱਸਾ-ਕਾਵਿ ਦੀ ਚੇਟਕ ਲੱਗੀ ਤਾਂ ਮੈਨੂੰ ਅਹਿਸਾਸ ਹੋਇਆ ਕਿ ਇਹ ਤਾਂ ਉਨ੍ਹਾਂ ਦਰਿਆਵਾਂ ਦੀ ਗੱਲ ਹੈ, ਜਿਨ੍ਹਾਂ ਬਾਰੇ ਕਿਹਾ ਗਿਆ ਹੈ ਕਿ ਦਿਲ ਦਰਿਆ ਸਮੁੰਦਰੋਂ ਡੂੰਘੇ ਕੌਣ ਦਿਲਾਂ ਦੀਆਂ ਜਾਣੇ। ਇਹ ਤਾਂ ਸਮੁੰਦਰ ਹੇਠ ਛੁਪੇ ਖ਼ਜ਼ਾਨੇ ਵਾਂਗ ਹਨ। ਜਿਨ੍ਹਾਂ ਦੀ ਥਾਹ ਕਿਸੇ ਨੇ ਨਹੀਂ ਪਾਈ। ਜਿੰਨਾਂ ਦਮ ਰਖ ਕੇ ਗੋਤਾ ਲਾਓ, ਉਨਾਂ ਹੀ ਦੁਰਲੱਭ ਖ਼ਜ਼ਾਨਾ ਲੱਭ ਲਵੋ। ਸੱਚੀ ਗੱਲ ਤਾਂ ਇਹ ਹੈ ਕਿ ਹਮਾਤੜ ਗੰਧਲੇ

ਪਾਣੀਆਂ ਦੇ ਬਗਲਿਆਂ ਦਾ, ਕਿੱਥੇ ਇਨਾਂ ਦਮ-ਖਮ ਤੇ ਕਿਥੇ ਇੰਨੀ ਡੂੰਘੀ ਟੁੱਭੀ ? ਇਸ ਲਈ ਪੰਜਾਬ ਕਿੱਸਾ-ਕਾਵਿ ਤੋਂ ਮਾਲਵੇ ਦਾ ਕਿੱਸਾ-ਕਾਵਿ ਅਤੇ ਉਸ ਦਾਇਰੇ ਨੂੰ ਵੀ ਸੀਮਾ-ਪਰਿਧੀ ਅਤੇ ਉੱਦਮ ਦੀ ਸੀਮਾ ਪੱਖੋਂ, ਹੋਰ ਵੀ ਮਹਿਦੂਦ ਕਰਕੇ ਫ਼ਿਰੋਜ਼ਪੁਰ ਦੇ ਕਿੱਸਾਕਾਰਾਂ ਤੇ ਉਨ੍ਹਾਂ ਦੀਆਂ ਰਚਨਾਵਾਂ ਨੂੰ ਵੰਨਗੀ ਮਾਤਰ ਪੇਸ਼ ਕਰਨ ਦੀ ਸਬੀਲ ਬਣਾਈ ਗਈ। ਇਹ ਗੱਲ ਵੱਖਰੀ ਹੈ ਕਿ ਜੱਟ ਜੱਟਾਂ ਦਾ ਅਤੇ ਭੋਲੂ ਨਰਾਇਣ ਦਾ ਅਨੁਸਾਰ ਜ਼ਿਲ੍ਹਾ ਬਠਿੰਡਾ ਆਪਣੀ ਜਨਮਭੂਮੀ ਹੋਣ ਕਰਕੇ ਬਠਿੰਡੇ ਦੇ ਕਿੱਸਾਕਾਰਾਂ ਤੇ ਉਨ੍ਹਾਂ ਦੀ ਰਚਨਾ ਦਾ ਮੋਹ ਕੁਦਰਤੀ ਤੌਰ ਤੇ ਜਾਗ ਪਿਆ। ਜਿਵੇਂ ਕਿਹਾ ਜਾਂਦਾ ਹੈ ਕਿ ਆਸ਼ਕਾਂ ਤੇ ਮਸ਼ੂਕਾਂ ਦੇ ਚਾਅ ਕਦੇ ਪੂਰੇ ਨਹੀਂ ਹੁੰਦੇ। ਸੋ ਉਸ ਅਨੁਸਾਰ ਲੌਕਿਕ ਸਾਹਿਤ ਨਾਲ ਆਸ਼ਕੀ ਨੇ ਚਾਹਿਆ ਤਾਂ ਇਹ ਸੀ ਕਿ ਸਾਰੇ ਪੰਜਾਬ ਦੇ ਲੌਕਿਕ ਸਾਹਿਤ ਬਾਰੇ ਹੀ ਲਿਖਿਆ ਜਾਂਦਾ ਪਰ ਲੋੜਾਂ ਥੁੜਾਂ ਦੀ ਮਜਬੂਰੀ ਨੇ ਇਸ ਦੀ ਸੀਮਾ ਨੂੰ ਜ਼ਿਲ੍ਹਾ ਫ਼ਿਰੋਜ਼ਪੁਰ ਤੇ ਬਠਿੰਡਾ ਤਕ ਹੀ ਮਹਿਦੂਦ ਕੀਤਾ। ਇਸ ਤਰ੍ਹਾਂ ਜ਼ਿਲ੍ਹਾ ਫ਼ਿਰੋਜ਼ਪੁਰ ਤੇ ਬਠਿੰਡੇ ਦਾ ਚੋਣਵਾਂ ਕਿੱਸਾ ਕਾਵਿ "ਚਾਨਣ ਦਾ ਬਾਗ" ਇਕ ਅਲ੍ਹੜ ਪੇਸ਼ਕਾਰੀ ਵਜੋਂ ਸਾਹਿਤਕ ਬਰੂਹਾਂ ਤੇ ਪਹੁੰਚਿਆ ਹੈ।

ਕਿੱਸਾ ਕਾਵਿ; ਹੋ ਚੁੱਕੀਆਂ ਬਜ਼ੁਰਗ ਪੀੜ੍ਹੀਆਂ ਦੀ ਵਿਦਵਤਾ ਅਤੇ ਦਾਨਿਸ਼ਮੰਦੀ ਦਾ ਸੁਮੇਲ ਹੈ। ਅਕਲਮੰਦੀ ਵੀ ਉਹ, ਜਿਹੜੀ ਕਿ ਅੱਜ ਤੋਂ ਪੰਜਾਹ ਕੁ ਸਾਲ ਪਹਿਲਾਂ ਅਲੋਪ ਹੋ ਚੁੱਕੀ ਹੈ। ਇਹ ਕਿੱਸਾ-ਕਾਵਿ ਲੋਕ ਗਾਥਾਵਾਂ ਦੇ ਰੂਪ ਵਿੱਚ ਲੋਕ ਗਾਇਕੀ ਤੇ ਆਧਾਰਿਤ ਆਪਣੇ ਸਮਕਾਲੀ ਤੇ ਬੀਤ ਚੁੱਕੇ ਸਮਾਜ ਦੀਆਂ ਉੱਚੀਆਂ-ਸਮਾਜਿਕ, ਧਾਰਮਿਕ, ਆਰਥਿਕ ਅਤੇ ਰਾਜਨੀਤਿਕ ਕਦਰਾਂ-ਕੀਮਤਾਂ ਦਾ ਪ੍ਰਤੀਬਿੰਬ ਹੈ। ਇਸ ਦਾ ਮੁੱਖ ਮੰਤਵ ਮਨੁਖਤਾ ਦਾ ਮੁੱਢ ਕਦੀਮੀ ਯਤਨ ਭਾਵ ਖੁਸ਼ੀਆਂ ਤੇ ਖੇੜਿਆਂ ਦੀ ਭਾਲ ਅਤੇ ਉਸ ਭਾਲ ਦੀ ਲੱਭਤ ਵਜੋਂ ਮਨੋਰੰਜਨ ਤੇ ਦਿਲ ਪ੍ਰਚਾਵਾ ਰਿਹਾ ਹੈ।

ਬੇਸ਼ਕ ਇਹ ਕਿੱਸਾ-ਕਾਵਿ ਆਪਣੇ ਸਮਾਜ ਦੀਆਂ ਪ੍ਰਸਥਿਤੀਆਂ ਦਾ ਵਰਨਣ ਤੇ ਮੁਲਅੰਕਣ ਵੀ ਕਰਦਾ ਰਿਹਾ ਹੈ। ਇਸ ਦੇ ਨਾਲ ਕਿੱਸਾਕਾਰਾਂ ਦੀ ਲੋਕਾਂ ਵਲੋਂ ਸਰਪ੍ਰਸਤੀ ਦੇ ਨਤੀਜੇ ਵਜੋਂ ਇਹ ਉਨ੍ਹਾਂ ਦੀ ਰੋਟੀ-ਰੋਜ਼ੀ ਦਾ ਸੀਮਿਤ ਜਿਹਾ ਸਾਧਨ ਵੀ ਬਣਿਆ। ਜਿਵੇਂ ਅਨੇਕ ਧਾਰਮਿਕ ਗ੍ਰੰਥ ਤੇ ਗੁਰਬਾਣੀ ਅਟਲਾਧੀਆਂ ਸੱਚਾਈਆਂ ਦਾ ਸਰੋਤ ਹਨ, ਇਸ ਤਰ੍ਹਾਂ ਹੀ ਕਿੱਸਾ-ਕਾਵਿ ਰਾਹੀਂ ਗਿਆਨਵਾਨ ਕਵੀਆਂ ਨੇ ਸਿਰੇ ਦੀਆਂ ਸਚਾਈਆਂ ਦਸਦੇ ਹੋਏ ਨੇਕ-ਨਾਮ ਜੀਵਨ ਵੱਲ ਮਨੁੱਖਤਾ ਨੂੰ ਤੋਰਨ ਦਾ ਯਤਨ ਕੀਤਾ ਹੈ। ਮੈਂ ਮਹਿਸੂਸ ਕੀਤਾ ਕਿ ਆਜ਼ਾਦੀ ਤੋਂ ਬਾਅਦ ਖ਼ਾਸ ਕਰਕੇ ਭੌਤਿਕ ਤੇ ਪਦਾਰਥਵਾਦੀ ਖੇਤਰ ਵਿੱਚ ਮਨੋਰੰਜਨ ਦੀਆਂ ਨਵੀਆਂ ਸਿਮਤਾਂ-ਸਿਫ਼ਤਾਂ ਸਦਕਾ ਅਤੇ ਨਵੇਂ ਨਵੇਂ ਅਮੀਰ ਬਣਨ ਦਾ ਚਾਅ ਸਾਨੂੰ ਰਵਾਇਤੀ ਤੇ ਵਿਰਾਸਤੀ ਸਭਿਆਚਾਰਕ ਖੁਸ਼ਹਾਲੀ ਤੇ ਸੁਭਾਅ ਦੀ ਅਮੀਰੀ ਤੋਂ ਬਹੁਤ ਦੂਰ ਲੈ ਗਿਆ ਹੈ। ਬਹੁਤ ਦੂਰ ਦੀ ਗੱਲ ਨਹੀਂ, ਉਨੀਂ ਸੌ ਸੱਠਵਿਆਂ ਤੋਂ ਇਹ ਸਭਿਆਚਾਰ ਅਲੋਪ ਹੁੰਦਾ ਗਿਆ।

ਇਹ ਸੱਚਾਈ ਵੀ ਪ੍ਰਤੱਖ ਸਾਹਮਣੇ ਆਉਂਦੀ ਹੈ ਕਿ ਕਿਸ ਤਰ੍ਹਾਂ ਸਾਡੀਆਂ ਅਜੋਕੀਆਂ ਪੀੜ੍ਹੀਆਂ ਭੰਗ ਦੇ ਭਾਣੇ ਹੀ ਆਪਣੇ ਵੱਡ ਮੁੱਲੇ ਸਾਹਿਤ ਤੋਂ ਦੂਰ ਹੁੰਦੀਆਂ ਗਈਆਂ। ਬੇਸ਼ਕ ਅਸੀਂ ਸ਼ੈਕਸਪੀਅਰ ਤੇ ਹੋਰਨਾਂ ਅੰਗ੍ਰੇਜ਼ ਕਵੀਆਂ ਨੂੰ ਅਪਨਾਉਣ ਵਿੱਚ ਸ਼ਾਨ ਤੇ ਫ਼ਖ਼ਰ ਮਹਿਸੂਸ ਕੀਤਾ, ਸ਼ਾਇਦ ਤੋਰੀ-ਫੁਲਕੇ ਦਾ ਜੁਗਾੜ ਵੀ ਚੰਗਾ ਹੋ ਗਿਆ। ਪਰ ਇਸ ਗੱਲ ਤੋਂ ਅਸੀਂ ਮੁਨਕਰ ਨਹੀਂ ਹੋ ਸਕਦੇ ਕਿ ਸਾਡੇ ਬਾਬੇ, ਨਾਨਕ, ਫ਼ਰੀਦ, ਕਬੀਰ, ਬੁਲ੍ਹੇ

ਸ਼ਾਹ, ਵਾਰਿਸ ਸ਼ਾਹ ਤੇ ਹੋਰ ਪਿਤਾਮਾਂ ਕਿੱਸਾਕਾਰ ਅੰਗ੍ਰੇਜ਼ ਕਵੀਆਂ ਤੋਂ ਕਿਤੇ ਅੱਗੇ ਸਨ। ਖ਼ੈਰ ! ਇਖਲਾਕੀ ਤੌਰ ਤੇ ਤਾਂ ਚਾਹੀਦਾ ਹੈ ਕਿ ਅਸੀਂ ਦੁਨੀਆਂ ਦੇ ਸਮੁੱਚੇ ਸਾਹਿਤਕਾਰਾਂ ਤੇ ਸਾਹਿਤ ਦਾ ਸਨਮਾਨ ਕਰੀਏ, ਪਰ ਪਿਆਰਾ ਆਪਣਾ ਸਾਹਿਤ ਹੀ ਰੱਖੀਏ। ਜਿਵੇਂ ਕਿ ਦਸਵੇਂ ਪਾਤਸ਼ਾਹ ਨੇ ਬਾਦਸ਼ਾਹ ਬਹਾਦਰ ਸ਼ਾਹ ਨੂੰ ਫੁਰਮਾਇਆ ਸੀ, ਨਿਸਚੇ ਹੀ, ਦੋਨੋਂ ਧਰਮ ਪਿਆਰੇ ਹਨ। ਤੁਮਹੇਂ ਪਿਆਰਾ ਤੁਮਹਾਰਾ ਧਰਮ, ਹਮੇਂ ਪਿਆਰਾ ਹਮਾਰਾ ਧਰਮ। ਸੋ ਅਜੇਹਾ ਪ੍ਰਤੀਕਰਮ ਹੀ ਕਿਸੇ ਸਭਿਆਚਾਰਕ, ਸਦਾਚਾਰਕ, ਅਣਖੀਲੇ ਅਤੇ ਸਵੈਮਾਨੀ ਸਮਾਜ ਦੀ ਨਿਸ਼ਾਨੀ ਹੋ ਸਕਦਾ ਹੈ।

ਸੋ ਇਸ ਤਰ੍ਹਾਂ ਭਾਵਨਾਵੱਸ, ਮੈਂ ਆਪਣੇ ਇਸ ਲੌਕਿਕ ਸਾਹਿਤ ਖ਼ਜ਼ਾਨੇ ਦੀ ਭਾਲ ਕਰਕੇ, ਪਾਠਕਾਂ ਨੂੰ ਪੇਸ਼ ਕਰਨ ਦਾ ਵਸੀਲਾ ਕੀਤਾ ਹੈ। ਇਹ "ਚਾਨਣ ਦਾ ਬਾਗ" ਸਮਾਜਿਕ ਰੋਸ਼ਨੀ, ਵਿਦਵਤਾ ਅਤੇ ਫੁਲਕਾਰੀ-ਬਾਗ ਕੱਢਣ ਦੀ ਹੁਨਰਮੰਦੀ ਦੇ ਸੁਮੇਲ ਵਜੋਂ ਉਪਰੋਕਤ ਦੋਨੋਂ ਸਿਫਤਾਂ ਤੋਂ ਉਪਜੇ ਸਮਾਜਿਕ ਖੁਸ਼ੀ-ਖੇੜਾ ਦਾ ਪ੍ਰਤੀਕ ਬਣਾ ਕੇ, ਆਪਣੇ ਮਿੱਤਰਾਂ-ਸੁਨੇਹੀਆਂ ਦੇ ਪੂਰ-ਪਰਿਵਾਰ ਵਲੋਂ ਮਿਲੀ ਹਲਾਸ਼ੇਰੀ, ਦਲੇਰੀ ਤੇ ਸਹਿਯੋਗ ਸਦਕਾ ਸਮਾਜ ਅਤੇ ਪਾਠਕਾਂ ਦੀ ਨਜ਼ਰ ਕਰਨ ਦੀ ਖੁਸ਼ੀ ਲੈ ਰਿਹਾ ਹਾਂ।

ਮੈਂ ਅਕੇਲਾ ਹੀ ਚਲਾ ਥਾ ਜਾਨਿਬੈ ਮੰਜਿਲ ਮਗਰ,
ਲੋਕ ਸਾਥ ਆਤੇ ਗਏ, ਕਾਰਵਾਂ ਬਨਤਾ ਗਯਾ।

ਦਾ ਇਕ ਇਕ ਅੱਖਰ ਇਥੇ ਠੀਕ ਢੁਕਦਾ ਹੈ। ਅਕਾਲ ਪੁਰਖ, ਗੁਰੂਆਂ ਪੀਰਾਂ, ਸ਼ਹੀਦਾਂ-ਮੁਰੀਦਾਂ, ਸਾਧਾਂ ਸੰਤਾਂ ਅਤੇ ਪਰਿਵਾਰਕ ਜਨਾਂ ਤੋਂ ਲੈ ਕੇ ਸੰਗਤਾਂ ਤੱਕ, ਬਖ਼ਸ਼ਿਸ਼ ਭਰਪੂਰ ਅਸ਼ੀਰਵਾਦੀ ਮੰਡਲ ਅਤੇ ਉਸ ਸਦਕਾ ਇਨ੍ਹਾਂ ਹੌਂਸਲਾ ਸਿਫ਼ਤ-ਸਲਾਹ ਅਤੇ ਸਹਿਯੋਗ ਮਿਲਿਆ ਕਿ ਚਾਨਣ ਦੇ ਬਾਗ ਦਾ ਇਹ ਪੂਰ-ਪਰਿਵਾਰ ਇਨਾਂ ਵਿਆਪਕ ਤੇ ਬਹੁੱਪਖੀ ਹੋ ਗਿਆ ਕਿ ਇਸ ਸਭ ਕਾਸੇ ਦਾ ਬਿਆਨ ਕਲਮਬੰਦੀ ਤੋਂ ਬਾਹਰ ਹੋ ਗਿਆ ਹੈ। ਕ੍ਰਿਤਗਤਾ-ਮਾਤਰ ਕੁਝ ਪ੍ਰਭਾਵ ਹੀ ਅੰਕਿਤ ਕੀਤੇ ਜਾ ਰਹੇ ਹਨ। ਸੀਮਾ ਪਰਿਧੀ ਦੇ ਪੱਖੋਂ ਜਾਂ ਯਾਦਦਾਸ਼ਤ ਦੀ ਨਿਸਚਤ ਹੱਦ ਹੋਣ ਕਰਕੇ ਜੇ ਕਿਸੇ ਸੱਜਣ ਸਨੇਹੀ ਦਾ ਯੋਗਦਾਨ ਵਰਨਣ ਤੋਂ ਰਹਿ ਗਿਆ ਹੋਵੇ ਤਾਂ ਖਿਮਾਂ ਦਾ ਜਾਚਕ ਹਾਂ।

ਜਦੋਂ 2 ਜੂਨ, 1997 ਨੂੰ ਪੰਜਾਬ ਸਰਕਾਰ ਨੇ 300 ਸਾਲਾ ਖ਼ਾਲਸਾ ਸਾਜਣਾ ਦਿਵਸ ਮਨਾਉਣ ਲਈ ਮੇਰੀ ਪੋਸਟਿੰਗ ਬਤੌਰ ਡੀ. ਸੀ. ਰੋਪੜ ਕੀਤੀ ਤਾਂ ਉਥੇ ਜਾ ਕੇ ਇਕ ਦੈਵੀ ਜਿਹੇ ਹੁਲਾਰੇ ਦਾ ਅਨੁਭਵ ਹੋਇਆ। ਬੇਸ਼ਕ ਇਤਿਹਾਸ ਪੜ੍ਹਿਆ ਸੁਣਿਆ ਤਾਂ ਪਹਿਲਾਂ ਵੀ ਸੀ ਪਰ ਤਿੰਨ ਸਦੀਆਂ ਪਹਿਲਾਂ ਦੀ ਘਟਨਾਵਾਂ ਨੂੰ ਖੁਦ-ਬ-ਖੁਦ ਜੀਉਂ ਰਹੇ ਹੋਣ ਦੇ ਫੁਰਨਿਆਂ ਨੇ, ਬੀਤੇ ਇਤਿਹਾਸ ਨੂੰ ਦ੍ਰਿਸ਼ਟਮਾਨ ਕਰ ਦਿੱਤਾ। ਉਸ ਧਰਤੀ ਤੇ ਜਾ ਕੇ ਜ਼ਿਲ੍ਹਾ ਰੂਪਨਗਰ ਵਿੱਚ ਪੈਂਦੇ ਆਨੰਦਪੁਰ ਸਾਹਿਬ ਤੋਂ ਰੋਪੜ-ਚਮਕੌਰ ਸਾਹਿਬ ਮਾਛੀਵਾੜੇ ਤੱਕ ਦੇ ਗੋਬਿੰਦ ਮਾਰਗ ਅਤੇ ਛੋਟੇ ਸਾਹਿਬਜ਼ਾਦਿਆਂ ਦੀ ਪਾਵਨ ਯਾਦ ਸੰਭਾਲੀ ਬੈਠੇ ਮੋਰਿੰਡਾ ਤੇ ਫਤਹਿਗੜ੍ਹ ਸਾਹਿਬ ਦੀਆਂ ਰਾਹਾਂ ਨੇ ਅਚੇਤ ਅਵਸਥਾ ਨੂੰ ਚੇਤਨਾ ਨਾਲ ਸਰਸ਼ਾਰ ਕਰਕੇ ਕੁਝ ਉਲੀਕਣ ਦੇ ਹਲੂਣੇ ਜਿਹੇ ਦਿੱਤੇ। ਰੂਪਨਗਰ ਤੋਂ ਚਮਕੌਰ ਸਾਹਿਬ ਅਤੇ ਮੋਰਿੰਡਾ ਜਾਂਦੇ ਹੋਏ ਅਚਨਚੇਤ ਹੀ ਦਸਵੇਂ ਪਾਤਸ਼ਾਹ ਦੇ ਜੁਝਾਰੂਆਂ, ਹੀਰਿਆਂ ਦਾ ਤਸੱਵਰ, ਕਦੇ ਪਾਤਸ਼ਾਹ ਦੇ ਨੀਲੇ ਘੋੜੇ ਦੀਆਂ ਟਾਪਾਂ ਤੇ ਕਦੇ ਅੰਤਰਮੁਖੀ ਧਿਆਨ ਨੇ, ਬਾਜਾਂ ਵਾਲੇ ਦੇ ਚਿੱਟੇ ਬਾਜ ਦੀਆਂ ਉਨ੍ਹਾਂ ਦੇ ਹਮਰਾਹ ਉਡਾਰੀਆਂ ਨੂੰ ਮਨ ਵਿੱਚ ਵਸਾ ਕੇ, ਅਕਸਰ ਇਹ ਮਨੁੱਖੀ ਜਾਮਾ ਵਿਸਮਾਦ-ਵਿਸਮਾਦ ਕੀਤਾ। ਕਦੇ ਵੈਰਾਗ ਵਿੱਚ

ਗੁਰੂ ਸਾਹਿਬ ਦੀ ਮਿੱਠੀ ਯਾਦ ਨਾਲ ਮਨ ਭਰ ਆਉਂਦਾ ਕਿ ਇਹ ਉਹ ਹੀ ਮਾਰਗ ਹੈ, ਜਿੱਥੇ ਸਰਬੰਸ ਦਾਨੀ ਨੇ ਦੇਸ਼, ਕੌਮ ਅਤੇ ਧਰਮ ਤੋਂ ਆਪਣਾ ਸਰਬੰਸ ਨਿਛਾਵਰ ਕਰ ਦਿੱਤਾ। ਕਦੇ ਇਹ ਵੀ ਮਹਿਸੂਸ ਹੁੰਦਾ ਕਿ ਬੇਘਰ, ਬੇ-ਸਰੋ ਸਮਾਨ ਦਸੰਬਰ ਦੀਆਂ ਯੱਖ਼-ਕਕਰੀਲੀਆਂ ਰਾਤਾਂ, ਉਪਰੋਂ ਬਾਰਸ਼ ਦਾ ਜ਼ੋਰ, ਹਮਰਾਹ ਸਾਥੀ ਤਾਂ ਸਨ, ਪਰ ਬਹੁਤ ਥੋੜ੍ਹੇ ਅਤੇ ਦੂਜੇ ਪਾਸੇ ਧਾੜਵੀਆਂ ਅਤੇ ਅਤਿਆਚਾਰੀਆਂ ਦੀ ਫ਼ੌਜ ਦਾ ਟਿੱਡੀ ਦਲ। ਫਿਰ ਸਿਤਮ ਇਹ ਕਿ ਉਹਨਾਂ ਲੋਕਾਂ ਵੱਲੋਂ, ਜਿਨ੍ਹਾਂ ਦੀ ਇੱਜ਼ਤ ਅਤੇ ਮਾਣ ਦੀ ਰਾਖੀ ਲਈ ਇਕ ਨੇਕ ਮਿਸ਼ਨ ਦਾ ਬੀੜਾ ਚੁੱਕਿਆ ਗਿਆ, ਉਨ੍ਹਾਂ ਵਿੱਚੋਂ ਇੱਕੜ-ਦੁੱਕੜ ਨੂੰ ਛੱਡ ਕੇ ਬਹੁਤੇ ਸੱਜਣਾਂ ਦੇ ਦਰ ਭੀੜੇ ਹੋਏ ਹੀ ਮਿਲੇ। ਨਾ ਕਿਸੇ ਰੋਟੀ-ਪਾਣੀ ਤੇ ਨਾ ਹੀ ਕਿਸੇ ਨੇ ਮੰਜਾ-ਬਿਸਤਰਾ ਪੁੱਛਿਆ, ਅਜੇਹੇ ਮੁਖ਼ਾਲਫ਼ ਹਾਲਾਤਾਂ ਵਿੱਚ ਘਿਰੇ, ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇੰਨੀਆਂ ਅਕ੍ਰਿਤਘਣਤਾ ਭਰਪੂਰ ਪ੍ਰਵਿਰਤੀਆਂ ਤੇ ਪ੍ਰਸਥਿਤੀਆਂ ਬਾਰੇ ਕੀ ਵਿਸ਼ਲੇਸ਼ਣ ਕੀਤਾ ਹੋਵੇਗਾ ? ਬੇਸ਼ਕ, ਉਨ੍ਹਾਂ ਨੂੰ ਅਕਾਲ ਪੁਰਖ ਨੇ ਅਧਿਆਤਮਿਕ ਮਿਸ਼ਨ ਦੀ ਸੌਂਪਣਾ ਕੀਤੀ ਸੀ, ਜਿਸ ਸਦਕਾ ਲੋਹ ਪੁਰਸ਼ ਗੁਰੂ ਸਾਹਿਬ ਦਾ ਅਕੀਦਾ ਬੜਾ ਉੱਚਾ ਤੇ ਕਿਰਦਾਰ ਅਤਿ ਸੁੱਚਾ ਹੋਣ ਦੇ ਬਲਬੂਤੇ ਉਹ ਡੋਲਣ ਦੀ ਬਜਾਏ, ਅਟੰਕ ਰਹੇ ਅਤੇ ਮਾਛੀਵਾੜੇ ਦੇ ਜੰਗਲਾਂ ਵਿੱਚ ਚੜ੍ਹਦੀ ਕਲਾ ਦਾ ਲਖਾਇਕ "ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣ" ਵਾਲਾ ਇਲਾਹੀ ਸੁਨੇਹਾ ਅਕਾਲ ਪੁਰਖ ਨੂੰ ਸੁਣਾ ਗਏ। ਪਰ ਮਨ ਕਹਿੰਦਾ ਹੈ ਕਿ ਦੁਨਿਆਵੀ ਜਾਮੇ ਵਿੱਚ ਆਏ ਹੋਣ ਕਰਕੇ ਗੁਰੂ ਸਾਹਿਬ ਕਦੇ ਮਾਂ ਬਾਰੇ, ਕਦੇ ਧਰਮ ਪਤਨੀਆਂ ਬਾਰੇ, ਕਦੇ ਆਪਣੇ ਲਖ਼ਤ-ਏ-ਜਿਗਰ, ਚਾਰ ਸਾਹਿਬਜ਼ਾਦਿਆਂ ਬਾਰੇ ਅਤੇ ਸੈਂਕੜੇ ਧਰਮੀ ਪੁੱਤ ਆਪਣੇ ਸਿੱਖਾਂ ਦੇ ਦੁੱਖ-ਦਰਦ ਦਾ ਅਹਿਸਾਸ ਕਰਦੇ ਹੋਏ ਜ਼ਰੂਰ ਦ੍ਰਵੇ ਹੋਣਗੇ। ਇਹ ਗੱਲ ਵੱਖਰੀ ਹੈ ਕਿ ਉਸ ਪਰਮ-ਪੁਰਖ ਨੇ ਇਹ ਜ਼ਾਹਿਰਾ ਤੌਰ ਤੇ ਵਿਖਾ ਦਿੱਤਾ ਕਿ ਵੱਡੇ ਮਿਸ਼ਨਾਂ ਦੀ ਪ੍ਰਾਪਤੀ, ਦੁਨਿਆਵੀ ਸੁੱਖਾਂ ਅਤੇ ਦੁਨਿਆਵੀ ਮੋਹ ਦੀ ਪੂਰਨ ਆਹੂਤੀ ਦੇ ਕੇ ਹੀ ਹੁੰਦੀ ਹੈ।

ਮਾਨਸਿਕ ਚਿੱਤਰਪੱਟ ਤੇ ਇਸ ਘਟਨਾ ਕਰਮ ਨੇ ਇਕ ਵਾਰੀ ਨਹੀਂ, ਸਗੋਂ ਕਈ ਵਾਰ ਸਰੀਰ ਪਾਣੀ-ਪਾਣੀ ਕੀਤਾ, ਮਨ ਭਰਿਆ, ਅੱਖਾਂ ਸੇਜਲ ਹੋਈਆਂ ਤੇ ਕਲਮ, ਇਉਂ ਚਲ ਪਈ ਜਿਵੇਂ ਰੋਹੀ ਵਿੱਚ ਲੱਗੇ ਨਲਕੇ ਦੀ ਸੁੱਕੀ ਬੋਕੀ, ਬਰਸਾਤੀ ਪਾਣੀ ਨਾਲ ਗਿੱਲੀ ਹੋਣ ਤੇ ਨਲਕਾ ਗਿੜ ਪਵੇ। ਠੀਕ, ਇਸ ਤਰ੍ਹਾਂ ਹੀ ਜਿਵੇਂ ਕਿ ਮੇਰੇ ਦੋਸਤ ਪ੍ਰੋਫ਼ੈਸਰ ਗੁਰਚਰਨ ਸਿੰਘ ਛੀਨਾ ਨੇ ਕਿਹਾ, "ਕੁਲਬੀਰ ਭਾ ਜੀ, ਗੁਰੂ ਦੀ ਕ੍ਰਿਪਾ ਨਾਲ ਹੁਣ ਕਲਮ ਗਿੜ ਪਈ ਹੈ, ਇਸ ਨੂੰ ਗੇੜੀ ਰੱਖਿਓ।" ਕਲਮ ਤਾਂ ਗਿੜ ਪਈ, ਫਿਰ ਫੁਰਨੇ ਤੇ ਫੁਰਨਾ ਫੁਰੇ। ਫੁਰਨਿਆਂ ਦੀ ਮਾਹਲ ਗਿੜੀ ਜਾਵੇ। ਕਹਾਣੀ ਕੁਝ ਇਹ ਬਣ ਗਈ ਕਿ ਸਮਝੋ ਰੋਜ਼ ਦਿਵਾਲੀ ਸਾਧ ਕੀ ਆਠੋ ਪਹਿਰ ਬਸੰਤ। ਪਰ ਕਲਮ, ਖ਼ਿਆਲਾਂ ਦੀ ਉਡਾਰੀ ਦੇ ਬਰਾਬਰ ਸਾਥ ਨਾ ਦੇਵੇ। ਸਾਹਿਤਕ ਪੱਖੋਂ ਲਹਿਰ-ਬਹਿਰ ਨਾ ਜਾਨਣ ਵਜੋਂ ਹੱਥ ਦੀ ਤੰਗੀ; ਮਾਨਸਿਕ ਹੀਣਤਾ ਪੈਦਾ ਕਰੇ ਕਿ 'ਜਿਹੜੇ ਰਾਹਾਂ ਦੀ ਮੈਂ ਸਾਰ ਨਾ ਜਾਣਾ ਉਨ੍ਹੀਂ ਰਾਹੀਂ ਹੀ ਤੁਰਨਾ ਪਿਆ'। ਪਰ ਫਿਰ ਮਹਾਨ ਕਵੀ ਵਰਡਜ਼ਵਰਥ ਦੀ ਕਹਿਣੀ ਦਾ ਅਹਿਸਾਸ ਹੋਇਆ ਕਿ ਕੁਦਰਤੀ ਵੇਗ ਨਾਲ ਭਾਵਨਾਵਾਂ ਦੇ ਵੇਗ ਤੁਰਨ ਨੂੰ ਹੀ ਕਵਿਤਾ ਕਹਿੰਦੇ ਹਨ। ਇਹ ਸੋਚਦੇ ਹੋਏ ਕਿ ਵੱਡਿਆਂ ਬੰਦਿਆਂ ਤੇ ਬੱਗੀਆਂ ਦਾੜ੍ਹੀਆਂ ਦੇ ਤਜਰਬੇ ਤੇ ਕਥਨ ਕਦੇ ਗਲਤ ਨਹੀਂ ਹੁੰਦੇ। ਬੱਸ ਇਹੀ ਸੋਚ ਕੇ ਮਨ ਨੇ ਹੌਂਸਲਾ ਫੜਿਆ ਤੇ ਖਰੜ-ਗਿਆਨੀ ਤੋਂ ਗੁਰੂਆਂ ਪੀਰਾਂ ਅਤੇ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਦੇ ਪ੍ਰਭਾਵ ਨੇ

ਗੂੰਗੇ ਤੋਂ ਵੇਦ ਅਰਥ ਕਰਾਉਣ ਵਾਂਗ ਲਿਖਾਉਣਾ ਸ਼ੁਰੂ ਕੀਤਾ ਨਹੀਂ ਤਾਂ ਸਰਕਾਰੀ ਚਿੱਠੀ-ਪੱਤਰੀ ਕਰਦਾ 25 ਸਾਲ ਤੋਂ ਬਾਬੂ-ਅਫ਼ਸਰ ਕਿਥੋ ਸਾਹਿਤਕਾਰਤਾ ਦੀ ਕਤਾਰ ਵਿੱਚ ਆ ਸਕਦਾ ਹੈ ? ਸੋ ਪਹਿਲਾਂ ਅਨੰਦਪੁਰ ਵਿਖੇ ਮਨਾਏ 300 ਸਾਲਾ ਖਾਲਸਾ ਸਿਰਜਣਾ ਦਿਵਸ ਦੇ ਪ੍ਰਸੰਗ ਲਿਖੇ। ਫਿਰ ਜਦੋਂ ਫ਼ਿਰੋਜ਼ਪੁਰ ਵਿਖੇ ਤੇ ਫ਼ਿਰੋਜ਼ਪੁਰ ਬਠਿੰਡੇ ਦੇ ਕਿੱਸਾ ਕਾਵਿ ਸਬੰਧੀ ਜਾਣਕਾਰੀ ਪਾਠਕਾਂ ਨਾਲ ਪੁਸਤਕ ਰਾਹੀਂ ਸਾਂਝੀ ਕਰਨ ਦਾ ਮਨ ਬਣਿਆ ਤਾਂ ਸਾਹਿਤ ਪ੍ਰਤੀ ਛੁਪੀ ਮਨੋਬਿਰਤੀ ਅਤੇ ਖਾਸ ਤੌਰ ਤੇ ਕਿੱਸਾ-ਕਾਵਿ ਸਬੰਧੀ ਆਪਣੇ ਪੁਰਾਣੇ ਪੇਂਡੂ ਵਿਰਸੇ ਦਾ ਕੁਦਰਤੀ ਲਗਾਅ ਪੈਗਾਮ ਬਣਕੇ ਮਾਨਸਿਕ ਚਿੱਤਰਪੱਟ ਤੇ ਉਘੜ ਕੇ ਆਉਣ ਲੱਗਾ ਕਿ ਕਿਸ ਤਰ੍ਹਾਂ ਅਚੇਤ ਮਨ ਬਚਪਨ ਤੋਂ ਹੁਣ ਤਕ ਆਪਣੇ ਪਰਿਵਾਰ ਅਤੇ ਆਲੇ-ਦੁਆਲੇ ਦੇ ਇਸ ਪੱਖੋਂ ਅਮੀਰ ਵਿਰਸੇ ਦੇ ਅਸਰ ਨੂੰ ਕਬੂਲ ਕਰਦਾ ਰਿਹਾ ਹੈ। ਇਸ ਤਰ੍ਹਾਂ ਚਾਨਣ ਦੇ ਬਾਗ ਦੇ ਪੂਰ ਪਰਿਵਾਰ ਅਤੇ ਕਸੀਦਾਕਾਰੀ ਦਾ ਮੁੱਢ ਬੱਝਾ ਅਤੇ ਉਸ ਦੇ ਸਦਕਾ ਇਹ ਤੁੱਛ ਉਪਰਾਲਾ ਹੋਂਦ ਵਿੱਚ ਆਇਆ।

ਜਦ ਮੈਨੂੰ ਫ਼ਿਰੋਜ਼ਪੁਰ ਵਿਖੇ ਬਦਲਿਆ ਗਿਆ ਤਾਂ ਇਹ ਵੀ ਇਕ ਦੈਵੀ ਕਰਾਮਾਤ ਸਿੱਧ ਹੋਈ। ਮੈਨੂੰ ਪਤਾ ਲੱਗਾ ਕਿ 1884 ਦੇ ਕਰੀਬ ਅੰਗ੍ਰੇਜ਼ ਸਰਕਾਰ ਨੇ ਪੰਜਾਬ ਵਿੱਚ ਨਹਿਰੀ ਯੋਜਨਾਵਾਂ ਅਧੀਨ ਕਰਨਲ ਗਰੇ ਨੂੰ ਫ਼ਿਰੋਜ਼ਪੁਰ ਦਾ ਡਿਪਟੀ ਕਮਿਸ਼ਨਰ ਲਗਾਇਆ ਸੀ। ਉਸ ਨੇ ਫ਼ਿਰੋਜ਼ਪੁਰ, ਜ਼ੀਰਾ ਤੇ ਮਮਦੋਟ-ਫ਼ਾਜ਼ਿਲਕਾ ਦੀਆਂ ਸਤਲੁਜੀ ਬੇਟਾਂ ਵਿੱਚ ਬਰਸਾਤੀ ਨਹਿਰਾਂ ਦੇ ਜਾਲ ਵਿਛਾ ਦਿੱਤੇ ਸਨ। ਜਿਸ ਕਾਰਨ ਇਹਨਾਂ ਨਹਿਰਾਂ ਦਾ ਨਾਂ "ਗਰੇ ਕੈਨਾਲਜ਼" ਰੱਖਿਆ ਗਿਆ। ਇਉਂ ਕਰਨਲ ਗਰੇ ਫ਼ਿਰੋਜ਼ਪੁਰ ਦੀ ਕਿਰਸਾਨੀ ਲਈ ਮਸੀਹਾ ਸਾਬਿਤ ਹੋਇਆ। ਡਾ. ਆਤਮ ਹਮਰਾਹੀ ਨੇ ਮੈਨੂੰ ਦੱਸਿਆ ਕਿ ਜ਼ਿਲ੍ਹਾ ਫ਼ਿਰੋਜ਼ਪੁਰ ਦੇ 1915 ਦੇ ਗਜ਼ਟੀਅਰ, ਦੀ ਅੰਤਿਕਾ ਵਿੱਚ ਰੋਮਨ ਅੱਖਰਾਂ ਵਿੱਚ ਅਨੁਵਾਦ ਸਮੇਤ, ਸੱਯਦ ਮੁਹੰਮਦ ਸ਼ਾਹ ਗੁਰਦਿੱਤੀ ਵਾਲੇ ਦੇ ਨੰਬਰਦਾਰ ਦਾ ਇਕ ਕਿੱਸਾ "ਸ਼ੁਕਰੀਆ ਅਨਹਾਰ" ਫ਼ਿਰੋਜ਼ਪੁਰ ਛਪਿਆ ਹੈ, ਜਿਸ ਦਾ ਪੰਜਾਬੀ ਸਾਹਿਤ ਦੇ ਇਤਿਹਾਸਕਾਰਾਂ ਨੂੰ ਕੁਝ ਪਤਾ ਨਹੀਂ ਹੈ। ਇਸੇ ਤਰ੍ਹਾਂ ਹੀ ਉਹਨਾਂ ਦੱਸਿਆ ਕਿ ਜ਼ੀਰੇ ਦੇ ਹਾਈ ਸਕੂਲ ਦੇ ਇਕ ਮੁਸਲਮਾਨ ਅਧਿਆਪਕ, ਮੌਲਵੀ ਮੁਹੰਮਦ ਸੁਲੇਮਾਨ ਨੇ ਇਕ "ਜੋਗੀ ਮਰੀਆਂ" ਨਾਂ ਦਾ ਕਿੱਸਾ ਲਿਖਿਆ ਸੀ, ਜਿਸ ਨੂੰ ਉਸ ਦੇ ਪਰਮ ਮਿੱਤਰ ਡਾ. ਗੁਰਚਰਨ ਸਿੰਘ ਸੇਕ ਨੇ, ਆਪਣੇ ਪਿਤਾ ਸਰਦਾਰ ਅਜੀਤ ਸਿੰਘ ਪਟਵਾਰੀ ਕੋਲੋਂ ਫ਼ਾਰਸੀ ਅੱਖਰਾਂ ਤੋਂ ਗੁਰਮੁਖੀ ਲਿੱਪੀ ਵਿੱਚ ਕਰਵਾ ਲਿਆ ਸੀ। ਇਹ ਕਿੱਸਾ ਜ਼ੀਰੇ ਦੀ ਮੁਸਲੱਕੀ ਬੇਟ ਦੇ ਉਸ ਸਭਿਆਚਾਰ ਬਾਰੇ ਇਕ ਅਜ਼ੀਮ ਰਚਨਾ ਹੈ, ਜੋ ਕਲਚਰ 1947 ਦੇ ਬਟਵਾਰੇ ਕਾਰਨ ਹਮੇਸ਼ਾਂ ਲਈ ਖ਼ਤਮ ਹੋ ਚੁੱਕਾ ਹੈ। ਸੋ ਮੈਨੂੰ ਡਾ. ਹਮਰਾਹੀ ਨੇ ਪ੍ਰੇਰਨਾ ਦਿੱਤੀ ਕਿ ਜੇ ਡੀ. ਸੀ. ਪੱਧਰ ਦੇ ਅਧਿਕਾਰੀ ਚਾਹੁਣ ਤਾਂ ਪ੍ਰਸ਼ਾਸਕੀ ਸੇਵਾ ਤੋਂ ਇਲਾਵਾ ਵੀ ਕੋਈ ਯਾਦ ਰਹਿਣ ਵਾਲਾ ਕੰਮ ਸਰ-ਅੰਜਾਮ ਦੇ ਸਕਦੇ ਹਨ। ਇਸ ਪ੍ਰਥਾਇ ਉਨ੍ਹਾਂ ਨੇ ਕਰਨਲ ਗਰੇ ਤੋਂ ਅਗੇ ਪਤਾ ਨਹੀਂ, ਡਾ. ਰੰਧਾਵਾ ਤਕ ਕਿੰਨੇ ਉੱਚ ਅਧਿਕਾਰੀਆਂ ਦਾ ਮੈਨੂੰ ਧਿਆਨ ਕਰਵਾਉਂਦੇ ਹੋਏ ਕਿਹਾ ਕਿ ਹੋ ਸਕਦਾ ਹੈ ਕਿ ਮੈਂ ਹੀ ਕਰਨਲ ਗਰੇ ਦਾ ਮੌਜੂਦਾ ਅਵਤਾਰ ਹੋਵਾਂ।

ਡਾ. ਹਮਰਾਹੀ ਦੇਵ ਸਮਾਜ ਸਕੂਲ ਮੋਗਾ ਵਿਖੇ ਵਿਦਿਆਰਥੀ ਰਹੇ ਹਨ। ਉਸ ਸਮੇਂ ਮੇਰੇ ਪਿਤਾ ਸ. ਅਜਮੇਰ ਸਿੰਘ ਜੀ ਉਥੇ ਹੈਡਮਾਸਟਰ ਸਨ। ਫ਼ਿਰੋਜ਼ਪੁਰ ਆ ਕੇ ਮੇਰਾ ਨਿਰੰਤਰ ਸੰਪਰਕ ਡਾ. ਹਮਰਾਹੀ ਨਾਲ ਬਣਿਆ ਰਿਹਾ। ਡਾ. ਹਮਰਾਹੀ ਅਤੇ ਡਾ. ਗੁਰਚਰਨ ਸਿੰਘ ਸੇਕ, ਦੋਹਾਂ ਮਿੱਤਰਾਂ ਨੇ ਪ੍ਰੇਰਨਾ ਤੋਂ ਇਲਾਵਾ ਕੁਝ ਅਸਰਦਾਰ ਕੰਮ ਕਰਨ

ਲਈ ਮੈਨੂੰ ਪੂਰਨ ਸਹਿਯੋਗ ਦੇਣ ਦੀ ਪੇਸ਼ਕਸ਼ ਕੀਤੀ ਅਤੇ ਅਹਿਸਾਸ ਕਰਵਾਇਆ ਕਿ ਡਾ. ਮਹਿੰਦਰ ਸਿੰਘ ਰੰਧਾਵਾ ਪੰਜਾਬੀ ਸਾਹਿਤ ਸਭਿਆਚਾਰ ਵਿੱਚ ਆਪਣੀ ਪ੍ਰਸ਼ਾਸਕੀ ਅਧਿਕਾਰਾਂ ਨਾਲ ਹੀ ਐਡੀ ਨਾਮਵਰ ਹਸਤੀ ਬਣੇ ਸਨ ਅਤੇ ਪੰਜਾਬ ਦੇ ਲੋਕਗੀਤਾਂ ਅਤੇ ਪੰਜਾਬ ਦੀ ਪਹਾੜੀ ਚਿੱਤਰਕਲਾ ਬਾਰੇ ਦਸਤਾਵੇਜ਼ੀ ਪੁਸਤਕਾਂ ਲਿਖੀਆਂ ਅਤੇ ਬਟਵਾਰੇ ਕਾਰਨ ਬੇਹਾਲ ਹੋਏ ਲੋਕਾਂ ਦਾ, ਪੁਨਰ ਵਸੇਬਾ ਕਰਵਾਇਆ। ਇਸ ਤਰ੍ਹਾਂ ਮੈਨੂੰ ਆਪਣੇ ਲੋਕਾਂ ਦੀਆਂ ਵਿਆਪਕ ਸਹੂਲਤਾਂ ਲਈ ਕੁਝ ਕਰਨ ਦੀ ਜ਼ੋਰਦਾਰ ਪ੍ਰੇਰਨਾ ਹੋਈ ਅਤੇ ਮੈਂ ਜ਼ਿਲ੍ਹਾ ਫ਼ਿਰੋਜ਼ਪੁਰ ਦੀਆਂ ਸੜਕਾਂ ਨੂੰ ਸੋਹਣੀਆਂ ਲਾਈਟਾਂ ਅਤੇ ਸੁੰਦਰ ਚੌਕਾਂ ਨਾਲ ਸਜਾ ਦਿੱਤਾ। ਇਸੇ ਅੰਤਰਗਤ ਮੈਂ ਫ਼ਿਰੋਜ਼ਪੁਰੀ ਸਾਹਿਤ ਨੂੰ, ਇਹਨਾਂ ਦੋਹਾਂ ਮਿੱਤਰਾਂ ਦੇ ਨਿਸ਼ਕਾਮ ਉੱਦਮ ਅਤੇ ਆਪਣੇ ਰੁਚੀਵਾਨ ਅਮਲੇ ਦੇ ਸਹਿਯੋਗ ਸਦਕਾ ਦੁਰਲੱਭ ਹੋ ਚੁੱਕਾ ਸਾਹਿਤ ਸਰਸਵਤੀ ਰੂਪੀ ਪੰਜਾਬੀ ਮਾਂ ਬੋਲੀ ਦੇ ਚਰਨਾਂ ਵਿੱਚ ਰੱਖ ਰਿਹਾ ਹਾਂ ਅਤੇ ਪਾਠਕਾਂ ਨੂੰ ਇਸ ਲੌਕਿਕ ਸਾਹਿਤ ਦੀ ਵੰਨਗੀ ਭੇਟ ਕਰ ਰਿਹਾ ਹਾਂ ਤਾਂ ਜੋ ਜਗਿਆਸੂ ਲੋਕ ਪੰਜਾਬ ਦੇ ਪੇਂਡੂ ਸਭਿਆਚਾਰ ਬਾਰੇ ਅਧਿਐਨ ਤੇ ਜਾਣਕਾਰੀ ਹਾਸਲ ਕਰ ਸਕਣ।

ਉਸ ਤੋਂ ਬਾਅਦ ਮੇਰੀ ਬਦਲੀ ਡੀ. ਸੀ. ਵਜੋਂ ਜ਼ਿਲ੍ਹਾ ਗੁਰਦਾਸਪੁਰ ਹੋ ਗਈ। ਬੇਸ਼ਕ ਉਥੇ ਮੈਂ ਬਾਬਾ ਬੰਦਾ ਸਿੰਘ ਬਹਾਦਰ ਤੇ ਉਨ੍ਹਾਂ ਦੇ ਸੰਗੀ ਸਾਥੀ ਸ਼ਹੀਦਾਂ ਦੀ ਸ਼ਾਨਦਾਰ, ਪਰ ਵਿਸਰ ਰਹੀ ਇਤਿਹਾਸਕ ਕੁਰਬਾਨੀਆਂ ਦੀ ਵਿਰਾਸਤ ਦੀ ਦਾਸਤਾਨ ਨੂੰ ਸੁਰਜੀਤ ਕਰਨ ਦਾ ਔਹੜ-ਪਹੁੜ ਕੀਤਾ। ਇਸ ਤਰ੍ਹਾਂ ਹੀ ਸਦੀ ਦੇ ਮਹਾਨ ਚਿੱਤਰਕਾਰ ਸ. ਸੋਭਾ ਸਿੰਘ ਅਤੇ ਉਨ੍ਹਾਂ ਦੇ ਨਗਰ ਸ੍ਰੀ ਹਰਿਗੋਬਿੰਦਪੁਰ ਵਿਖੇ ਸ. ਸੋਭਾ ਸਿੰਘ ਦੀਆਂ ਯਾਦਾਂ ਤੇ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਦੀਆਂ ਧਾਰਮਿਕ ਤੇ ਸਭਿਆਚਾਰਕ ਦੌਲਤ ਨੂੰ ਸੰਭਾਲੀ ਬੈਠੀਆਂ ਇਮਾਰਤਾਂ ਵੱਲ ਥੋੜਾ ਬਹੁਤ ਧਿਆਨ ਦਿੱਤਾ। ਡੇਰਾ ਬਾਬਾ ਨਾਨਕ ਤੋਂ ਬਾਰਡਰ ਤੇ ਧੁਸੀ ਬੰਨ੍ਹ ਨੂੰ ਜਾਂਦੀ ਹੋਈ ਸੜਕ ਦੀ ਸ਼ੁਰੂਆਤ ਵੀ ਕਰਵਾਈ ਕਿਉਂਕਿ ਬਾਰਡਰ ਦੇ ਇਸ ਪੁਆਇੰਟ ਤੋਂ ਗੁਰੂ ਬਾਬਾ ਨਾਨਕ ਦੇਵ ਜੀ ਦੇ ਨਿਵਾਸ ਸਥਾਨ ਗੁਰਦੁਆਰਾ ਕਰਤਾਰਪੁਰ ਸਾਹਿਬ ਦੇ ਦਰਸ਼ਨ ਹੁੰਦੇ ਹਨ। ਅੰਨ ਜਲ ਦੇ ਖੇਡ ਇਹ ਹੋਈ ਕਿ, "ਯੇ ਨਾ ਥੀ ਹਮਾਰੀ ਕਿਸਮਤ ਕਿ ਵਸਾਲੇ ਯਾਰ ਹੋਤਾ", ਸੋ ਇਹ ਵਿਰਾਸਤੀ ਸੇਵਾ ਬੇਸ਼ਕ ਮੈਂ ਸ਼ੁਰੂ ਕਰਵਾਈ ਅਤੇ ਕੋਸ਼ਿਸ਼ਾਂ ਬਹੁਤ ਕੀਤੀਆਂ। ਪਰ ਇਹ ਕੰਮ ਪੂਰਾ ਕਰਨ ਦਾ ਹੁਕਮ ਨਾ ਹੋਇਆ ਤੇ ਮੇਰੀ ਬਦਲੀ ਫਿਰ ਹੋ ਗਈ। ਇਸ ਸਮੇਂ ਦੌਰਾਨ ਫ਼ਿਰੋਜ਼ਪੁਰ ਤੇ ਬਠਿੰਡੇ ਦੇ ਕਿੱਸਾ ਸਾਹਿਤ ਦੀ ਗੱਲ ਜੁਲਾਹੇ ਦੀ ਜੁੱਤੀ ਵਾਂਗ ਪਈ ਸੁੱਕਦੀ ਰਹੀ। ਉਪਰੰਤ ਚੰਡੀਗੜ੍ਹ ਵਿਖੇ ਆ ਕੇ ਸਥਿਤੀ ਇਹ ਹੋਈ ਕਿ ਫੀਲਡ ਦੀ ਪੋਸਟਿੰਗ ਵਾਲੀ ਮਸਰੂਫੀਅਤ ਖ਼ਤਮ ਹੋ ਗਈ ਤੇ ਮੈਲੇ ਢੱਗੇ ਦੇ ਗਲੋਂ ਰੱਸਾ ਲਾਹੁਣ ਵਰਗਾ ਵਿਹਲ ਮਿਲ ਗਿਆ। ਕੁੱਬੇ ਨੂੰ ਲੱਤ ਕਾਰੀ ਆਈ ਤੇ ਮੈਨੂੰ ਫਿਰ ਇਕ ਵਾਰ ਆਪਣੇ ਵਿਰਸੇ ਨਾਲ ਜੁੜਣ ਦੀ ਫਿਰ ਸ਼ਿੱਦਤ ਪੈਦਾ ਹੋਈ। ਮੈਂ ਇਸ ਪ੍ਰਥਾਇ ਫੇਰ ਸਭਿਆਚਾਰ ਦੇ ਕਿਰਸਾਨ ਡਾਕਟਰ ਸੇਕ, ਤੇ ਪ੍ਰਤਿਭਾਸ਼ੀਲ ਜਨੂੰਨੀ ਟੀ. ਪੀ. ਐੱਸ. ਸੰਧੂ ਨੂੰ, ਉਨਾਂ ਦੇ ਸੰਦ ਸੰਦੇੜਿਆਂ ਸਮੇਤ ਵਾਹਰ ਪਾਈ, ਕਿ ਬਹੁੜੀਂ ਵੇ ਕਲਮਾਂ ਵਾਲਿਓ, ਬਹੁੜੀਂ ਵੇ ਅਕਲਾਂ ਵਾਲਿਓ, ਅੱਖ ਚੁਭੀ ਸਭਿਆਚਾਰ ਦੀ, ਕੋਈ ਤਾਂ ਫੂਕਾਂ ਮਾਰਿਓ ਅਤੇ ਇਸ ਅਨੁਸਾਰ ਇਹ ਸੱਜਣ ਕਲਮਾਂ, ਕੈਮਰੇ ਚੁੱਕ ਕੇ, ਫਿਰ ਆ ਸਹਾਈ ਹੋਏ ਅਤੇ ਚਾਨਣ ਦੇ ਬਾਗ਼ ਦੇ ਕਿੱਸਾ ਕਾਵਿ ਦੀ ਕਹਾਣੀ ਫਿਰ ਸ਼ੁਰੂ ਹੋਈ।

ਕਿੱਸਾ ਕਾਵਿ ਦੀ ਕਸੀਦਾਕਾਰੀ ਵਿੱਚ ਮੰਨਿਆ ਜਾਂਦਾ ਹੈ ਕਿ ਕਿੱਸਾ ਸਾਹਿਤ ਦਾ

ਮੁੱਢ ਦਮੋਦਰ ਨੇ ਸੋਲ੍ਹਵੀਂ ਸਦੀ ਵਿੱਚ ਹੀਰ ਰਾਂਝੇ ਦੀ ਪ੍ਰੇਮ ਕਹਾਣੀ ਲਿਖ ਕੇ ਬੰਨਿਆ। ਪੀਲੂ ਨੇ ਮਿਰਜ਼ਾ ਸਾਹਿਬਾਂ ਦੀ ਪ੍ਰੇਮ ਕਹਾਣੀ ਉਤੇ ਆਪਣੀ ਕਾਵਿ ਸ਼ਕਤੀ ਅਜ਼ਮਾਈ। ਅਠਾਰ੍ਹਵੀਂ ਸਦੀ ਵਿੱਚ ਨਜਾਬਤ ਨੇ ਨਾਦਰਸ਼ਾਹ ਦੀ ਵਾਰ ਰਾਹੀਂ ਉਸ ਵੇਲੇ ਦੀ ਕਾਵਿ ਚੇਤਨਾ ਵਿੱਚ ਸੀਰ ਪਾਇਆ। ਉਨ੍ਹੀਵੀਂ ਸਦੀ ਵਿੱਚ ਸ਼ਾਹ ਮੁਹੰਮਦ ਨੇ ਪੰਜਾਬ ਦੇ ਦਰਦ ਨੂੰ, ਅੰਗਰੇਜ਼ਾਂ ਤੇ ਸਿੱਖਾਂ ਦੀਆਂ ਲੜਾਈਆਂ ਦਾ ਜੰਗਨਾਮਾ ਲਿਖ ਕੇ, ਇਤਿਹਾਸ ਰਚਿਆ। ਸ਼ਾਹ ਮੁਹੰਮਦ ਦਾ ਇਨ੍ਹਾਂ ਲੜਾਈਆਂ ਬਾਰੇ "ਜੰਗ ਹਿੰਦ ਪੰਜਾਬ ਦਾ ਹੋਣ ਲੱਗਾ, ਦੋਵੇਂ ਪਾਤਸ਼ਾਹੀ ਫੌਜਾਂ ਭਾਰੀਆਂ ਨੀ" ਕਹਿਣਾ ਸਮੁੰਦਰ ਨੂੰ ਕੁੱਜੇ ਵਿੱਚ ਬੰਦ ਕਰਨ ਵਾਂਗ ਹੈ। ਵੀਹਵੀਂ ਸਦੀ ਦੇ ਪਹਿਲੇ ਅੱਧ ਤਕ ਕਿੱਸਾ ਕਾਵਿ ਪ੍ਰਫੁਲਤ ਹੁੰਦਾ ਹੋਇਆ ਪੂਰਨ ਜਲੌਅ ਅਤੇ ਬੁਲੰਦੀ ਦੇ ਸਿਖਰ ਨੂੰ ਪਹੁੰਚਿਆ। ਪਰ 1950ਵਿਆਂ ਤੋਂ ਬਾਅਦ ਸਮਾਜ ਦੇ ਪਦਾਰਥਵਾਦੀ ਰੰਗਾਂ ਢੰਗਾਂ ਨੇ ਕਿੱਸਾ ਕਾਵਿ ਦੀ ਰੂਹ ਨੂੰ ਵਲੂੰਧਰ ਕੇ ਰੱਖ ਦਿੱਤਾ ਤੇ ਇਹ ਟੁਟਦੇ ਤਾਰੇ ਵਾਂਗ ਆਪਣੀ ਲੋਅ ਸਾਹਿਤ ਦੇ ਅਕਾਸ਼ ਵਿੱਚ ਛਡਦਾ ਹੋਇਆ ਅਲੋਪ ਹੁੰਦਾ ਗਿਆ।

ਪੰਜਾਬੀ ਕਿੱਸਾ-ਕਾਵਿ ਵਿੱਚ ਉਹਨਾਂ ਸਮਾਜਿਕ ਕਦਰਾਂ-ਕੀਮਤਾਂ ਦਾ ਵਿਵਰਣ ਤੇ ਵਿਸ਼ਲੇਸ਼ਣ ਹੈ, ਜੋ ਕਿ ਸਮੁੱਚੇ ਤੌਰ ਤੇ ਪੰਜਾਬੀ ਉੱਚੀਆਂ ਤੇ ਸੁੱਚੀਆਂ ਜੀਵਨ ਦੀਆਂ ਕਦਰਾਂ ਕੀਮਤਾਂ ਦਾ ਹਾਮੀ ਸੀ। ਅੱਜ ਤੋਂ 50 ਸਾਲ ਪਹਿਲਾਂ ਵਿਦਵਾਨ ਕਿੱਸਾਕਾਰ ਆਪਣੇ ਕਿੱਸਿਆਂ ਵਿੱਚ, ਉੱਚੀ ਸੋਚ, ਸਾਦ-ਮੁਰਾਦੀ ਜ਼ਿੰਦਗੀ ਅਤੇ ਅਟਲਾਧੀਆਂ ਸੱਚਾਈਆਂ ਦਾ ਵਰਣਨ ਕਰਦੇ ਰਹੇ ਹਨ। ਪਰ ਹੁਣ ਇਹ ਸਰੋਤ ਸੁੱਕ ਗਿਆ ਜਾਪਦਾ ਹੈ। ਬੇਸ਼ਕ ਮੁੱਢ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ, ਬਾਬਾ ਫ਼ਰੀਦ ਜੀ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਬੁਲ੍ਹੇਸ਼ਾਹ ਦੀ ਬਾਣੀ ਵਿੱਚੋਂ ਅਨੇਕ ਅਟਲਾਧੀਆਂ ਸੱਚਾਈਆਂ ਮਿਲਦੀਆਂ ਹਨ। ਵੰਨਗੀ ਮਾਤਰ :

**ਸ੍ਰੀ ਗੁਰੂ ਨਾਨਕ ਦੇਵ ਜੀ :**

ਆਦਿ ਸਚੁ, ਜੁਗਾਦਿ ਸਚੁ ਹੈਭੀ ਸਚੁ ਹੋਸੀ ਭੀ ਸਚੁ॥

... ... ...

ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥

... ... ...

ਅਰਬਦ ਨਰਬਦ ਧੁੰਦੂਕਾਰਾ॥ ਧਰਨ ਨ ਗਗਨਾ ਹੁਕਮ ਅਪਾਰਾ॥
ਨਾ ਦਿਨ ਰੈਨਿ ਨਾ ਚੰਦ ਨ ਸੂਰਜ, ਸੁੰਨ ਸਮਾਧ ਲਗਾਇੰਦਾ॥

... ... ...

ਹੁਕਮੈ ਅੰਦਰਿ ਸਭ ਕੋ ਬਾਹਰਿ ਹੁਕਮ ਨ ਕੋਇ॥
ਨਾਨਕ ਹੁਕਮੈ ਜੇ ਬੁਝੈ ਤਾ ਹਉਮੈ ਕਹੈ ਨ ਕੋਇ॥

... ... ...

ਸਾਹਿਬ ਹੋਇ ਦਇਆਲ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ॥
ਸੋ ਸੇਵਕ ਸੇਵਾ ਕਰਹਿ ਜਿਸਨੋ ਹੁਕਮੁ ਮਨਾਇਸੀ॥

... ... ...

ਘਾਲਿ ਖਾਇ ਕਿਛੁ ਹਥੋਂ ਦੇ, ਨਾਨਕ ਰਾਹ ਪਛਾਣੇ ਸੇਇ॥

... ... ...

ਨਿਵੈ ਸੁ ਗਉਰਾ ਹੋਇ॥

... ... ...

ਜਿਨੀ ਨਾਮ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥

**ਬਾਬਾ ਫ਼ਰੀਦ ਜੀ**

ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲ॥
ਇਹ ਨਿਦੋਸਾ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ॥

... ... ...

ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦ॥

... ... ...

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੇ ਨਾ ਦੇਹਿ॥

... ... ...

ਸੇਖ ਹਯਾਤੀ ਜਗਿ ਨ ਕੋਈ ਥਿਰੁ ਰਹਿਆ

... ... ...

ਕਾਲੇ ਮੈਂਡੇ ਕੱਪੜੇ ਕਾਲਾ ਮੈਂਡਾ ਵੇਸੁ
ਗੁਨਹੀ ਭਰਿਆ ਮੈਂ ਫਿਰਾਂ ਲੋਕ ਕਹਿਣ ਦਰਵੇਸ।

**ਕਬੀਰ ਜੀ**

ਗਗਨ ਦਮਾਮਾ ਬਾਜਿਉ ਪਰਿਓ ਨਿਸ਼ਾਨੇ ਘਾਉ

... ... ...

ਜਾ ਕੋ ਪ੍ਰੇਮ ਖੇਲਣ ਕਾ ਚਾਉ।
ਸਿਰ ਧਰ ਤਲੀ ਗਲੀ ਮੋਰੀ ਆਉ॥

**ਗੁਰੂ ਅਰਜਨ ਦੇਵ ਜੀ**

ਤੇਰਾ ਭਾਣਾ ਮੀਠਾ ਲਾਗੈ॥ ਹਰਿ ਨਾਮ ਪਦਾਰਥ ਨਾਨਕ ਮਾਗੈ॥

... ... ...

ਸੈਲ ਪਥਰ ਮਹਿ ਜੰਤ ਉਪਾਏ ਤਾਕਾ ਰਿਜਕ ਆਗੇ ਕਰ ਧਰਿਆ॥

... ... ...

ਲਖ ਖੁਸ਼ੀਆ ਪਾਤਿਸ਼ਾਹੀਆ ਜਿ ਸਤਿਗੁਰ ਨਦਰਿ ਕਰੇ॥

... ... ...

ਊਡੈ ਊਡ ਆਵੈ ਸੈ ਕੋਸਾ, ਤਿਸ ਪਾਛੈ ਬਚਰੇ ਛਰਿਆ॥

... ... ...

ਜੋ ਤੁਧੁ ਭਾਵੈ ਨਾਨਕਾ ਸਾਈ ਗਲ ਚੰਗੀ॥

**ਸ੍ਰੀ ਗੁਰੂ ਤੇਗ ਬਹਾਦਰ ਜੀ**

ਰਾਮ ਗਇਓ ਰਾਵਨ ਗਇਓ ਜਾ ਕਉ ਬਹੁ ਪਰਵਾਰ॥

... ... ...

ਭੈ ਕਾਹੂ ਕੋ ਦੇਤ ਨਹਿ ਨਹਿ ਭੈਅ ਮਾਨਤ ਆਣ॥

**ਸ੍ਰੀ ਗੁਰੂ ਗੋਬਿੰਦ ਸਿੰਘ ਜੀ**

ਮਾਨਸ ਕੀ ਜਾਤ ਸਬੈ ਏਕ ਹੀ ਪਹਿਚਾਨਬੋ

... ... ...

ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ

... ... ...

ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ

... ... ...

ਦੇਹ ਸਿਵਾ ਬਰਿ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।

ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ॥
ਹਲਾਲ ਅਸਤ ਬੁਰਦਨ-ਬ-ਸ਼ਮਸ਼ੀਰ ਦਸਤ॥

... ... ...

ਜਬੈ ਬਾਨ ਲਾਗੈ ਤਬੈ ਰੋਸ ਜਾਗੈ॥

... ... ...

ਭਈ ਜੀਤ ਮੇਰੀ॥ ਕ੍ਰਿਪਾ ਕਾਲ ਤੇਰੀ॥

**ਬੁਲ੍ਹੇ ਸ਼ਾਹ**

ਬੁੱਲੇ ਨਾਲੋਂ ਚੁੱਲ੍ਹਾ ਚੰਗਾ ਜਿਸ ਤੇ ਤਾਮ ਪਕਾਈਦਾ।
ਰੰਘੜ ਨਾਲੋਂ ਖੰਗੇਰ ਚੰਗਾ, ਜਿਸਤੇ ਪੈਰ ਘਸਾਈਦਾ।
ਇੱਟ ਖੜੱਕਾ, ਦੁੱਕੜ ਵੱਜੇ, ਨਾਲੇ ਤਪੇ ਚੁੱਲਾ।
ਏਸੇ ਗੱਲ ਵਿਚ ਰੱਬ ਰਾਜੀ, ਤੇ ਏਸੇ ਗੱਲ ਵਿਚ ਬੁੱਲਾ।

**ਜੱਲਣ ਜੱਟ**

ਲੋਕਾਂ ਦੀਆਂ ਜਪ ਮਾਲੀਆਂ - ਜੱਲਣ ਦਾ ਜਪ ਮਾਲ
ਸਾਰੀ ਉਮਰ ਜਪੇਂਦਿਆਂ ਇਕ ਨਾ ਖੁੱਥਾ ਵਾਲ।

**ਵਾਰਿਸ ਸ਼ਾਹ**

ਵਾਰਿਸ ਸ਼ਾਹ ਨਾ ਦੱਬੀਏ ਮੋਤੀਆਂ ਨੂੰ,
ਫੁੱਲ ਅੱਗ ਦੇ ਵਿਚ ਨਾ ਸਾੜੀਏ ਜੀ।

... ... ...

ਵਾਰਿਸ ਸ਼ਾਹ ਨਾ ਆਦਤਾਂ ਜਾਂਦੀਆਂ ਨੇ,
ਭਾਵੇਂ ਕੱਟੀਏ ਪੋਰੀਆਂ ਪੋਰੀਆਂ ਜੀ।

... ... ...

ਵਾਰਿਸ ਸ਼ਾਹ ਨਾ ਛੋਡਾਂਗੀ ਰਾਂਝਣੇ ਨੂੰ,
ਭਾਵੇਂ ਬਾਪ ਦੇ ਬਾਪ ਦਾ ਬਾਪ ਆਵੇ।

**ਹਾਸ਼ਮ**

ਮੂਰਖ ਲੋਕ ਸਦਾ ਸੁਖ ਸੌਂਦੇ ਤੇ ਖ਼ੂਬ ਕਮਾਉਂਦੇ ਪੈਸਾ
ਨਾ ਉਹ ਜਾਤ ਨਾ ਪਾਤ ਪਛਾਨਣ ਪ੍ਰੇਮ ਨਾ ਜਾਨਣ ਕੈਸਾ।

... ... ...

ਹਾਸ਼ਮ ਫਤੇਹ ਨਸੀਬ ਤਿਨ੍ਹਾਂ ਨੂੰ ਜਿਨਾ ਹਿੰਮਤ ਯਾਰ ਬਣਾਈ।

... ... ...

ਹਾਜੀ ਲੋਕ ਮਕੇ ਵਲ ਜਾਂਦੇ ਅਸੀਂ ਜਾਣਾ ਤਖ਼ਤ ਹਜ਼ਾਰੇ।

ਇਹ ਰਚਨਾਵਾਂ ਜ਼ਿੰਦਗੀ ਦੇ ਵੱਖ-ਵੱਖ ਪਹਿਲੂਆਂ ਤੇ ਰੋਸ਼ਨੀ ਪਾਉਂਦੇ ਹੋਏ, ਇੰਨੀਆਂ ਮਕਬੂਲ ਹੋਈਆਂ ਕਿ ਫਾਨੀ ਦੁਨੀਆਂ ਰਹੇ ਨਾ ਰਹੇ, ਉਹਨਾਂ ਮਹਾਂਪੁਰਸ਼ਾਂ ਦੇ ਬਚਨ ਸਰਬ-ਵਿਆਪੀ ਤੇ ਅਟਲਾਧੇ ਹੋਣ ਸਦਕਾ ਅਮਰ ਹਨ ਤੇ ਅਮਰ ਰਹਿਣਗੇ। ਇਸ ਤਰ੍ਹਾਂ ਕਿੱਸਾਕਾਰਾਂ ਦੇ ਕਈ ਬਚਨ ਵੀ ਪੱਕੇ ਹਨ ਤੇ ਸਮਾਜਿਕ, ਆਰਥਿਕ, ਧਾਰਮਿਕ ਤੇ ਰਾਜਨੀਤਿਕ ਕਦਰਾਂ-ਕੀਮਤਾਂ ਦਾ ਸਪੱਸ਼ਟ ਵਰਨਣ ਕਰਦੇ ਹਨ। ਸਮੁੱਚਾ ਚਾਨਣ ਦਾ ਬਾਗ ਅਤੇ ਇਸ ਵਿਚ ਆਈਆਂ ਵੰਨਗੀਆਂ ਵਿਚੋਂ ਇਕ ਵੰਨਗੀ ਗੁਰਦਿੱਤ ਸਿੰਘ ਗੰਗਾ ਨਥਾਣਾ ਦੀ ਕ੍ਰਿਤ 'ਨਵੇਂ ਨਮੂਨੇ' ਵਿੱਚ ਇਸ ਤਰ੍ਹਾਂ ਹੈ :

ਸੋਟੀ ਜੁੱਤੀ ਬਿਨਾਂ ਤੁਰੀਏ ਨਾ ਰਾਤ ਨੂੰ,
ਟਿਚਰ ਨਾ ਕਰੀਏ ਮਰਾਸੀ ਜਾਤ ਨੂੰ।

... ... ...

ਸਭਾ ਵਿਚ ਬਹਿਕੇ ਟੋਕੀਏ ਨਾ ਗੱਲ ਨੂੰ।
ਫੁੱਲਾਂ ਉਤੇ ਆਈ ਤੋੜੀਏ ਨਾ ਵੱਲ ਨੂੰ।

... ... ...

ਛਾਲ ਮਾਰ ਖੂਹਾ ਕਦੇ ਨਾ ਟੱਪੀਏ।
ਆਪ ਗੱਲ ਕਰਕੇ ਕਦੇ ਨਾ ਹੱਸੀਏ।

ਇਹ ਕਿੱਸੇ, ਇਕ ਪਾਸੇ ਪੰਜਾਬੀ ਸਭਿਆਚਾਰ ਦਾ ਪ੍ਰਤੀਕ ਬਣੇ, ਦੂਜੇ ਪਾਸੇ ਮੰਨੋਰੰਜਨ ਦਾ ਸਾਧਨ ਬਣੇ। ਵਿਆਹਾਂ ਸ਼ਾਦੀਆਂ ਤੇ ਮੇਲਿਆਂ ਉਤੇ ਅਜੇਹਾ ਨਾਦੀ ਰੰਗ ਬਝਦਾ ਸੀ ਕਿ ਮਹੀਨਿਆਂ ਤੇ ਸਾਲਾਂ ਬੱਧੀ, ਲੋਕ ਚੰਗਿਆਂ ਨਚਾਰਾਂ ਤੇ ਬੋਲੀ ਪਾਉਣ ਵਾਲਿਆਂ ਦਾ ਜ਼ਿਕਰ ਪੀੜ੍ਹੀ ਦਰ ਪੀੜ੍ਹੀ ਕਰਦੇ ਰਹੇ। ਵਿਲੱਖਣ ਗੱਲ ਇਹ ਸੀ ਕਿ ਮੇਲਿਆਂ ਵਿੱਚ ਨਚਾਰ ਸਾਰੇ ਹੀ ਮਰਦ ਹੁੰਦੇ ਸਨ। ਬੇਸ਼ਕ ਇਹ ਬੋਲੀਆਂ ਨਿਰੋਲ ਪੰਜਾਬ ਦੇ ਪਿੰਡਾਂ ਦੇ ਸਭਿਆਚਾਰ ਦੀ ਮੂੰਹ ਬੋਲਦੀ ਤਸਵੀਰ ਹਨ ਅਤੇ ਅੱਜ ਤਕ ਬਿਲਾ-ਤਮੀਜ਼, ਮਾਲਵਾ, ਮਾਝਾ, ਦੁਆਬਾ ਤੇ ਇਥੋਂ ਤਕ ਕਿ ਪਾਕਿਸਤਾਨ ਦਾ ਪੰਜਾਬੀ ਵੀ; ਗਰਜ਼ ਇਹ ਕਿ ਜਦੋਂ

ਵੀ ਕੋਈ ਪੰਜਾਬੀ, ਦੁਨੀਆਂ ਦੇ ਕਿਸੇ ਵੀ ਕੋਨੇ ਤੇ ਗਿਆ ਤਾਂ ਉਥੇ ਬੋਲੀਆਂ ਦਾ ਪਿੜ ਬੱਝਿਆ ਹੈ ਅਤੇ ਉਦੋਂ ਗੱਲ ਇਨ੍ਹਾਂ ਜਗਤ ਪ੍ਰਚਲਿਤ ਬੋਲੀਆਂ ਤੇ ਆ ਕੇ ਮੁੱਕੀ ਹੈ। ਵੰਨਗੀ ਵਜੋਂ ਜਗਤ-ਪ੍ਰਚਲਿਤ ਬੋਲੀਆਂ ਦਾ ਜ਼ਿਕਰ ਇੱਥੇ ਕੀਤਾ ਜਾਂਦਾ ਹੈ, ਜਿਵੇਂ :

1. ਆਰੀ ਆਰੀ ਆਰੀ
ਵਿਚ ਜਗਰਾਵਾਂ ਦੇ ਲਗਦੀ ਰੋਸ਼ਨੀ ਭਾਰੀ।
ਵੈਲੀਆਂ ਦਾ ਕੱਠ ਹੋ ਗਿਆ, ਬੋਤਲਾਂ ਮੰਗਾ ਲੀਆਂ ਚਾਲੀ।
ਚਾਲੀਆਂ ਚੋਂ ਇਕ ਬਚ ਗਈ, ਉਹ ਚੱਕ ਕੇ ਮਹਿਲ ਨਾਲ ਮਾਰੀ।
ਧਨ ਕੁਰ ਧੂੜ ਕੋਟ ਦੀ, ਜਿਹੜੀ ਸੁਣੀਂਦੀ ਸ਼ੁਕੀਨਣ ਭਾਰੀ।
ਬਖਤੌਰਾ ਰੋਹਣੇ ਦਾ, ਜੀਨ੍ਹੇ ਡਾਕੇ ਵਾਲੇ ਘੋਰਲੇ ਚਾਲੀ।
ਪੂਰਨ ਬਸਰੇ ਦਾ, ਜੀਨ੍ਹੇ ਅਲਕ ਵਛੇਰੀ ਪਾਲੀ।
ਬਚਨਾ ਬਿਲਗੇ ਦਾ, ਗੱਲ ਕਰ ਗਿਆ ਜਗ ਤੋਂ ਨਿਆਰੀ।
ਮੰਮੂ ਖੇੜੀ ਦਾ, ਜੋੜਾ ਰਖਦਾ ਗੰਡਾਸੀ ਚਾੜ੍ਹੀ।
ਈਸੂ ਘੜੂਏਂ ਦਾ, ਜੀਹਤੇ ਚੱਲੇ ਮੁਕਦਮੇ ਭਾਰੀ।
ਮੋਦਨ ਕਾਉਂਕਿਆਂ ਦਾ, ਪੈਰ ਜੋੜ ਕੇ ਗੰਡਾਸੀ ਮਾਰੀ।
ਥਾਣੇਦਾਰ ਇਉਂ ਡਿੱਗਿਆ, ਜਿਉਂ ਹਲ ਤੋਂ ਡਿੱਗੀ ਪੰਜਾਲੀ
ਭੱਜ ਲੋ ਵੇ ਲੋਕੋ, ਹੋ ਗਿਆ ਮੁਕਦਮਾ ਭਾਰੀ।
ਕਾਹਤੋਂ ਛੇੜੀ ਤੀ ਨਾਗਾਂ ਦੀ ਪਟਿਆਰੀ। ਕਾਹਤੋਂ ਛੇੜੀ ਤੀ।
2. ਜੇਠ ਨੇ ਜੇਠਾਣੀ ਕੁੱਟੀ, ਸਾਰੀ ਕੁੜਤੀ ਪਾੜ ਤੀ।
3. ਸੱਸ ਕੁੱਟਣੀ ਸੰਦੂਕਾਂ ਓਹਲੇ, ਨਿੰਮ ਦਾ ਘੜਾ ਦੇ ਘੋਟਣਾ।
4. ਆ ਦਿਉਰਾ ਤੇਰਾ ਕੁੜਤਾ ਧੋ ਦਿਆਂ, ਪਾ ਕੇ ਕਲਮੀ ਸ਼ੋਰਾ।
ਵਿੱਚ ਭਰਜਾਈਆਂ ਦੇ ਨੱਚ ਲੈ, ਕਲਹਿਰੀਆ ਮੋਰਾ।
5. ਕਾਲਣ ਹੋ ਜੂੰ ਗੀ ਕਾਲੀਆ, ਤੇਰਿਆਂ ਦੁੱਖਾਂ ਦੀ ਮਾਰੀ।

ਕਿੱਸਾ-ਕਾਵਿ ਦੀ ਵਿਸ਼ੇਸ਼ ਖੂਬੀ ਇਹ ਹੈ ਕਿ ਇਹ ਉਸ ਵੇਲੇ ਦੇ ਸਮਾਜ ਦਾ ਪੂਰਨ ਭਾਂਤ ਚਿਤ੍ਰਣ ਕਰਦਾ ਹੈ। ਸਮਾਜ ਦੀਆਂ ਰੀਤਾਂ, ਰਿਵਾਜ, ਵੰਡ-ਵਿਹਾਰ, ਲੈਣ ਦੇਣ, ਵਣਜ-ਵਪਾਰ, ਖੇਤੀ, ਕੰਮਕਾਰ ਤੇ ਹੋਰ ਸਮਾਜਿਕ ਪ੍ਰਸਥਿਤੀਆਂ ਦਾ ਜ਼ਿਕਰ, ਇਨ੍ਹਾਂ ਕਿੱਸਿਆਂ ਵਿੱਚ ਪੂਰੀ ਤਰ੍ਹਾਂ ਵਿਅਕਤ ਹੋਇਆ ਹੈ। ਇਹ ਸਮਕਾਲੀ ਸਮਾਜ ਦਾ ਸਹੀ ਦਰਪਣ ਹੈ।

ਕਿੱਸਿਆਂ ਵਿੱਚ ਕਵੀ, ਇਸ ਸਮਾਜ ਨੂੰ ਉੱਚਾ, ਸੁੱਚਾ ਬਣਾਉਣ ਤੇ ਕਦਰਾਂ-ਕੀਮਤਾਂ ਨੂੰ ਉਚਿਆਣ ਲਈ, ਉਪਦੇਸ਼ਾਤਮਿਕ ਰੰਗਣ ਭਰਦੇ ਸਨ। ਉਨ੍ਹਾਂ ਦਾ ਗੁੱਝਾ ਮੰਤਵ ਲੋਕਾਂ ਨੂੰ ਨਸੀਹਤ ਦੇ ਕੇ, ਉਨ੍ਹਾਂ ਦੇ ਚਾਲ-ਚਲਣ ਤੇ ਚਰਿਤ੍ਰ ਨੂੰ ਆਦਰਸ਼ਕ ਬਣਾਉਣਾ ਹੁੰਦਾ ਸੀ। ਇਸ ਉਪਦੇਸ਼ ਨਾਲ ਸਮਾਜ ਨਿਖਰਦਾ ਅਤੇ ਵਡਿਆਈ ਯੋਗ ਬਣਦਾ ਸੀ। ਪੌਰਾਣਿਕ ਤੇ ਧਾਰਮਿਕ ਕਿੱਸੇ ਸਮੇਤ ਮੰਗਲਾਚਰਣਾਂ ਦੇ—ਕਿੱਸਾ-ਕਾਵਿ ਦਾ ਸਨਮਾਨਿਤ ਤੇ ਅਨਿੱਖੜਵਾਂ ਅੰਗ ਹਨ। ਵੰਨਗੀ ਵਜੋਂ ਇਕ ਜਗਤ ਪ੍ਰਸਿਧ ਮੰਗਲਾਚਰਣ ਇਹ ਹੈ :

ਧਰਤੀ ਜੇਡ ਗਰੀਬ ਨਾ ਕੋਈ, ਇੰਦਰ ਜੇਡ ਨਾ ਦਾਤਾ।
ਬ੍ਰਹਮਾ ਜੇਡ ਨਾ ਪੰਡਿਤ ਕੋਈ, ਸੀਤਾ ਜੇਡ ਨਾ ਮਾਤਾ।

ਲਛਮਣ ਜੇਡ ਜਤੀ ਨਾ ਕੋਈ, ਰਾਮ ਜੇਡ ਨਾ ਭਰਾਤਾ।
ਨਾਨਕ ਜੇਡ ਭਗਤ ਨਾ ਕੋਈ ਜਿਨ ਹਰਿ ਕਾ ਨਾਮ ਪਛਾਤਾ।
ਦੁਨੀਆਂ ਮਾਣ ਕਰਦੀ, ਰੱਬ ਸਭਨਾ ਦਾ ਦਾਤਾ।

ਸਮਾਜ ਦੀਆਂ ਗ਼ਲਤ ਕਦਰਾਂ-ਕੀਮਤਾਂ ਤੇ ਕਟਾਖਸ਼ ਅਤੇ ਵਿਅੰਗ ਕਰਨਾ, ਕਿੱਸਿਆਂ ਦਾ ਉਸਾਰੂ ਮੰਤਵ ਸੀ। ਬਹੁਤ ਕਿੱਸਾਕਾਰ ਵਿਅੰਗ ਤੇ ਕਟਾਖਸ਼ ਕਰਕੇ ਮਨੁੱਖ ਨੂੰ ਗਲਤ ਰਾਹ ਚਲਣ ਤੋਂ ਸੁਚੇਤ ਕਰਦੇ ਸਨ। ਇਸਦੇ ਨਾਲ ਹੀ ਇਹ ਸਮਾਜ ਦੀਆਂ ਗਲਤ ਕਦਰਾਂ-ਕੀਮਤਾਂ ਪ੍ਰਤੀ ਗੁਝਾ ਜਿਹਾ ਰੋਹ ਪ੍ਰਗਟ ਕਰਕੇ ਦਬੇ ਸਮਾਜ ਦੇ ਮਨ ਦੀ ਭੜਾਸ ਕਢਣ ਦਾ ਜ਼ਰੀਆ ਵੀ ਬਣਦੇ ਸਨ। ਇਹ ਕਟਾਖਸ਼ ਤੀਖਣ ਸੂਝ ਵਾਲੇ ਕਵੀਆਂ ਵਿੱਚ ਵਧੇਰੇ ਅਤੇ ਸਾਧਾਰਣ ਕਵੀਆਂ ਵਿੱਚ ਘੱਟ ਮਿਲਦਾ ਹੈ, ਪਰ ਮਿਲਦਾ ਜ਼ਰੂਰ ਹੈ। ਉਦੇਸ਼ ਇਸ ਦਾ ਵੀ ਮਨੁੱਖਤਾ ਨੂੰ ਉਚਿਆਣ ਦਾ ਹੀ ਸੀ।

ਪੰਜਾਬ ਦੇ ਮੇਲੇ ਆਪਣੀ ਵਿਲੱਖਣ ਵਿਰਾਸਤ ਅਤੇ ਮਨੋਰੰਜਨ ਸਦਕਾ ਜਗਤ ਪ੍ਰਸਿੱਧ ਰਹੇ ਹਨ। ਖਾਸ ਤੌਰ ਤੇ ਤੂੜੀ ਦਾਣੇ ਸਾਂਭਣ ਤੋਂ ਬਾਅਦ ਜਦੋਂ ਜੱਟ ਮੇਲਿਆਂ ਵਿੱਚ ਦਮਾਮੇ ਮਾਰਦੇ ਜਾਂਦੇ ਸਨ। ਧਨੀ ਰਾਮ ਚਾਤ੍ਰਿਕ ਨੇ ਇਸ ਦਾ ਸਹੀ ਚਿਤਰਣ ਇਉਂ ਕੀਤਾ ਹੈ :

ਤੂੜੀ ਤੰਦ ਸਾਂਭ ਹਾੜੀ ਵੇਚ ਵੱਟ ਕੇ।
ਲੰਬੜਾਂ ਤੇ ਸ਼ਾਹਾਂ ਦਾ ਹਿਸਾਬ ਕੱਟ ਕੇ। ...
ਮਾਲ ਝੱਗਾ ਚਾਦਰ ਨਵਾਂ ਸਿਵਾਏ ਕੇ।
ਸੰਮਾਂ ਵਾਲੀ ਡਾਂਗ ਉਤੇ ਤੇਲ ਲਾਇ ਕੇ।
ਕੱਛੇ ਮਾਰ ਵੰਝਲੀ ਅਨੰਦ ਛਾ ਗਿਆ,
ਮਾਰਦਾ ਦਮਾਮੇ ਜੱਟ ਮੇਲੇ ਆ ਗਿਆ।

ਜੱਟ ਨੂੰ ਮੇਲੇ ਜਾਣ ਦੀ ਖ਼ੁਸ਼ੀ, ਵਿਆਹ ਮੁਕਲਾਵੇ ਜਾਣ ਦੇ ਬਰਾਬਰ ਹੁੰਦੀ ਸੀ ਤੇ ਇਸ ਦੇ ਪ੍ਰਥਾਇ ਇਹ ਲੋਕ ਅਖਾਣ ਪ੍ਰਚਲਿਤ ਹੋਇਆ "ਚੱਲ ਨੀ ਬਸੰਤੀਏ ਮੇਲੇ ਚੱਲੀਏ" ਜਾਂ "ਚੱਲ ਚਲੀਏ ਜਰਗ ਦੇ ਮੇਲੇ ਮੁੰਡਾ ਤੇਰਾ ਮੈਂ ਚੱਕ ਲੂੰ।" ਸਹਿੰਦੇ ਜੱਟ ਘੋੜੀਆਂ, ਊਠਾਂ, ਗੱਡੀਆਂ ਉਤੇ ਮੇਲੇ ਜਾਂਦੇ। ਹਮਾਤੜ ਸਾਥੀ ਪੰਜ-ਦਸ ਕੋਹ ਵਾਟ ਊਠਾਂ ਦੀਆਂ ਪੂਛਾਂ ਫੜ ਕੇ ਹੀ ਨਿਬੇੜ ਦਿੰਦੇ; ਪਰ ਮੇਲੇ ਵਿੱਚ ਹਰ ਗਰੀਬ ਅਮੀਰ ਜ਼ਰੂਰ ਪਹੁੰਚਦਾ।

ਜਦੋਂ ਅਜੇ ਨਾ ਟੀ. ਵੀ. ਸੀ, ਨਾ ਹੀ ਰੇਡੀਓ ਸੀ, ਤੇ ਨਾ ਹੀ ਅਜੇ ਰੀਕਾਰਡ ਆਏ ਸਨ। ਉਸ ਸਮੇਂ ਲੋਕ-ਮਨੋਰੰਜਨ ਦਾ ਇਹ ਇਕ ਬਹੁਤ ਵੱਡਾ ਸਾਧਨ ਸੀ। ਕਵੀ-ਕਵੀਸ਼ਰ ਅਖਾੜੇ ਲਾਉਂਦੇ ਤੇ ਲੋਕਾਂ ਦੀ ਇੱਛਾ ਅਨੁਸਾਰ ਪ੍ਰਸੰਗ ਛੇੜਦੇ। ਲੋਕ ਘੰਟਿਆਂ ਬੱਧੀ ਉਨ੍ਹਾਂ ਦਾ ਕਾਵਿ ਸੁਣਦੇ। ਕਵੀਆਂ ਦੀ ਟੁਣਕਦੀ ਅਵਾਜ਼, ਵਿਚਾਰ, ਕਥਾ ਦਾ ਵਿਸਥਾਰ, ਸੁੰਦਰ ਸ਼ਬਦਾਂ ਦੀ ਕਵਿਤਾ, ਸਰੋਤਿਆਂ ਨੂੰ ਹਲੂਣਾ ਦੇ ਜਾਂਦੀ। ਉਹ ਕਥਾ ਦੇ ਵਹਿਣ ਵਿੱਚ ਤੁਰਦੇ, ਕਵੀਆਂ ਦੀ ਹੌਸਲਾ-ਅਫ਼ਜ਼ਾਈ ਲਈ ਰੁਪਈਆਂ ਦਾ ਮੀਂਹ ਵਰ੍ਹਾਈ ਜਾਂਦੇ।

ਰੁਪਈਆਂ ਦੀ ਪ੍ਰਾਪਤੀ ਵੀ ਕਵੀਆਂ ਦੀ ਲੋੜ ਹੁੰਦਾ ਸੀ ਕਿਉਂਕਿ ਉਨ੍ਹਾਂ ਦੀ ਰੋਜ਼ੀ ਇਨ੍ਹਾਂ ਅਖਾੜਿਆਂ ਤੇ ਹੀ ਨਿਰਭਰ ਕਰਦੀ ਸੀ। ਵਿਹਲੇ ਦਿਨਾਂ ਵਿੱਚ ਉਹ ਕਾਵਿ ਰਚਨਾ ਕਰਕੇ ਅਤੇ ਨੀਯਤ ਦਿਨਾਂ ਤੇ ਅਖਾੜੇ ਲਾ ਕੇ, ਲੋਕਾਂ ਦਾ ਮਨੋਰੰਜਨ ਕਰਕੇ ਧਨ ਦੀ

ਪ੍ਰਾਪਤੀ ਕਰਦੇ ਸਨ। ਬਹੁਤ ਘੱਟ ਕਵੀਆਂ ਨੂੰ ਰਾਜ-ਸਰਪ੍ਰਸਤੀ ਪ੍ਰਾਪਤ ਹੁੰਦੀ ਸੀ। ਇਸ ਲਈ ਲੋਕ-ਸਰਪ੍ਰਸਤੀ ਹੀ ਉਨ੍ਹਾਂ ਦੇ ਜੀਵਨ ਦੀ ਆਰਥਿਕਤਾ ਨੂੰ ਪੂਰਦੀ ਸੀ।

ਬੇਸ਼ਕ ਕਿੱਸਾਕਾਰਾਂ ਦਾ ਮਨੋਰਥ ਰੋਜ਼ੀ ਰੋਟੀ ਅਤੇ ਜਨਤਾ ਦੇ ਮਨੋਰੰਜਨ ਕਰਨ ਦਾ ਮੰਤਵ ਸੀ ਪਰ ਅਸਲ ਵਿੱਚ ਉਹ ਪ੍ਰਤੱਖ ਅਤੇ ਅਪ੍ਰਤੱਖ ਤੌਰ ਤੇ ਸਾਹਿਤ ਸੇਵਾ ਕਰ ਰਹੇ ਸਨ।

ਭਾਵੇਂ ਪੰਜਾਬੀ ਕਿੱਸਾਕਾਰਾਂ ਦੀ ਕੋਈ ਨਿਯਮਬੱਧ ਸੂਚੀ ਨਹੀਂ ਮਿਲਦੀ, ਅਤੇ ਆਧੁਨਿਕ ਖੋਜੀਆਂ ਨੇ ਜਿਵੇਂ ਡਾ. ਆਤਮ ਹਮਰਾਹੀ, ਡਾ. ਗੁਰਦੇਵ ਸਿੰਘ ਆਦਿ ਨੇ, ਖੋਜ ਕਰਕੇ ਇਸ ਸੰਦਰਭ ਵਿੱਚ ਯੋਗਦਾਨ ਦਿੱਤਾ ਹੈ। ਪਰ ਅਸਲ ਆਧਾਰ ਮਲਵਈ ਕਿੱਸਾਕਾਰਾਂ ਵੱਲੋਂ ਆਪਣੀਆਂ ਰਚਨਾਵਾਂ ਵਿੱਚ ਦਿੱਤੀਆਂ ਟਿੱਪਣੀਆਂ ਤੋਂ ਕੁਝ ਕਵੀਆਂ ਦੇ ਅਤੇ ਪਤੇ ਦੀ ਸੂਚਨਾ ਵੀ ਮਿਲਦੀ ਹੈ। ਅਜੇਹਾ ਇਕ ਹਵਾਲਾ ਕਵੀ ਗੰਗਾ ਸਿੰਘ ਦੀ ਰਚਨਾ 'ਸ਼ਾਮੋ ਨਾਰ' ਵਿਚੋਂ ਇੰਜ ਮਿਲਦਾ ਹੈ :

ਜਗਤ ਇਲਮ ਦੇ ਬਿਚ ਭਰਪੂਰ ਹੋਏ, ਬਿਨਾਂ ਕਦਰਾਂ ਤੋਂ ਗੁਣੀ ਖ਼ੁਆਰ ਜਾਂਦੇ।
ਝੁਬਕ ਲੁੱਟ ਗਿਆ ਤੇਹਾਂ ਜੋੜੀਆਂ ਨੇ, ਮਸ਼ਹੂਰੀ ਹੈ ਅਜੇ ਸੰਸਾਰ ਜਾਂਦੇ।
ਗੰਗਾ ਸਿੰਘ ਭੂੰਦੜ, ਦੂਜੇ ਬੁਰਜ ਬਾਲੇ, ਮਿੱਤ ਸਿੰਘ ਮਾਹੀ ਮੰਨੇ ਖਾਰ ਜਾਂਦੇ।
ਫੇਰ ਜਾਗਿਆ ਸ਼ੌਕ ਸੰਸਾਰ ਤਾਈਂ, ਏਦੂੰ ਬਾਦ 'ਖਾੜੇ ਪੰਜ ਤਿਆਰ ਹੋਏ।
ਮਾਘੀ ਸਿੰਘ ਗਿੱਲੀਂ, ਆਦਮਪੁਰ ਭਗਤੂ, ਜੀਵਾ ਰਾਮ ਝਮਡੂ ਕੀਂ ਉਤਾਰ ਹੋਏ।
ਸ਼ੇਰ ਸਿੰਘ ਤਖਤੂਪੁਰੇ ਬੀਚ ਸ਼ਾਇਰੀ, ਖਾਈ ਅੱਛਰੂ ਰਾਮ ਉਛਾਰ ਹੋਏ।
ਏਦੂੰ ਬਾਦ ਉਠੇ ਸ਼ੈਰ ਬਾਂਗ ਖੁੰਬਾਂ, ਹੀਰਾ ਨਾਥ ਜੈਸੇ ਬਲਕਾਰ ਹੋਏ।
ਕਈ ਕਾਪੀਆਂ ਮੰਗ ਗੁਜ਼ਰਾਨ ਕਰਦੇ, ਸਾਰੇ ਆਪ ਨਹੀਂ ਰਚਨਹਾਰ ਹੋਏ।

ਇਸੇ ਤਰ੍ਹਾਂ ਬਾਬੂ ਰਜਬ ਅਲੀ ਨੇ ਆਪਣੇ ਕਈ ਸਮਕਾਲੀ ਕਵੀਆਂ ਅਤੇ ਆਪਣੇ 53 ਚੇਲਿਆਂ ਦੀ ਸੂਚਨਾ "ਸੀਤਾ ਦੀ ਭਾਲ" ਕਿੱਸੇ ਵਿੱਚ ਪ੍ਰਗਟਾਈ ਹੈ। ਜੋ ਕਿ ਵਿਸ਼ੇਸ਼ ਤੌਰ ਤੇ ਉਸ ਦੀ ਕਾਵਿ-ਵੰਨਗੀ ਵਜੋਂ ਪ੍ਰਸਤੁਤ ਕੀਤੀ ਹੈ।

ਰੂਪਕ ਪੱਖ ਤੋਂ ਕਿੱਸਾ ਕਾਵਿ ਵਿੱਚ ਅਨੇਕਾਂ ਅਲੰਕਾਰ ਕਾਵਿ—ਨਾਰੀ ਨੂੰ ਸਜਾਉਣ ਹਿੱਤ ਵਰਤੇ ਗਏ ਹਨ। ਰੂਪਕ, ਉਪਮਾ, ਅਨੁਪ੍ਰਾਸ ਦੇ ਤਾਂ ਬੇਹੱਦ ਨਮੂਨੇ ਮਿਲਦੇ ਹਨ ਜੇ ਵਿਸਥਰ ਵਿੱਚ ਵਿਚਰਣਾ ਹੋਵੇ ਤਾਂ ਲਗਭਗ ਹਰ ਅਲੰਕਾਰ ਕਿੱਸਿਆਂ ਵਿੱਚ ਉਲਪਬਧ ਹਨ।

ਇੱਥੇ ਕੇਵਲ ਅਤਿਕਥਨੀ ਤੇ ਅਸੰਭਵ ਅਲੰਕਾਰਾਂ ਦੀਆਂ ਵੰਨਗੀਆਂ ਉਦਾਰਣਾਂ ਵਜੋਂ ਹੀ ਦਿਤੀਆਂ ਜਾ ਰਹੀਆਂ ਹਨ :

**ਅਤਿਕਥਨੀ ਅਲੰਕਾਰ**

ਕੀੜੀਆਂ ਜੇ ਕਹਿਣ ਅਸੀਂ ਉਡ ਕੇ ਅਕਾਸ਼ ਜਾਣਾ,
ਮੱਛਰਾਂ ਦਾ ਦਲ ਹਾਥੀਆਂ ਨੂੰ ਲਲਕਾਰ ਦਾ।
ਵੰਝਾਂ ਦਾ ਜੇ ਪੁਤ ਕਹੇ ਮਾਰੋ ਅੰਗਰੇਜ਼ ਤਾਈਂ,
ਗੂੰਗਾ ਬੈਠ ਖੂਬ ਚਾਰ ਵੇਦ ਹੀ ਉਚਾਰਦਾ।
ਮੁਰਲੀ ਵਜਾਏ ਗਧੇ ਮੋਹ ਸਾਰਾ ਦੇਸ਼ ਲਿਆ,
ਅੰਨ੍ਹਾਂ ਨਿਗ੍ਹਾ ਲਾਇ ਅਕਾਸ਼ੋਂ ਪੰਛੀ ਜੋ ਉਤਾਰਦਾ।

ਏਤਨੀਆਂ ਗੱਲਾਂ ਜੇ ਤਾਂ ਸੱਚ ਹੈ ਹਜਾਰਾ ਸਿੰਘਾ,
ਤਾਂ ਭੀ ਪੱਲਾ ਛੱਡੂ ਨਾਹੀਂ, ਹੀਰ ਰਾਂਝੇ ਯਾਰ ਦਾ।

**ਅਸੰਭਵ ਅਲੰਕਾਰ**

ਮੋਠਾਂ ਨੇ ਤੇਲ ਨਾ ਦੇਣਾ, ਕਾਜ਼ੀ ਦੀਏ ਬੇਟੀਏ,
ਮੱਖਣ ਆਉਣ ਨਾ ਰਿੜਕੇ ਜੇ ਪਾਣੀਏਂ।
ਸੂਰ ਚੜੇ ਲਹਿੰਦਿਓਂ ਸੁਮੇਰ ਫਿਰੇ ਦਸਦਸੀ,
ਏਕਮ ਨੂੰ ਚੰਦ ਜੇ ਸਬੂਤ ਚੜ੍ਹ ਜਾਇ ਵੇ।
ਨਿਧ ਪਵੇ ਨਦੀਏਂ ਤੇ ਕੁਤਬ ਤੁਰਨ ਲਗੇ,
ਬਾਦਸ਼ਾਹ 'ਤੇ ਰਯਤ ਜੇ ਹੁਕਮ ਚਲਾਇ ਵੇ।
ਚਿੜੀ ਲੜੇ ਬਾਜ ਨਾਲ, ਚੂਹਾ ਮਾਰੇ ਬਿੱਲੀਆਂ ਨੂੰ,
ਔਰ ਜੇ ਭੁਜੰਗ ਗੀਧ ਮਾਰ ਮਾਰ ਖਾਇ ਵੇ।
ਅੱਕ ਨਾਲ ਅੰਬ, ਅੰਬ ਨਾਲ ਜੇ ਅਰਕ ਫੁੱਲ,
ਚੰਨਣੀਂ ਹਰੀੜ, ਤੂਤੀਂ ਦਾਖ ਲੱਗ ਜਾਇ ਵੇ।
ਜਲ ਨੂੰ ਅਗਨ ਮਾਰੇ, ਆਰੀ ਨੂੰ ਚਿਰਾਵੇ ਕਾਠ,
ਨਦੀਆਂ ਨੂੰ ਖਾਲਕ, ਭਵਾਇ ਦੇ ਚਲਾਇ ਵੇ।

ਮੈਂ ਧੰਨਵਾਦੀ ਹਾਂ ਕਿ ਮੈਨੂੰ ਲੁਧਿਆਣੇ ਦੇ ਬੁੱਧੀਜੀਵੀ ਕਲਮਕਾਰ ਪ੍ਰੋਫ਼ੈਸਰ ਗੁਰਭਜਨ ਗਿੱਲ ਅਤੇ ਕੈਮਰਾ-ਮੈਨ ਸਰਦਾਰ ਤੇਜ ਪ੍ਰਤਾਪ ਸਿੰਘ ਸੰਧੂ ਨੇ ਸੰਯੁਕਤ ਰੂਪ ਵਿੱਚ ਕੁਝ ਨਾ ਕੁਝ ਰਚਨਾਤਮਿਕ ਕਰਦੇ ਰਹਿਣ ਲਈ ਉਤਸੁਕ ਕਰੀ ਰੱਖਿਆ। ਪ੍ਰੋ. ਗੁਰਭਜਨ ਗਿੱਲ, ਤੇਜ ਪ੍ਰਤਾਪ ਸੰਧੂ ਤੇ ਮਹਿੰਦਰ ਸਿੰਘ ਚੀਮਾ, ਨਾਲ ਫੋਟੋ ਸਟੂਡਿਓ ਵਿੱਚ ਜਦੋਂ ਕਦੇ ਵੀ ਇਕੱਠੇ ਹੋਣਾ ਤਾਂ ਇੰਨਾਂ ਤੇਹਾਂ ਸੱਜਣਾਂ ਨੇ ਮੇਰੀ ਸੁੱਤੀ ਸਾਹਿਤਕ ਕਲਾ ਨੂੰ ਹਲੂਣ ਕੇ ਕੋਈ ਸਾਹਿਤਕ ਰਚਨਾ ਰਚਨ ਲਈ ਹੰਭਲਾ ਮਾਰਨ ਦਾ ਇਉਂ ਸੁਝਾਅ ਦੇਣਾ, ਜਿਵੇਂ ਕੋਈ ਮੌਲੇ ਢੱਗੇ ਨੂੰ ਪੂਛ ਮਰੋੜ ਕੇ ਉਠਾ ਰਿਹਾ ਹੋਵੇ।

ਅਖੀਰ ਵਿੱਚ ਗੁਰਮੁਖ ਪਿਆਰੇ ਡਾਕਟਰ ਗੁਰਚਰਨ ਸਿੰਘ ਸੇਕ ਦੀ ਮਿਹਨਤ ਮਿਲਵਰਤਣ ਤੇ ਪ੍ਰੇਰਨਾ ਦੇ ਵਧਾਣ ਨੇ, ਸੁਨਿਆਰਿਆਂ ਦੀ ਠੱਕ-ਠੱਕ ਤੇ ਲੁਹਾਰ ਦੀ ਇਕ ਸੱਟ ਦਾ ਕੰਮ ਕੀਤਾ। ਇਸ ਉਪਰੰਤ ਮੈਂ ਅਤੇ ਡਾਕਟਰ ਸੇਕ ਪੁਰਾਣੇ ਕਿੱਸਾਕਾਰਾਂ ਅਤੇ ਸਾਹਿਤਕਾਰਾਂ ਦੀਆਂ ਰਚਨਾਵਾਂ ਅਤੇ ਉਹਨਾਂ ਦੀਆਂ ਵੰਨਗੀਆਂ ਦੀਆਂ ਸਿਆੜਾਂ ਰੂਪੀ ਲਾਈਨਾਂ ਵਿੱਚੋਂ ਲੰਘਦੇ ਗਏ। ਕਸੀਦਾਕਾਰੀ ਹੁੰਦੀ ਗਈ ਤੇ ਅੰਤ ਇਹ ਇਸ ਪੁਸਤਕ ਦੇ ਰੂਪ ਵਿੱਚ, ਚਾਨਣ ਦਾ ਬਾਗ ਬਣਕੇ ਨਿੱਖਰ ਆਇਆ।

ਸਾਰੇ ਯਾਰਾਂ ਦੋਸਤਾਂ ਨੇ ਲਿਖਣ ਦੀ ਚੇਟਕ ਨੂੰ ਇੰਜ ਤਿੱਖਾ ਕੀਤਾ, ਜਿਵੇਂ ਸ਼ਰੀਕ, ਜੱਟ ਦੇ ਪੁੱਤ ਨੂੰ ਫੀਮ ਦੀ ਚੇਟਕ ਲਾਉਂਦਾ ਹੈ। ਬੱਸ ਫਿਰ ਕੀ ਸੀ, ਜਿਵੇਂ ਸਾਧ ਨੂੰ ਕਬੀਲਦਾਰੀ ਦਾ ਸੁਆਦ ਅਤੇ ਅਫ਼ਸਰ ਨੂੰ ਸਾਹਿਤ ਦਾ ਸੁਆਦ ਪੈ ਜਾਵੇ ਤਾਂ ਸਮਝੋ, ਅੰਨ੍ਹੇ ਦੇ ਜੱਫੇ ਵਾਲੀ ਗੱਲ ਹੋ ਜਾਂਦੀ ਹੈ। ਨਾ ਝਗੜਾ ਮੁੱਕੇ ਨਾ ਜੱਫਾ ਛੁੱਟੇ। ਬਿਲਕੁਲ ਇਸ ਤਰ੍ਹਾਂ ਹੀ ਇਸ ਪੁਸਤਕ ਦੇ ਸੰਪਾਦਨ ਦੀ ਗਾਥਾ ਹੈ। ਖੈਰੀਂ-ਮਿਹਰੀਂ, ਮਸੀਂ ਮਸੀਂ ਗੱਲ ਸਿਰੇ ਲੱਗੀ ਜਾਪਦੀ ਹੈ। ਬਾਕੀ ਇਹ ਗੱਲ ਵੱਖਰੀ ਹੈ ਕਿ 'ਮਰ ਮਰ ਬੁੱਢੜੀ ਗੀਤੜੇ ਗਾਵੇ, ਲੋਕਾਂ ਭਾਣੇ ਵਿਆਹ' ਅਨੁਸਾਰ ਇਸ ਸੰਪਾਦਨਾ ਪਿੱਛੇ ਸਿਰੜ, ਮਿਹਨਤਕਸ਼ੀ ਤੇ

ਜ਼ੱਫਾ ਕਸ਼ੀ ਦੀ ਦਾਸਤਾਨ ਨੂੰ ਨਾ ਸਮਝਦੇ ਹੋਏ, ਸ਼ਾਇਦ ਪਾਠਕ ਇਸ ਪਲੇਠੇ ਤਜਰਬੇ ਨੂੰ ਨਿਕਾਰ ਹੀ ਨਾ ਦੇਣ, ਪਰ ਸਮਝਣ ਵਾਲੀ ਗੱਲ ਤਾਂ ਇਹ ਹੈ ਕਿ :

ਮਾਨਾ ਕਿ ਤੇਰੀ ਦੀਦ ਦੇ ਕਾਬਿਲ ਨਹੀਂ ਹੂੰ ਮੈਂ,
ਪਰ ਮੇਰਾ ਸ਼ੌਕ ਦੇਖ, ਮੇਰਾ ਇੰਤਜ਼ਾਰ ਦੇਖ।

ਸੋ ਮੇਰੇ ਵਲੋਂ ਆਪ ਸਭ ਨੂੰ ਸਨਿਮਰ ਬੇਨਤੀ ਹੈ ਕਿ ਤੁਸੀਂ ਸਾਰੇ, 'ਮਿੱਤਰਾਂ ਦੀ ਲੂਣ ਦੀ ਡਲੀ ਨੂੰ ਮਿਸ਼ਰੀ ਬਰੋਬਰ' ਸਮਝਣ ਦੀ ਕ੍ਰਿਪਾਲਤਾ ਕਰੋ, ਕਿਉਂਕਿ ਇਕ ਰੱਬੀ ਨੇਮ ਇਹ ਵੀ ਹੈ ਕਿ ਰੱਬੀ ਮਿਹਰ ਸਦਕਾ ਮੇਰੇ ਵਰਗੀਆਂ ਰਹੀਆਂ-ਖੁਹੀਆਂ ਦੇ ਯਾਰ ਮੁਕੰਦੇ ਹੀ ਬਣਦੇ ਰਹੇ ਹਨ।

ਇਥੇ ਮੈਨੂੰ ਸ਼ਿਵ ਕੁਮਾਰ ਬਟਾਲਵੀ ਅਤੇ ਸੁਰਜੀਤ ਪਾਤਰ ਦੇ ਕਾਵਿ ਦੀ ਯਾਦ ਆਉਂਦੀ ਹੈ, ਜਿਨ੍ਹਾਂ ਨੇ ਇਸ ਦੇ ਪ੍ਰਥਾਇ ਲਿਖਿਆ ਹੈ। ਸ਼ਿਵ ਕਹਿੰਦਾ ਹੈ :

ਮੈਂ ਦਾਨਸ਼ਵਰਾਂ ਸੁਣੰਦਿਆਂ ਸੰਗ
ਕਈ ਵਾਰ ਉੱਚੀ ਬੋਲ ਪਿਆ।
ਕੁਝ ਮਾਣ ਸੀ ਸਾਨੂੰ ਇਸ਼ਕੇ ਦਾ,
ਕੁਝ ਦਾਵਾ ਵੀ ਸੀ ਪੀੜਾਂ ਦਾ।

ਅਤੇ ਪਾਤਰ ਕਹਿੰਦਾ ਹੈ :

ਅਸੀਂ ਤਾਂ ਸਾਰੀ ਰਾਤ ਅੰਗਿਆਰਿਆਂ ਤੇ ਨੱਚਦੇ ਰਹੇ।
ਤੇਰੇ ਸ਼ਹਿਰ ਹੀ ਝਾਂਜਰਾਂ ਦਾ ਕਾਲ ਰਿਹਾ।

ਇਸ ਸੰਦਰਭ ਵਿੱਚ ਜੇ ਇਸ ਪੁਸਤਕ ਦੇ ਸਿਰਲੇਖ "ਚਾਨਣ ਦਾ ਬਾਗ" ਦੀ ਗੱਲ ਹੀ ਲਈਏ ਤਾਂ ਚਾਨਣ ਦਾ ਬੁਰਜ, ਚਾਨਣ ਰਿਸ਼ਮਾਂ, ਚਾਨਣ ਮੁਨਾਰੇ ਅਤੇ ਪਤਾ ਨਹੀਂ ਹੋਰ ਕਿੰਨੇ ਸਿਰਲੇਖ ਮਾਨਸਿਕ ਚਿਤਰਪਟ ਤੇ ਆਏ ਅਤੇ ਸੰਗੀ ਸਹਾਇਕਾਂ ਨਾਲ ਪਤਾ ਨਹੀਂ ਕਿੰਨਾਂ ਦਿਮਾਗੀ ਘੋਲ ਤੇ ਜਬਾੜਿਆਂ ਦਾ ਭੇੜ ਹੋਇਆ, ਫਿਰ ਜਾ ਕੇ ਇਸ ਦਾ ਪਹਿਲਾ ਚਿਤਵਿਆ ਸਿਰਲੇਖ ਚਾਨਣ ਦਾ ਬੁਰਜ, ਚਾਨਣ ਦੇ ਮਿਨਾਰਿਆਂ ਤੋਂ ਲੰਘਦਾ ਹੋਇਆ ਚਾਨਣ ਦਾ ਬਾਗ ਬਣ ਗਿਆ। ਇਹ ਚਾਨਣ ਦਾ ਬਾਗ ਇਕ ਪਾਸੇ ਵਿਦਵਤਾ-ਭਰਪੂਰ ਸਮਾਜਿਕ ਕਦਰਾਂ-ਕੀਮਤਾਂ ਦੀ ਰੋਸ਼ਨੀ ਦੇ ਬਾਗ ਦਾ ਪ੍ਰਤੀਕ ਹੈ, ਇਸ ਦੇ ਨਾਲ ਨਾਲ ਹੀ ਇਹ ਪੰਜਾਬੀਅਤ ਅਤੇ ਪੰਜਾਬ ਦੇ ਵਿਰਸੇ ਅਤੇ ਸਭਿਆਚਾਰ ਦੀ ਅਨੂਠੀ ਸ਼ਾਨ, ਫੁਲਕਾਰੀ, ਤੇ ਫੁਲਕਾਰੀ-ਬਾਗ ਦੀ ਸ਼ਾਨਦਾਰ ਰਵਾਇਤੀ ਕਸੀਦਾਕਾਰੀ ਦਾ ਪ੍ਰਤੀਕ ਵੀ ਹੈ, ਜਿਵੇਂ ਬਾਗ ਜਾਂ ਫੁਲਕਾਰੀ ਦੀ ਕਸੀਦਾਕਾਰੀ, ਹੁਨਰ ਦੀ ਇੰਤਹਾ ਹੈ, ਉਸ ਤਰ੍ਹਾਂ ਹੀ ਮਾਲਵੇ ਦਾ ਕਿੱਸਾਕਾਵਿ, ਸਾਹਿਤਕ ਹੁਨਰ ਦੀ ਬੁਲੰਦੀ ਹੈ ਅਤੇ ਇਹ ਪੁਸਤਕ "ਚਾਨਣ ਦਾ ਬਾਗ" ਕਸੀਦਾਕਾਰੀ ਦੇ ਫੁਲਕਾਰੀ ਬਾਗ ਦਾ ਰੂਪਾਂਤਰ ਹੈ। ਇਸ ਨੂੰ ਸਰਵਰਕ ਵਿੱਚ ਮੂਰਤੀਮਾਨ ਕਰਨ ਲਈ ਸੰਧੂ ਸਟੂਡੀਓ ਲੁਧਿਆਣਾ ਵਿਖੇ, ਤੇਜ ਪ੍ਰਤਾਪ ਸੰਧੂ ਨਾਲ ਜੋ ਰੰਗਾਂ ਦੀ ਖੇਡ ਹੋਈ। ਉਸ ਦੀ ਵੀ ਆਪਣੀ ਇਕ ਕਹਾਣੀ ਹੈ। ਵੰਨ-ਸੁਵੰਨੇ ਮਨਭਾਉਂਦੇ ਰੰਗਾਂ ਵਿਚੋਂ, ਕਦੇ ਪੀਲੇ ਰੰਗ ਨੂੰ ਵੇਖਿਆ ਗਿਆ, ਕਦੇ ਲਾਲ, ਨੀਲੇ, ਹਰੇ ਤੇ ਚਿੱਟੇ ਰੰਗਾਂ ਦੀ ਸਤਰੰਗੀ ਚੋਂ ਲੰਘਦੇ ਹੋਏ ਕੇਸਰੀ ਰੰਗ ਤੇ ਆ ਕੇ ਗੱਲ ਬਣਦੀ ਨਜ਼ਰ ਆਈ ਤੇ ਅਖੀਰ

ਮੌਜੂਦਾ ਰੰਗਾਂ ਦੀ ਤਰਤੀਬ ਤੇ ਖਾਸ ਤੌਰ ਤੇ ਪੁਸਤਕ ਦੇ ਸਿਰਲੇਖ "ਚਾਨਣ ਦਾ ਬਾਗ" ਵਿੱਚ ਫੈਲੀਆਂ ਰੰਗਾਂ ਦੀਆਂ ਟਸਰਾਂ ਤੇ ਲਸਰਾਂ ਵਿੱਚ, ਫੁਲਕਾਰੀ ਬਾਗ ਦਾ ਬਿੰਬ, ਮਾਲਵੇ ਦੇ ਪ੍ਰਸਿੱਧ ਲੋਕ ਅਖਾਣ ਉਘੜੂਗੀ ਬੈਂਗਣੀ, ਤੇ ਸਮਾਂਨਤਰ ਬਣਕੇ ਉਘੜਿਆ ਹੈ।

ਜੇ ਇਥੇ ਇਸ ਪੁਸਤਕ ਦੇ ਮਾਇਕ ਪੱਖ ਦੀ ਗੱਲ ਨਾ ਕੀਤੀ ਗਈ ਤਾਂ ਮੈਂ ਸਮਝਦਾ ਹਾਂ ਕਿ ਸਾਡੇ ਮਲਵਈ ਸਭਿਆਚਾਰ ਤੇ ਸਿੱਧ-ਪਧਰੇ ਸੁਭਾ ਦੀ ਰੁਸਵਾਈ ਹੋਵੇਗੀ।

ਚਾਨਣ ਦਾ ਬਾਗ ਸੁਹਿਰਦ ਮਿਤਰ-ਸਨੇਹੀਆਂ ਤੇ ਅਕਾਲ-ਪੁਰਖ ਦੀ ਮਿਹਰ ਸਦਕਾ ਹੋਂਦ ਵਿਚ ਆ ਸਕਿਆ ਹੈ। ਪਾਠਕਾਂ ਤੋਂ ਮੰਗ ਹੈ ਕਿ ਜਿਹੜਾ ਵੀ ਪਾਠਕ ਇਸ ਨੂੰ ਪੜ੍ਹੇ, ਉਹ ਇਸ ਵਿਰਾਸਤੀ ਸਾਹਿਤ ਤੇ ਇਸ ਦੇ ਰਚੈਤਾ—ਕਿੱਸਾਕਾਰਾਂ ਦੀ ਕਦਰਦਾਨੀ ਵਜੋਂ ਇਹ ਗੱਲ-ਕੱਥ ਅੱਗੇ ਜ਼ਰੂਰ ਤੋਰੇ ਤਾਂ ਕਿ ਇਹ ਯਤਨ ਰਾਤ ਨੂੰ ਪਾਈ ਬਾਤ ਵਾਂਗ ਸਵੇਰ ਨੂੰ ਭੁੱਲ ਹੀ ਨਾ ਜਾਵੇ। ਸਗੋਂ ਹਰ ਪ੍ਰੇਮੀ ਬਾਤ ਨਾਲ ਬਾਤ ਦੀ ਧਾਈ ਜੋੜ ਕੇ ਇਸ ਸਾਹਿਤਕ ਗਾਥਾ-ਗੋਸ਼ਟੀ ਨੂੰ ਲੋਕ ਲਹਿਰ ਬਣਾਉਣ ਦੀ ਗੱਲ ਕਰੇ।

ਘਿਉ ਬਣਾਵੇ ਤੋਰੀਆਂ ਵਡੀ ਬਹੂ ਦਾ ਨਾਂ, ਦੇ ਸਮਾਨ ਉਹਨਾਂ ਸੱਜਣਾਂ ਦਾ ਅਤੇ ਖ਼ਾਸ ਤੌਰ ਤੇ ਚਿੱਤਰਕਾਰ ਹਰੀ ਮੋਹਨ ਅਤੇ ਨੈਸ਼ਨਲ ਬੁਕ ਸ਼ਾਪ, ਦਿੱਲੀ ਦਾ ਧੰਨਵਾਦ ਹੈ ਕਿ ਉਨ੍ਹਾਂ ਨੇ ਇਸ ਯਤਨ ਪਿੱਛੇ ਇਕ ਪਾਸੇ ਤਾਂ ਲੇਖਕ ਦੀ ਅੰਤਰੀਵ ਭਾਵਨਾ ਨੂੰ ਸਮਝਿਆ ਅਤੇ ਦੂਜੇ ਪਾਸੇ ਮੇਰੀ ਇਸ ਖੇਤਰ ਬਾਰੇ ਨਾਂਹ-ਸਮਾਨ ਜਾਣਕਾਰੀ ਨੂੰ ਤਾੜਦੇ ਹੋਏ; ਸਹੀ ਤੌਰ ਤੇ ਨਬਜ਼ ਫੜ ਲਈ। ਕਹਾਣੀ ਤਾਂ ਬਣ ਗਈ ਹੈ ਕਿ ਜੱਟ ਨਾ ਜਾਣੇ ਲੌਂਗਾਂ ਦਾ ਭਾਅ, ਪੱਲੇ ਹੈ ਟੱਕਾ ਤੇ ਬੈਠਾ ਭੂਰਾ ਵਿਛਾ। ਅਗੇ ਸਿਤਮ ਇਹ ਕਿ ਅੰਨ੍ਹੇ ਦੇ ਜੱਫੇ ਵਾਂਗੂੰ ਸ਼ੇਰ ਦੀ ਸਵਾਰੀ ਕਰਨ ਜਿਹਾ ਪੁੱਠਾ ਪੰਗਾ ਲੈ ਬੈਠਾ। ਸੋ ਅਜੇਹੀ ਕਸੂਤੀ ਸਥਿਤੀ ਵਿੱਚ ਸੱਜਣ-ਸਨੇਹੀ ਜੋ ਵੀ ਇਸ ਪਲੇਠੇ ਯਤਨ ਨਾਲ ਵਾ-ਬਸਤਾ ਹੋਇਆ, ਉਸ ਨੇ ਯਥਾ ਸ਼ਕਤੀ ਮਾਇਕ ਬੋਝ ਨੂੰ ਵੰਡਿਆ ਹੈ। ਖੈਰ ! ਭਲਾ ਹੋਵੇ ਉਨ੍ਹਾਂ ਸਭਨਾਂ ਦਾ ਜਿਨ੍ਹਾਂ ਦੀ ਸਹਾਇਤਾ ਸਦਕਾ ਇਸ ਚਾਨਣ ਦੇ ਬਾਗ ਨੂੰ ਪਰੁੰਨਣ ਤੋਂ ਲੈ ਕੇ ਸਿਉਣ-ਪ੍ਰੋਣ ਤੱਕ ਹੀਲਾ ਵਸੀਲਾ ਹੋ ਸਕਿਆ। ਪੱਲੇ ਨਹੀਂ ਧੇਲਾ ਤੇ ਕਰਦੀ ਮੇਲਾ-ਮੇਲਾ ਦੇ ਸ਼ੌਕ ਨੂੰ ਵਿਆਹੁਣ ਤੁਰ ਪਏ ਸੀ, ਉਸ ਅਨੁਸਾਰ ਨਹੀਂ ਤਾਂ ਲੰਗੜੇ ਬੋਕ ਤੇ ਸਵਾਰ ਹੋਣ ਤੱਕ ਤਾਂ ਕਦੇ ਦੇ ਸੁੱਤੇ-ਸਿਧ ਹੀ ਨਿਹੰਗਾਂ ਦੇ ਡੋਲ ਵਾਂਗੂੰ ਮਾਂਜੇ ਜਾਂਦੇ।

ਜਦੋਂ ਮੈਂ ਚਾਨਣ ਦੇ ਬਾਗ ਦੀ ਇਸ ਫੁਲਕਾਰੀ ਦੇ, ਅਖੀਰਲੇ ਛੋਪ ਵਿੱਚ ਹਾਸ਼ੀਏ ਵਜੋਂ ਕਿਤੇ ਮੋਰ ਤੋਤੇ ਤੇ ਕਿਤੇ ਲਹਿਰੀਆ ਪਾ ਰਿਹਾ ਸੀ ਤਾਂ ਮੈਨੂੰ ਇਸ ਚੋਣਵੇਂ ਕਿੱਸਾ ਕਾਵਿ ਅਤੇ ਉਨ੍ਹਾਂ ਦੇ ਰਚੈਤਾ ਬਾਬਿਆਂ ਦਾ ਸਤਿਕਾਰ ਵਜੋਂ ਮੇਰੇ ਮਨ ਵਿੱਚ ਖਿਆਲ ਆ ਰਿਹਾ ਸੀ ਤੇ ਮੈਂ ਆਪਣੀ ਤੁੱਛ ਬੁੱਧੀ ਅਨੁਸਾਰ ਸੋਚ ਰਿਹਾ ਸੀ ਕਿ ਭਾਵੇਂ ਮੈਨੂੰ ਕਿੱਸਾ ਕਾਵਿ ਤੇ ਕਿੱਸਾਕਾਰਾਂ ਦੀ ਉਪਮਾ ਦੀ ਕੋਈ ਸੋਝੀ ਹੈ ਜਾਂ ਨਹੀਂ। ਪਰ ਸੁਭਾਵਕ ਹੀ ਇਸ ਚਾਨਣ ਦੀ ਚੰਗੇਰ ਵਿਚ ਵੰਨ-ਸੁਵੰਨੇ ਫੁੱਲਾਂ ਦੀ ਪੇਸ਼ਕਾਰੀ ਹੋ ਗਈ ਹੈ ਜਿਵੇਂ ਕਿ ਤਤਕਰੇ ਤੋਂ ਜ਼ਾਹਰ ਹੈ।

ਲੌਕਿਕ ਸਾਹਿਤ ਨਾਲ ਅਸੀਂ ਆਪਣੀ ਸਭਿਅਤਾ ਅਤੇ ਸਭਿਆਚਾਰ ਨਾਲ ਜੁੜਦੇ ਹਾਂ। ਅੱਜ ਲੋੜ ਹੈ, ਇਸ ਸਾਰੇ ਸਾਹਿਤ ਨੂੰ ਸੰਭਾਲਣ ਦੀ। ਚਾਹੇ ਜ਼ਿਲ੍ਹੇ ਨੂੰ ਇਕਾਈ ਮੰਨ ਕੇ ਸੰਭਾਲਿਆ ਜਾਵੇ ਜਾਂ ਇਕ ਕਵੀ ਦੀ ਪੂਰੀ ਰਚਨਾ ਨੂੰ ਅਧਾਰ ਬਣਾ ਕੇ ਸੰਭਾਲਿਆ ਜਾਵੇ। ਜੇ ਅਸੀਂ ਮਾਂ ਬੋਲੀ ਦਾ ਸਤਿਕਾਰ ਕਰਦੇ ਹਾਂ ਤਾਂ ਸਾਡੇ ਲਈ ਇਸ ਵਿਰਸੇ ਨੂੰ

ਸੰਭਾਲਣਾ ਇਕ ਵੰਗਾਰ ਹੈ। ਪੰਜਾਬ ਦੀਆਂ ਯੂਨੀਵਰਸਿਟੀਆਂ, ਭਾਸ਼ਾ ਵਿਭਾਗ, ਸੁਹਿਰਦ ਪ੍ਰਕਾਸ਼ਕ ਤੇ ਸਾਹਿਤਕ ਸੰਸਥਾਵਾਂ ਆਦਿ ਨੂੰ, ਇਸ ਜ਼ੁੰਮੇਵਾਰੀ ਨੂੰ ਸਮਝਣਾ ਚਾਹੀਦਾ ਹੈ, ਤਾਂ ਹੀ ਤਾਂ ਅਸੀਂ ਬਹੁਤ ਕੀਮਤੀ, ਦੁਰਲੱਭ ਤੇ ਪਿਉ-ਦਾਦੇ ਦੇ ਖ਼ਜ਼ਾਨੇ ਨੂੰ, ਚੂਹਿਆਂ ਤੇ ਸਿਉਂਕ ਦੇ ਮੂੰਹੋਂ ਖੋਹ ਕੇ, ਸਾਹਿਤ ਸੰਸਾਰ ਦੀ ਸੇਵਾ ਕਰ ਸਕਾਂਗੇ।

ਇਸ ਪੁਸਤਕ ਨੂੰ ਸਮਰਪਣ ਕਰਨ ਦੇ ਸੰਬੰਧ ਵਿੱਚ, ਮੇਰਾ ਅਕੀਦਾ ਹੈ ਕਿ ਕਿਸੇ ਵੀ ਕਲਾਕਾਰ ਦੀ ਕਲਾ-ਕ੍ਰਿਤੀ ਦੇ ਪਿੱਛੇ ਇਕ ਇਲਾਹੀ ਪ੍ਰੇਰਣਾ ਕਿਸੇ ਗ਼ੈਬੀ ਸੂਰਤ ਵਿੱਚ ਅਸਰ-ਅੰਦਾਜ਼ ਹੁੰਦੀ ਹੈ। ਇਸ ਲਈ ਮੈਂ ਇਸ ਪੁਸਤਕ ਨੂੰ ਭੇਂਟ ਮਾਤਰ, ਬਿਰਹਾ ਸੁਲਤਾਨ ਦੇ ਮੁਰੀਦ ਉਨ੍ਹਾਂ ਨੇਕ ਸੀਰਤ ਮਹਿਬੂਬਾਂ ਦੇ ਨਾਮ ਸਮਰਪਿਤ ਕਰਨ ਦੀ ਤਸੱਲੀ ਮਹਿਸੂਸ ਕਰ ਰਿਹਾ ਹਾਂ, ਜੋ ਜੀਵਨ ਸਾਥੀ ਤਾਂ ਨਾ ਬਣ ਸਕੇ ਪਰ ਕਲਾਤਮਿਕ ਸਿਰਜਣਾ ਦੇ ਦਿਲਬਰੀ ਸਰੋਤ ਜ਼ਰੂਰ ਬਣੇ।

ਹਰ ਕਾਰਜ ਸਮੇਂ ਦੀ ਪਰਿਧੀ ਤੇ ਸੀਮਾ ਵਿੱਚ ਸਾਰੀਆਂ ਸ਼ਕਤੀਆਂ ਨੂੰ ਬੀੜ ਕੇ ਸਿਰੇ ਲਗਦਾ ਹੈ। ਉਸ ਅਨੁਸਾਰ ਸਮਾਜ ਦੀਆਂ ਸਭਿਆਚਾਰਕ ਕਦਰਾਂ-ਕੀਮਤਾਂ ਦੀ ਇਹ ਫੁੱਲਾਂ ਭਰੀ ਚੰਗੇਰ "ਚਾਨਣ ਦਾ ਬਾਗ" ਰਾਹੀਂ ਪੰਜਾਬੀ ਮਾਂ ਬੋਲੀ ਦੇ ਪਾਠਕਾਂ ਨੂੰ ਪੇਸ਼ ਕਰ ਰਿਹਾ ਹਾਂ।

ਮੈਂ ਆਪਣੇ ਧੰਨਭਾਗ ਸਮਝਦਾ ਹਾਂ ਕਿ ਮੈਨੂੰ ਇਸ ਮਾਰਗ ਦੀ ਹੁਣ ਸੋਝੀ ਪੈਣੀ ਸ਼ੁਰੂ ਹੋਈ ਹੈ। ਇਹ ਹੁਣ ਪਾਠਕਾਂ ਦੀ ਜ਼ਰਾ-ਨਿਵਾਜ਼ੀ ਹੋਵੇਗੀ ਕਿ ਉਹ ਮੈਨੂੰ ਉਂਗਲੀ ਨਾਲ ਲਾ ਕੇ ਕਿੱਥੋਂ ਤੱਕ ਇਸ ਸਾਹਿਤ ਸੇਵਾ ਦੇ ਮਾਰਗ ਤੇ ਲੈ ਕੇ ਚਲਦੇ ਹਨ।

ਡਾ. ਆਤਮ ਹਮਰਾਹੀ ਬੇਸ਼ਕ ਚੱਲਣ ਫਿਰਨ ਤੋਂ ਅਸਮਰਥ ਹੋਣ ਕਰਕੇ ਇਸ ਸਮੇਂ ਦੌਰਾਨ ਮੈਨੂੰ ਮਿਲ ਨਹੀਂ ਸਕੇ ਪਰ ਟੈਲੀਫ਼ੋਨ ਤੇ ਉਹਨਾਂ ਦੇ ਸਵੇਰੇ-ਸ਼ਾਮ ਕੁਲਬੀਰ ਜ਼ਿੰਦਾਬਾਦ ਦੀ ਆਸ਼ੀਰਵਾਦੀ ਟੁਣਕਾਰ ਹੁੰਦੀ ਰਹੀ। ਜਿਸ ਦੇ ਸਦਕਾ ਅਕਾਲ ਪੁਰਖ ਤੋਂ ਲੈ ਕੇ ਗੁਰੂਆਂ ਤੋਂ ਅੱਗੇ ਗੁਰੂ ਘਰ ਦੇ ਮੁਰੀਦਾਂ ਤੱਕ ਅਤੇ ਅੱਗੇ ਸਾਧ-ਸੰਗਤ ਤੱਕ ਤੇ ਉਸ ਤੋਂ ਵੀ ਅੱਗੇ ਆਪਣੇ ਬਜ਼ੁਰਗਾਂ ਤੱਕ ਸਮੇਤ ਆਪਣੇ ਹਾਣ-ਪ੍ਰਵਾਣ ਦੇ ਸਾਥੀ ਸੰਗੀਆਂ ਤੇ ਸਨੇਹੀਆਂ ਦੇ ਆਸ਼ੀਰਵਾਦ ਮਿਲਣ ਕਰਕੇ, ਮੇਰੇ ਵਰਗਾ ਇਕ ਅੱਧਪੜ੍ਹ ਪੁਰਾਣੇ ਕਿੱਸਾਕਾਰਾਂ ਨੂੰ ਸ਼ਰਧਾ ਵਜੋਂ ਨਮਨ ਕਰਦਾ ਹੋਇਆ, ਚੋਣਵੀਆਂ ਵੰਨਗੀਆਂ ਲੈ ਕੇ ਆਪ ਜੀ ਦੇ ਸਨਮੁੱਖ ਹੈ। ਮੈਨੂੰ ਕੋਈ ਸਾਹਿਤਕਾਰ ਹੋਣ ਦਾ ਦਾਅਵਾ ਨਹੀਂ ਤੇ ਨਾ ਹੀ ਕੋਈ ਆਲਮ-ਫ਼ਾਜ਼ਲ ਹੋਣ ਦਾ ਭੁਲੇਖਾ ਹੈ।

ਨਾ ਕੋਈ ਆਰਜ਼ੂ ਕਾ ਸਲੀਕਾ, ਨਾ ਬੰਦਗੀ ਹੀ ਕੋਈ ਬੰਦਗੀ ਹੈ,
ਯੇ ਤੋ ਤੇਰਾ ਕਰਮ ਹੈ, ਮੇਰੇ ਮੌਲਾ ਕਿ ਬਾਤ ਬਨੀ ਹੋਈ ਹੈ।

ਇਸ ਲਈ ਮੇਰੀ ਪ੍ਰਾਰਥਨਾ ਹੈ ਕਿ ਅਕਾਲ ਪੁਰਖ ਵਾਹਿਗੁਰੂ ਇਸ ਨਿਗੂਣੇ ਜਿਹੇ ਉਪਰਾਲੇ ਨੂੰ ਆਪਣੇ ਬੇ-ਬਹਾ ਜ਼ਰਾ-ਨਿਵਾਜ਼ੀ ਨਾਲ ਨਿਵਾਜਣ। ਇਸ ਦੇ ਨਾਲ ਹੀ ਆਪ ਜੀ ਵਰਗੇ ਅਣਗਿਣਤ ਸੁਹਿਰਦ ਪਾਠਕਾਂ ਨੂੰ ਬੇਨਤੀ ਹੈ ਕਿ ਉਹ ਇਸ ਪਲੇਠੇ ਪ੍ਰਯਤਨ ਲਈ ਭਰਵੇਂ ਹੁੰਗਾਰੇ ਤੇ ਅਸ਼ੀਰਵਾਦ ਦੀ ਛਹਿਬਰ ਲਾਉਣ ਦੀ ਕ੍ਰਿਪਾਲਤਾ ਕਰਨ।

ਬਕਲਮ ਖ਼ੁਦ

**ਕੁਲਬੀਰ ਸਿੰਘ ਸਿੱਧੂ**

# ਚਾਨਣ ਦੇ ਬਾਗ਼ ਦਾ ਪੂਰ-ਪਰਿਵਾਰ

## ਕੁਲਬੀਰ ਸਿੰਘ ਸਿੱਧੂ

ਜਿਵੇਂ ਕਿ ਸੁਣਦੇ ਆਏ ਹਾਂ ਕਿ ਕੁਦਰਤ ਨੇ ਜਦੋਂ ਸਮੇਂ ਅਨੁਸਾਰ ਤੁਹਾਡੇ ਕਿਸੇ ਚੰਗੇ ਸੰਸਕਾਰਾਂ ਕਰਕੇ ਕੋਈ ਰਚਨਾਤਮਿਕ ਕੰਮ ਤੁਹਾਡੇ ਤੋਂ ਕਰਾਉਣਾ ਹੁੰਦਾ ਹੈ ਤਾਂ ਰਚਨਾਤਮਿਕ ਅੰਕੁਰ, ਜੋ ਤੁਹਾਡੀ ਚੇਤਨਾ ਵਿੱਚ ਪਹਿਲਾਂ ਹੀ ਪਿਆ ਹੁੰਦਾ, ਉਦੋਂ ਇਹ ਅੰਤਰੀਵ ਰਚਨਾ-ਬੀਜ ਸੁੱਤੇ-ਸਿੱਧ ਹੀ ਵਿਸਫੋਟਤ ਹੋ ਜਾਂਦਾ ਹੈ। ਸੋ ਇਸ ਤੋਂ ਪਹਿਲਾਂ ਸਾਹਿਤਕ ਖੇਤਰ ਵਿੱਚ ਨਾ ਤਾਂ ਮੇਰੀ ਕੋਈ ਦੇਣ ਹੈ ਅਤੇ ਨਾ ਹੀ ਇਸ ਸਬੰਧੀ ਮੇਰੀ ਕੋਈ ਟਰੇਨਿੰਗ ਹੀ ਹੋਈ ਹੈ। ਸਿਵਾਏ ਇਸ ਦੇ ਕਿ ਅਫ਼ਸਰ ਹੋਣ ਦੇ ਨਾਤੇ ਕਦੇ ਕਦੇ ਸੋਵੀਨਰਾਂ ਵਾਸਤੇ ਦੋਸਤਾਂ ਦੀ ਮੰਗ ਉਤੇ ਕੋਈ ਆਰਟੀਕਲ ਜਾਂ ਸੰਦੇਸ਼ ਆਦਿ ਲਿਖਿਆ ਹੋਵੇ। ਸੋ ਇਉਂ ਮੈਂ ਦਸ-ਪੰਜ ਸੰਦੇਸ਼ਾਂ ਅਤੇ ਇੰਨੇ ਕੁ ਆਰਟੀਕਲਾਂ ਤੋਂ ਵੱਧ ਕੁਝ ਨਹੀਂ ਲਿਖਿਆ ਸੀ। ਜਿਥੋਂ ਤਕ ਸਰਕਾਰੀ ਲਿਖਾ-ਪੜ੍ਹੀ ਦੀ ਗੱਲ ਹੈ ਉਸ ਬਾਰੇ ਤਾਂ ਸੁਭਾਨ-ਅਲਾ ਹੀ ਕਹਿ ਲਈਏ।

ਜਦੋਂ ਅਨੰਦਪੁਰ ਸਾਹਿਬ ਦਾ 300 ਸਾਲਾ ਖਾਲਸਾ ਸਾਜਨਾ ਦਿਵਸ ਮਨਾਉਣ ਲਈ ਸਰਕਾਰ ਨੇ ਮੈਨੂੰ ਰੋਪੜ ਵਿਖੇ ਨਿਯੁਕਤ ਕੀਤਾ ਤਾਂ ਮੈਨੂੰ ਇਕ ਅਜੀਬ ਅਨੁਭਵ ਹੋਇਆ। ਦਸਮੇਸ਼ ਦੇ ਘੋੜੇ ਦੀਆਂ ਟਾਪਾਂ, ਚਿੱਟੇ ਬਾਜ਼ਾਂ ਦੀਆਂ ਉਡਾਰੀਆਂ ਕਲਗੀਧਰ ਦੇ ਚਰਨਾਂ ਰਾਹੀਂ ਪਵਿੱਤਰ ਰਾਹਾਂ ਨੇ, ਮੇਰੇ ਅੰਦਰ ਇਕ ਹੁਲਾਸ ਜੇਹਾ ਭਰ ਦਿੱਤਾ। ਮੇਰੇ ਅੰਦਰ ਇਕ ਚੇਤਨਾ ਜੇਹੀ ਅਨੁਭਵ ਹੋਈ। ਉਸ ਚੇਤਨਾ ਨੇ ਮੇਰੇ ਅੰਦਰਲੇ ਲੇਖਕ ਨੂੰ ਟੁੰਬਿਆ। ਇਉਂ ਮਹਿਸੂਸ ਹੋਇਆ ਕਿ ਮੇਰੀ ਹਸਤੀ ਨੂੰ ਕੋਈ ਹਲੂਣ ਕੇ ਮੈਨੂੰ ਲਿਖਣ ਦੀ ਪ੍ਰੇਰਣਾ ਦੇ ਰਿਹਾ ਹੈ। ਇਸ ਪ੍ਰੇਰਣਾ ਦੇ ਨਾਲ ਪ੍ਰੋ. ਗੁਰਚਰਨ ਸਿੰਘ ਛੀਨਾ, ਵਰਗਿਆਂ ਦੀ ਸਲਾਹ ਨਾਲ ਅਜੇਹਾ ਸੁਮੇਲ ਹੋਇਆ ਕਿ ਮੈਂ ਕਲਮ ਫੜ ਕੇ ਆਪਣੇ ਉਦਗਾਰਾਂ ਅਤੇ ਭਾਵਾਂ ਨੂੰ ਚਿਤਰਣ ਦਾ ਉਪਰਾਲਾ ਕਰਨ ਲੱਗਾ। ਮੈਨੂੰ ਜਾਪਦਾ ਹੈ ਕਿ ਇਹ ਮੇਰੇ ਪੂਰਬਲੇ ਸੰਸਕਾਰਾਂ ਦਾ ਉਜਾਗਰ ਹੋਣਾ ਹੀ ਸੀ।

ਇਨ੍ਹਾਂ ਸੰਸਕਾਰਾਂ ਵਜੋਂ ਮੇਰੇ ਮਾਤਾ ਪਿਤਾ ਦੇ ਜੀਵਨ ਦਾ ਸਿੱਕੇਬੰਦ ਮੁਹਰਛਾਪ ਪ੍ਰਭਾਵ ਲਹੂ ਮਾਸ ਤਾਂ ਕੀ, ਰੋਮ ਰੋਮ ਵਿੱਚ ਰਚਿਆ ਹੋਇਆ ਹੈ—ਕਿਹੜਾ ਪ੍ਰਸੰਗ ਛੋਹਿਆ ਜਾਵੇ ਤੇ ਕਿਹੜਾ ਛੱਡਿਆ ਜਾਵੇ। ਖ਼ੈਰ ਵੰਨਗੀ ਵਜੋਂ ਬਿਆਨਿਆ ਜਾ ਸਕਦਾ ਹੈ ਕਿ ਮੇਰੇ ਪਿਤਾ ਸਰਦਾਰ ਅਜਮੇਰ ਸਿੰਘ ਜ਼ਿਲ੍ਹਾ ਰੂਪਨਗਰ ਵਿੱਚ ਜਦੋਂ ਮੈਨੂੰ ਮਿਲਣ ਆਏ ਤਾਂ ਉਨ੍ਹਾਂ ਨੇ ਆਪਣੀ ਨੇਕ ਖ਼ਿਆਲੀ ਤੋਂ ਬੁਲੰਦ ਤਰੀਨ ਇਖ਼ਲਾਕੀ ਜ਼ਿੰਦਗੀ ਦੇ ਤਜਰਬੇ ਦੇ ਆਧਾਰ ਤੇ ਮੈਨੂੰ ਕਿਹਾ ਗੁਰੂ ਦੀ ਕਿਰਪਾ ਨਾਲ ਬੇਟਾ, ਤੁਸੀਂ ਡੀ. ਸੀ. ਬਣੇ ਹੋ ਪਰ ਮੇਰੇ ਵਰਗੇ ਉਹ ਲੋਕ ਜੋ ਆਜ਼ਾਦੀ ਤੋਂ ਪਹਿਲਾਂ ਦੇ ਹਨ ਅਤੇ ਜਿਨ੍ਹਾਂ ਨੇ ਅੰਗ੍ਰੇਜ਼ੀ ਰਾਜ ਵੇਖਿਆ

ਹੈ, ਉਨ੍ਹਾਂ ਲਈ ਤੁਸੀਂ ਬਤੌਰ ਡੀ. ਸੀ.; ਸਾਡੇ ਤਸੱਵਰ ਦੀ ਸਹੀ ਤਸਵੀਰ ਨਹੀਂ ਹੋ। ਸਗੋਂ ਸਾਨੂੰ ਤਾਂ ਤੁਸੀਂ ਉਸ ਰਾਜ ਦਾ ਬਦਲਿਆ ਪਰਛਾਵਾਂ ਹੀ ਦਿਸਦੇ ਹੋ। ਕਿਉਂਕਿ ਤੁਹਾਡੇ ਵਿੱਚ ਦੇਸ਼ ਭਗਤੀ ਤੇ ਦੇਸ਼ ਪ੍ਰਸਤੀ ਦੇ ਮਾਦੇ ਦੀ ਘਾਟ ਦਿਸਦੀ ਹੈ। ਲੋਕ ਸੇਵਾ ਨੂੰ ਵੀ ਤੁਸੀਂ ਬੱਧੀ ਰੁੱਧੀ ਡਿਊਟੀ ਹੀ ਸਮਝਦੇ ਹੋ। ਪਰ ਇਕ ਗੱਲ ਦੀ ਖ਼ੁਸ਼ੀ ਵੀ ਹੈ ਕਿ ਬੇਟਾ ਤੁਹਾਨੂੰ ਧਰਤੀ ਦੇ ਉਸ ਖਿੱਤੇ ਦੀ ਸੇਵਾ ਮਿਲੀ ਹੈ, ਜਿਥੋਂ ਦੇ ਇਕ ਇਕ ਜ਼ਰੇ ਦਾ ਸਾਰਾ ਦੇਸ ਰਿਣੀ ਹੈ। ਇਸ ਲਈ ਇਲਾਕੇ ਦੇ ਵਿਕਾਸ ਵਿੱਚ ਕੋਈ ਕਸਰ ਬਾਕੀ ਨਾ ਛੱਡਿਓ।

ਮੈਨੂੰ ਬੀਤੇ ਕੱਲ ਵਾਂਗ ਯਾਦ ਹੈ ਕਿ ਮੇਰੇ ਪਿਤਾ ਜੀ ਦੇ ਸਵਰਗਵਾਸ ਹੋਣ ਤੋਂ ਤਿੰਨ ਦਿਨ ਪਹਿਲਾਂ 15 ਅਗਸਤ, 1998 ਨੂੰ ਜਦੋਂ ਮੈਂ ਉਹਨਾਂ ਦੀ ਤਿਮਾਰਦਾਰੀ ਲਈ ਰੂਪ ਨਗਰ ਤੋਂ ਆਪਣੇ ਘਰ, ਚੱਕ ਖੜਕ ਸਿੰਘ ਵਾਲਾ, ਜ਼ਿਲ੍ਹਾ ਬਠਿੰਡਾ ਗਿਆ, ਤਾਂ ਉਹਨਾਂ ਨੇ ਮੈਨੂੰ ਮੇਰਾ ਫ਼ਰਜ਼ ਫਿਰ ਦ੍ਰਿੜ੍ਹ ਕਰਵਾਇਆ। ਉਹਨਾਂ ਕਿਹਾ, "ਗੁਰੂ ਦੀ ਕ੍ਰਿਪਾ ਹੈ ਕਿ ਤੁਸੀਂ 300 ਸਾਲਾ, ਖਾਲਸਾ ਸਾਜਣਾ ਦਿਵਸ ਦੀ ਸੇਵਾ ਲਈ ਲਗਾਏ ਗਏ ਹੋ। ਬੇਟਾ ਇਸ ਤੋਂ ਇਲਾਵਾ ਕੀ ਤੁਸੀਂ ਕਦੇ ਸੋਚਿਆ ਹੈ ਕਿ ਆਪਣਾ ਮਾਲਵੇ ਦਾ ਇਲਾਕਾ ਤੇ ਇੱਥੋਂ ਦੀਆਂ ਕਿੰਨੀਆਂ ਹੀ ਪੀੜ੍ਹੀਆਂ, ਜ਼ਿਲ੍ਹਾ ਰੋਪੜ ਦੇ ਲੋਕਾਂ ਦੀਆਂ ਰਿਣੀ ਹਨ ਕਿਉਂਕਿ ਰੋਪੜ ਪਾਣੀ ਤੇ ਬਿਜਲੀ ਪ੍ਰਦਾਨ ਕਰਦਾ ਹੈ। ਬੇਟਾ ਇਕ ਇਕ ਪਲ, ਉਸ ਜ਼ਿਲ੍ਹੇ ਦਾ ਰਿਣ ਲਾਹੁਣ ਦੀ ਖ਼ਾਤਰ ਸੇਵਾ ਵਿੱਚ ਲਾ ਕੇ, ਆਪਣੀ ਸੇਵਾ ਸਕਾਰਥ ਕਰੋ। ਇਹ ਸਰੀਰ ਤਾਂ ਨਾਸ਼ਵਾਨ ਹੈ, ਜਦੋਂ ਤਕ ਇਸ ਵਿੱਚ ਜਾਨ-ਪ੍ਰਾਣ ਹੈ, ਤੇਰੇ ਭੈਣ ਭਾਈ ਮੇਰੀ ਸੇਵਾ ਵਿੱਚ ਲਗੇ ਹੋਏ ਹਨ ਤੇ ਲਗੇ ਰਹਿਣਗੇ, ਤੂੰ ਨਿਸ਼ਚਿੰਤ ਹੋ ਕੇ ਗੁਰੂ ਸੇਵਾ ਵਿੱਚ ਜ਼ਿਲ੍ਹਾ ਰੋਪੜ ਦੀ ਉਸ ਪਾਵਨ ਧਰਤੀ ਦੀ ਸੇਵਾ ਵਿੱਚ ਲੱਗਾ ਰਹਿ।" ਇਉਂ ਪਹਿਲੇ ਤੋਂ ਅੰਤਮ ਆਦੇਸ਼ ਤੱਕ ਇਕ ਪਿਤਾ ਵਲੋਂ ਆਪਣੇ ਪੁੱਤਰ ਨੂੰ ਸ਼ੁਭ ਕਰਮਨ ਦਾ, ਗੀਤਾ ਉਪਦੇਸ਼ ਦੇ ਕੇ, ਕਰਮਵੀਰ ਬਣਨ ਦਾ ਵਚਨ ਦ੍ਰਿੜ੍ਹਾਇਆ ਜਾਂਦਾ ਰਿਹਾ।

ਪਿਤਾ ਜੀ ਤੋਂ ਵਧ ਮਾਤਾ ਸਰਦਾਰਨੀ ਮਹਿੰਦਰ ਕੌਰ ਦੀ ਜੀਵਨ ਸ਼ੈਲੀ ਦੇ ਪ੍ਰਭਾਵ ਦੀ ਅਮਿਟ ਛਾਪ ਮੇਰੀ ਬੋਲਣ ਸ਼ੈਲੀ ਅਤੇ ਮੇਰੀ ਸਾਹਿਤਕ ਜਾਂ ਰਚਨਾਤਮਿਕ ਬਿਰਤੀ ਤੇ ਪ੍ਰਤੱਖ ਹੈ। ਮੈਨੂੰ ਪਤਾ ਹੈ ਕਿ ਮਾਤਾ ਜੀ ਲਾਇਲਪੁਰ ਤੋਂ 1939 ਵਿੱਚ ਵਿਆਹ ਤੋਂ ਬਾਅਦ ਮਾਲਵੇ ਦੇ ਅੱਧਪੜ੍ਹ ਨਹੀਂ, ਸਗੋਂ ਅਨਪੜ੍ਹ ਮਾਹੌਲ ਵਿੱਚ ਸਾਡੇ ਪਿੰਡ ਆਏ। ਮੇਰੀ ਚਾਰ ਸਾਲ ਦੀ ਉਮਰ ਤੋਂ ਲੈ ਕੇ 1984 ਵਿੱਚ ਉਹਨਾਂ ਦੇ ਸਵਰਗਵਾਸ ਹੋਣ ਤੱਕ, ਜੇ ਮੈਨੂੰ, ਉਨ੍ਹਾਂ ਦੇ ਬਹੁਤ ਵੱਡੇ ਪ੍ਰਭਾਵ ਦੀ ਸੋਝੀ ਹੈ ਤਾਂ ਉਹ, ਉਨ੍ਹਾਂ ਦੀ ਧਾਰਮਿਕ ਬਿਰਤੀ, ਸਮਾਜ ਸੇਵਾ ਦੀ ਲਗਨ ਅਤੇ ਸਾਹਿਤਕ ਰੁਚੀ ਦੀ ਹੈ। ਅਖ਼ੀਰ ਤਕ, ਪੁੱਤ ਪੋਤਰਿਆਂ ਤਕ ਉਨ੍ਹਾਂ ਨੇ ਕੋਸ਼ਿਸ਼ ਕੀਤੀ ਕਿ ਸਾਡਾ ਆਚਰਣ ਅਤੇ ਸਾਡੀ ਭਾਸ਼ਾ ਵਿੱਚ ਮਲਵੱਈ ਅਖੜਪਣ ਦੀ ਥਾਂ ਸੁਹਜਵਾਦ, ਮਿਠਾਸ ਅਤੇ ਕੋਮਲਤਾ ਆ ਸਕੇ। ਮਾਤਾ ਜੀ ਧਰਮੀ ਇੰਨੇ ਸਨ ਕਿ ਉਨ੍ਹਾਂ ਦੇ ਅਖੀਰਲੇ ਸਮੇਂ ਵਿੱਚ ਜਦੋਂ ਓਹੜ-ਪੋਹੜ ਵਜੋਂ ਸੰਤ-ਮਹਾਤਮਾ ਦੇ ਦਰ ਤੇ, ਉਨ੍ਹਾਂ ਨੂੰ ਨਾਲ ਲੈ ਕੇ ਗਏ ਤਾਂ ਉਨਾਂ ਨੇ, ਨਾ ਤਾਂ ਆਪਣੀ ਬਿਮਾਰੀ ਤੋਂ ਨਜਾਤ ਮੰਗੀ ਤੇ ਨਾ ਹੀ ਲੰਮੀ ਉਮਰ ਦੀ ਮੰਗ ਕੀਤੀ। ਸਗੋਂ ਉਨ੍ਹਾਂ ਦੀ ਕਾਮਨਾ ਸੀ ਕਿ ਪ੍ਰਮਾਤਮਾ ਉਨ੍ਹਾਂ ਦੇ ਧੀਆਂ ਪੁੱਤਾਂ ਦੇ ਪਰਿਵਾਰ ਨੂੰ ਰੱਬ ਦੀ ਰਜ਼ਾ ਵਿੱਚ ਰਹਿਣ ਦਾ ਬਲ ਬਖ਼ਸ਼ੇ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਉਨ੍ਹਾਂ ਨੇ ਰਾਤ ਨੂੰ 11 ਵਜੇ ਸੌਣਾ, ਸਵੇਰੇ 3-4 ਵਜੇ ਉੱਠ ਕੇ ਗੁਰਬਾਣੀ ਦਾ ਪਾਠ ਕਰਕੇ ਸੰਸਾਰਕ ਜ਼ਿੰਮੇਵਾਰੀਆਂ

ਨੂੰ ਨਿਭਾਉਣ ਅਤੇ ਪਿੰਡ ਦੇ ਲੋਕਾਂ ਦੀ ਖ਼ੁਸ਼ੀ ਅਤੇ .ਗਮੀ ਵਿੱਚ ਸ਼ਰੀਕ ਹੋਣਾ। ਸਾਡੇ ਪਿੰਡ ਦੀ ਉਹ ਪਹਿਲੀ ਸੁਆਣੀ ਸੀ ਜਿਸ ਨੇ ਖੇਤ ਮਜਦੂਰਾਂ ਤੇ ਸੀਰੀਆਂ, ਪਾਲੀਆਂ ਲਈ ਭੱਤੇ ਵਿੱਚ ਘਿਉ ਦਾ ਚੋਪੜ ਤੇ ਦਾਲ ਸਬਜ਼ੀ ਦਾ ਪ੍ਰਚਲਨ ਕੀਤਾ। ਗੁਰਬਾਣੀ ਉਨ੍ਹਾਂ ਨੂੰ ਇੰਨੀ ਯਾਦ ਸੀ ਕਿ ਉਹ ਜਾਣਦੇ ਸਨ ਕਿ ਕਿਹੜਾ ਸ਼ਬਦ ਕਿਸ ਪਾਤਸ਼ਾਹੀ ਨੇ ਰਚਿਆ ਹੈ। ਤੇ ਇਹ ਸ਼ਬਦ ਕਿਸ ਰਾਗ ਵਿੱਚ ਹੈ। ਜਦੋਂ ਲੜਕੀਆਂ ਨੂੰ ਪੜ੍ਹਾਉਣਾ ਚੰਗਾ ਨਹੀਂ ਸਮਝਿਆ ਜਾਂਦਾ ਸੀ, ਉਸ ਸਮੇਂ ਵਿੱਚ ਉਹ ਅੱਠਵੀਂ, ਨੌਂਵੀਂ ਤੱਕ ਪੜ੍ਹੇ ਹੋਏ ਸਨ। ਸਾਹਿਤਕ ਰੁਚੀ ਸਦਕਾ ਭਾਈ ਵੀਰ ਸਿੰਘ, ਧਨੀ ਰਾਮ ਚਾਤ੍ਰਿਕ, ਪ੍ਰੋਫੈਸਰ ਮੋਹਨ ਸਿੰਘ, ਅੰਮ੍ਰਿਤਾ ਪ੍ਰੀਤਮ ਤੇ ਗੁਰਬਖ਼ਸ਼ ਸਿੰਘ ਪ੍ਰੀਤਲੜੀ ਦੀ ਤਕਰੀਬਨ ਸਾਰੀ ਰਚਨਾ ਉਨ੍ਹਾਂ ਨੇ ਪੜ੍ਹੀ ਹੋਈ ਸੀ ਤੇ ਬਹੁਤ ਵੱਡਾ ਹਿੱਸਾ ਉਨ੍ਹਾਂ ਨੂੰ ਜਬਾਨੀ ਯਾਦ ਸੀ। ਜਿਥੋਂ ਤੱਕ ਉਨ੍ਹਾਂ ਦੀ ਭਾਸ਼ਾ ਤੇ ਸ਼ੈਲੀ ਦਾ ਸਬੰਧ ਹੈ, ਸੈਂਕੜੇ ਨਹੀਂ ਹਜ਼ਾਰਾਂ ਅਖਾਣਾਂ ਤੇ ਮੁਹਾਵਰੇ ਉਨ੍ਹਾਂ ਦੇ ਯਾਦ ਸਨ ਅਤੇ ਮੌਕੇ ਅਨੁਸਰ ਜੜਨ ਤੋਂ ਬਿਨਾਂ ਗੱਲ ਨਹੀਂ ਸਨ ਕਰਦੇ। ਹੁਣ ਜਦੋਂ ਕੋਈ ਕਹਿੰਦਾ ਹੈ ਕਿ ਬਾਈ ਜੀ, "ਤੁਹਾਡੇ ਅਖਾਣ-ਮੁਹਾਵਰੇ ਅਤੇ ਮਜ਼ਾਕੀਆ ਟੋਟਕੇ ਤਾਂ ਪੰਜਾਬ ਪ੍ਰਸਿੱਧ ਹੋ ਚੁੱਕੇ ਹਨ", ਤਾਂ ਮੈਨੂੰ ਖ਼ਿਆਲ ਆਉਂਦਾ ਹੈ ਕਿ ਇਹ ਮੈਨੂੰ ਆਪਣੀ ਮਾਂ ਦੇ ਸ਼ੀਰੀਂ ਦੁੱਧ ਤੋਂ ਮਿਲੇ ਹਨ।

ਇਸ ਤੋਂ ਬਾਅਦ ਮੇਰੇ ਦਾਦਾ ਸ੍ਰੀ ਈਸ਼ਵਰ ਸਿੰਘ ਜੀ ਦਾ ਪ੍ਰਤੱਖ ਪ੍ਰਭਾਵ ਮੇਰੇ ਤੇ ਪਿਆ, ਜਿਨ੍ਹਾਂ ਕੋਲ ਮੋਗੇ ਵਿਖੇ ਰਹਿ ਕੇ ਮੈਂ ਬੀ. ਏ. ਤੱਕ ਪੜ੍ਹਿਆ। ਬਾਬਾ ਜੀ ਆਪ ਮਾਲਵੇ ਦੇ 1907 ਈ. ਦੇ ਦੋ-ਚਾਰ ਗਰੈਜੁਏਟਾਂ ਵਿਚੋਂ ਇਕ ਸਨ। ਮੈਂ ਅੱਠਵੀਂ ਤੋਂ ਬੀ. ਏ. ਤੱਕ ਉਨ੍ਹਾਂ ਕੋਲ ਰਿਹਾ। ਇਸ ਲਈ ਉਨ੍ਹਾਂ ਦੀ ਪ੍ਰਤਿਭਾ ਦਾ ਮੇਰੇ ਤੇ ਪ੍ਰਭਾਵ ਪੈਣਾ ਲਾਜ਼ਮੀ ਸੀ। ਮੇਰੇ ਪਿਤਾ ਜੀ ਵੀ ਸੰਨ 1929 ਈ. ਦੇ ਗਰੈਜੂਏਟ ਸਨ ਤੇ ਗਰੈਜੂਏਟ ਵੀ ਇਹੋ ਜਿਹੇ ਸਨ ਕਿ ਮੈਂ ਐੱਮ. ਏ. ਇੰਗਲਿਸ਼ ਪਾਸ ਕਰ ਲਈ, ਐੱਮ. ਏ. ਹਿਸਟਰੀ ਪਾਸ ਕਰ ਲਈ ਤੇ ਪੀ. ਸੀ. ਐੱਸ. ਤੇ ਆਈ. ਏ. ਐੱਸ. ਦੇ ਰੁਤਬਿਆਂ ਨੂੰ ਵੀ ਪਹੁੰਚਿਆ। ਪਰ ਲਿਖਣ ਸ਼ੈਲੀ ਦੀ ਘਾਟ ਵਜੋਂ ਆਪਣੇ ਪਿਤਾ ਜੀ ਨੂੰ ਚਿੱਠੀ ਲਿਖਣ ਦਾ ਹੌਂਸਲਾ ਘੱਟ ਹੀ ਕਰਦਾ ਸੀ। ਜੇ ਕਦੇ ਕੋਈ ਚਿੱਠੀ ਲਿਖੀ ਤਾਂ ਉਸ ਨਾਲ ਵਿਆਕਰਣ ਦੇ ਪੱਖੋਂ ਅਤੇ ਵਾਕ ਬਣਤਰ ਦੇ ਪੱਖੋਂ ਪਿਤਾ ਜੀ ਵਲੋਂ ਸੋਧਿਆ ਹੋਇਆ ਰੂਪ ਵਾਪਸ ਮਿਲਿਆ। ਕਈ ਵਾਰ ਉਨ੍ਹਾਂ ਨੇ ਵਿਅੰਗਾਤਮਿਕ ਤਰੀਕੇ ਨਾਲ ਪੁੱਛਣਾ ਕਿ, "ਬੇਟਾ ! ਕੀ ਤੂੰ ਇੰਗਲਿਸ਼ ਦੀ ਐੱਮ. ਏ. ਹੀ ਕੀਤੀ ਹੈ ?" ਮੇਰਾ ਜਵਾਬ ਮਚਲੇ ਜੱਟ ਵਰਗਾ ਹੁੰਦਾ ਸੀ, "ਪਾਪਾ ਜੀ, ਪਹਿਲੀ ਗੱਲ ਤਾਂ ਇਹ ਹੈ ਕਿ ਮੈਂ ਐੱਮ. ਏ. ਇੰਗਲਿਸ਼ ਭਾਸ਼ਾ ਦੀ ਨਹੀਂ ਕੀਤੀ, ਸਗੋਂ ਸਾਹਿਤ ਦੀ ਕੀਤੀ ਹੈ।" ਤੇ ਨਾਲ ਹੀ ਆਪਣੀ ਕਮਜ਼ੋਰੀ ਕਬੂਲਦੇ ਹੋਏ ਨਮੋਸ਼ੀ ਭਰੇ ਲਹਿਜੇ ਵਿੱਚ ਕਹਿਣਾ ਕਿ, "ਮੈਂ ਐੱਮ. ਏ. ਇੰਗਲਿਸ਼ ਵੀ ਪੰਜਾਬੀ ਮਾਧਿਅਮ ਨਾਲ ਕੀਤੀ ਹੈ।"

ਮੈਨੂੰ ਘਰ ਗ੍ਰਿਹਸਤੀ ਤੋਂ ਇਸ ਜੀਵਨ ਦੇ ਗਾਡੀ ਰਾਹ ਵਿੱਚ ਭਰਪੂਰ ਸਹਿਯੋਗ ਮਿਲਿਆ। 1980 ਤੋਂ ਹੁਣ ਤਕ ਅਤੇ ਖ਼ਾਸ ਤੌਰ ਤੇ ਅਨੰਦਪੁਰ ਸਾਹਿਬ ਵਿਖੇ 300 ਸਾਲਾ ਸਮਾਗਮਾਂ ਦੀ ਸੇਵਾ ਸਮੇਂ, ਜੋ ਕਬੀਲਦਾਰੀ ਦਾ ਦੁਨਿਆਵੀ ਬੋਝ ਸਭ ਤੋਂ ਵੱਧ ਕਿਸੇ ਨੇ ਮੇਰੇ ਨਾਲ ਵੰਡਾਇਆ ਤਾਂ ਉਹ ਹਨ, ਮੇਰੀ ਧਰਮ ਪਤਨੀ ਤੇ ਦੋਨੋਂ ਬੇਟੇ। ਇਨ੍ਹਾਂ ਨੂੰ ਜੋ ਕੋਈ ਮਾੜੀ ਮੋਟੀ ਔਖ ਆਈ ਤਾਂ ਖ਼ੁਸ਼ੀ-ਖ਼ੁਸ਼ੀ ਹੰਡਾ ਲਈ ਤੇ ਮੈਨੂੰ ਏਡੇ ਵੱਡੇ ਕਾਰਜ ਲਈ ਘਰ ਦੇ ਫਿਕਰਾਂ ਤੋਂ ਸੁਰਖਰੂ ਰੱਖਿਆ। ਦੋ ਸਾਲ ਦੇ ਸਮੇਂ ਵਿੱਚ ਘਰ

ਗ੍ਰਿਹਸਤੀ ਦੇ ਲੂਣ ਤੇਲ ਦਾ ਫ਼ਿਕਰ ਸੁਖਜੀਤ ਜਾਣੇ ਜਾਂ ਬੇਟੇ ਦਮਨਬੀਰ ਤੇ ਅਮਨਬੀਰ ਹੀ ਜਾਣਨ, ਜਿੰਨਾਂ ਨੇ ਇਹ ਸਮਾਂ, ਗੁਰੂ ਪ੍ਰਸਾਦਿ ਸਮਝਦੇ ਹੋਏ ਮਾਣਿਆ। ਮੈਨੂੰ ਸਾਡੇ ਘਰ ਦੀ ਸਥਿਤੀ ਦਾ ਅਕਸਰ ਅਹਿਸਾਸ ਹੁੰਦਾ ਰਿਹਾ ਕਿ ਜਦੋਂ ਵੀ ਕਿਸੇ ਨੇ ਘਰ ਆਉਣਾ ਤਾਂ ਉਸ ਨੇ ਸ਼ਿਸ਼ਟਾਚਾਰ ਦੇ ਨਾਤੇ ਪੁੱਛਣਾ ਕਿ ਬੇਟੇ ਕਿਹੜੀ ਕਲਾਸ ਵਿੱਚ ਹੋ ਗਏ ਹਨ ਤਾਂ ਮੈਂ ਦੱਸਣਾ ਕਿ ਦਮਨਬੀਰ ਦਸਵੀਂ ਕਰ ਰਿਹਾ ਹੈ, ਜਦੋਂ ਕਿ ਦਰਅਸਲ ਉਹ 12ਵੀਂ ਵਿੱਚ ਸੀ ਤੇ ਛੋਟਾ ਬੇਟਾ ਅਮਨਬੀਰ ਜੋ ਦਸਵੀਂ ਵਿੱਚ ਪੜ੍ਹ ਰਿਹਾ ਸੀ ਉਸ ਬਾਰੇ ਮੈਂ ਕਹਿਣਾ ਕਿ ਉਹ ਨੌਵੀਂ ਵਿੱਚ ਪੜ੍ਹ ਰਿਹਾ ਹੈ। ਬੱਚਿਆਂ ਨੇ ਕਹਿਣਾ ਕਿ ਪਾਪਾ, ਜੇ ਤੁਸੀਂ ਇਕ ਸਾਲ ਹੋਰ ਅਨੰਦਪੁਰ ਸਾਹਿਬ ਦੀ ਸੇਵਾ ਇਸ ਤਰ੍ਹਾਂ ਹੀ ਕਰਦੇ ਰਹੇ ਤਾਂ ਸਾਡੀ ਇਕ-ਇਕ ਜਮਾਤ ਹੋਰ ਘਟਾ ਦਿਉਗੇ।

ਇਸ ਤਰ੍ਹਾਂ ਹੀ 8 ਅਪ੍ਰੈਲ 1999 ਦਾ ਦਿਨ ਸੀ, ਵੱਡੇ ਬੇਟੇ ਨੇ 12ਵੀਂ ਦਾ ਫਾਈਨਲ ਇਮਤਿਹਾਨ ਦੇਣ ਲਈ ਜਾਣਾ ਸੀ। ਸੁਖਜੀਤ ਸ਼ਗਨ ਵਜੋਂ ਬੇਟੇ ਦਾ ਮੂੰਹ ਗੁੜ ਤੇ ਦਹੀਂ ਨਾਲ ਮਿੱਠਾ ਕਰਾਉਣ ਸਮੇਂ ਮੈਨੂੰ ਕਹਿਣ ਲੱਗੀ ਕਿ, "ਤੁਸੀਂ ਅਸ਼ੀਰਵਾਦ ਵਜੋਂ ਬੇਟੇ ਨੂੰ ਅੱਜ ਇਮਤਿਹਾਨ ਲਈ ਆਪ ਤੋਰੋ।' ਮੈਨੂੰ ਯਾਦ ਹੈ ਕਿ ਅਸੀਂ ਸਾਰੇ ਦਮਨਬੀਰ ਨੂੰ ਸ਼ਗਨ ਮਨਾ ਕੇ ਤੋਰ ਰਹੇ ਸਾਂ ਤਾਂ ਮੁਖ ਮੰਤਰੀ ਸਾਹਿਬ ਦਾ ਟੈਲੀਫੋਨ ਆਇਆ ਜੋ ਕਿ ਪ੍ਰਧਾਨ ਮੰਤਰੀ ਜੀ ਦੀ ਅਨੰਦਪੁਰ ਫੇਰੀ ਦੇ ਸਬੰਧ ਵਿੱਚ ਸੀ। ਮੈਂ ਟੈਲੀਫ਼ੋਨ ਕਰਨ ਲਈ ਕੈਂਪ ਦਫ਼ਤਰ ਵਿੱਚ ਆਇਆ ਸੀ ਤਾਂ ਮੁੱਖ ਮੰਤਰੀ ਜੀ ਦੇ ਆਦੇਸ਼ ਨੇ, ਸਾਰੇ ਸ਼ਗਨ-ਸੱਪਤ ਭੁਲਾ ਦਿੱਤੇ ਤੇ ਮੈਂ ਬੇਧਿਆਨੀ ਵਿੱਚ ਹੀ ਪ੍ਰਬੰਧਕੀ ਡਿਊਟੀ ਦੇ ਦਬਾਅ ਹੇਠ, ਪਤਾ ਹੀ ਨਹੀਂ ਲੱਗਾ, ਕਦੋਂ ਕਾਰ ਵਿੱਚ ਬੈਠ ਕੇ ਅਨੰਦਪੁਰ ਸਾਹਿਬ ਲਈ ਰਵਾਨਾ ਹੋ ਗਿਆ। ਤਿੰਨ-ਚਾਰ ਕਿਲੋਮੀਟਰ ਤੇ ਜਾ ਕੇ ਯਾਦ ਆਇਆ ਕਿ ਬੇਟੇ ਨੇ ਤਾਂ ਅੱਜ ਇਮਤਿਹਾਨ ਲਈ ਜਾਣਾ ਸੀ ਤੇ ਮੈਂ ਉਸ ਨੂੰ ਇਮਤਿਹਾਨ ਲਈ ਤੌਰ ਕੇ ਨਹੀਂ ਆਇਆ। ਵਾਇਰਲੈਸ ਤੇ ਮੈਂ ਉਸ ਨੂੰ ਹੌਂਸਲਾ ਤੇ ਵਧਾਈ ਦਿੱਤੀ। ਉਸ ਨੇ ਮੇਰੇ ਨਾਲ ਬੜਾ ਸਹਿੰਦਾ ਜਿਹਾ ਗਿਲਾ ਕੀਤਾ ਕਿ, "ਪਾਪਾ, ਅੱਜ ਤਾਂ ਤੁਸੀਂ ਮੇਰੇ ਲਈ ਦੋ ਮਿੰਟ ਰਾਖਵੇਂ ਕਰ ਲੈਂਦੇ।" ਉਸ ਦੀ ਯਾਚਨਾ ਸੁਣ ਕੇ ਬੇਸ਼ਕ ਮੈਂ ਅੰਤਰੀਵ ਤੋਂ ਉਸ ਦੇ ਇਮਤਿਹਾਨ ਤੇ ਆਪਣੀ ਡਿਊਟੀ ਦੇ ਇਮਤਿਹਾਨ ਦੇ ਖਿਆਲ ਨਾਲ ਝੰਜੋੜਿਆ ਗਿਆ ਪਰ ਇਕ ਛਿਣ ਦੈਵੀ ਸ਼ਕਤੀਆਂ ਨੂੰ ਧਿਆ ਕੇ ਚੜ੍ਹਦੀ ਕਲਾ ਦੇ ਲਹਿਜ਼ੇ ਵਿੱਚ ਕਿਹਾ, "ਬੇਟਾ ! ਗੱਲ ਤਾਂ ਤੇਰੀ ਵੀ ਠੀਕ ਹੈ, ਪਰ ਤੂੰ ਤਾਂ ਬਾਰ੍ਹਵੀਂ ਦਾ ਇਮਤਿਹਾਨ ਦੇਣ ਚਲਿਆਂ ਹੈਂ ਤੇ ਮੈਂ 24ਵੀਂ ਜਮਾਤ ਦਾ ਇਮਤਿਹਾਨ ਦੇਣ ਜਾ ਰਿਹਾ ਹਾਂ। ਗੁਰੂ ਗੋਬਿੰਦ ਸਿੰਘ ਸਾਹਿਬ ਸਾਡੇ ਸਭ ਦੇ ਰਾਖੇ ਹਨ। ਬੇਟਾ, ਤੁਸੀਂ ਅਰਦਾਸ ਕਰੋ ਆਪਣੇ ਲਈ ਵੀ ਤੇ ਮੇਰੇ ਲਈ ਵੀ।" ਵਾਇਰਲੈਸ ਤੇ ਉਸ ਦਾ ਜਵਾਬ ਸੀ, "ਅੱਛਾ ਪਾਪਾ, ਬੈਸਟ ਆਫ਼ ਲੱਕ।" ਇਸ ਤਰ੍ਹਾਂ ਮੇਰਾ ਇਹ ਪਰਿਵਾਰ, ਰੂਪ ਨਗਰ ਦੀ ਸੇਵਾ ਦੇ ਪ੍ਰਸ਼ਾਸਕੀ ਮੋੜਾਂ-ਘੋੜਾਂ ਅਤੇ 300 ਸਾਲਾ ਸਮਾਗਮਾਂ ਲਈ ਕੀਤੇ ਜਾਣ ਵਾਲੇ ਇੰਤਜ਼ਾਮਾਂ ਦੀਆਂ ਜ਼ਰਬਾਂ ਤਕਸੀਮਾਂ ਦੇ ਲੇਖੇ-ਜੋਖੇ ਵਿੱਚ ਗੁਰੂ ਘਰ ਦੀ ਸੇਵਾ ਹਿੱਤ ਹਮੇਸ਼ਾ ਮੇਰਾ ਮਦਦਗਾਰ ਰਿਹਾ।

ਮੇਰੇ ਬਾਬਾ ਸ. ਜਗਤ ਸਿਘ ਮਲਵੱਈ ਜੀਵਨ ਦਾ ਮੁਜੱਸਮਾ ਸਨ। ਮੇਰੇ ਤੇ ਕੁੱਲ ਮਲਵੱਈ ਰੰਗਤ ਦਾ, ਜੋ ਵੀ ਪ੍ਰਭਾਵ ਹੈ, ਉਹ ਉਨ੍ਹਾਂ ਵਲੋਂ ਹੀ ਹੈ। ਇਥੇ ਮੈਂ ਸਤਿਕਾਰ ਸਹਿਤ ਆਪਣੀ ਦਾਦੀ ਧੰਨ ਕੌਰ ਦਾ ਜ਼ਿਕਰ ਵੀ ਕਰਨਾ ਚਾਹਾਂਗਾ। ਜੋ ਪੁਰਾਣੇ ਸਭਿਆਚਾਰ

ਦੀ ਸਾਕਾਰ ਮੂਰਤ ਸੀ। ਜਦੋਂ ਮੈਂ ਸਿੱਖ ਇਤਿਹਾਸ ਦੇ ਅਕਾਦਮਿਕ ਇਮਤਿਹਾਨ ਦੇ ਰਿਹਾ ਸੀ ਤਾਂ ਸਾਰੀ ਰਾਤ ਮੈਂ ਦਾਦੀ ਨੂੰ ਸੁਆਲਾਂ ਦੇ ਜਵਾਬ ਰਟਣ ਹੇਤੂ, ਉਸ ਨੂੰ ਸੁਣਾਉਂਦਾ ਰਹਿੰਦਾ। ਉਹ ਐਉਂ ਵਾਹਿਗੁਰੂ ਵਾਹਿਗੁਰੂ ਕਰਦੀ ਰਹਿੰਦੀ ਜਿਵੇਂ ਗੁਰਬਾਣੀ ਦਾ ਪਾਠ ਸੁਣਦੀ ਹੋਵੇ। ਉਸ ਲਈ ਫਿਕਰ ਵਾਲੀ ਗੱਲ ਇਹ ਸੀ, ਜਿਸ ਕਰਕੇ ਮੇਰੀ ਦਾਦੀ ਨਹੀਂ ਸੀ ਸੌਂਦੀ ਕਿ ਉਸ ਦੇ ਪੋਤੇ ਨੂੰ ਕੋਈ ਭਾਰੀ ਇਮਤਿਹਾਨ ਆ ਗਿਆ ਹੈ। ਉਹ ਚੁੱਪ ਕਰਕੇ ਮੇਰੇ ਵੱਲ ਬੈਠੀ ਨਿਹਾਰਦੀ ਰਹਿੰਦੀ ਤੇ 3-4 ਵਾਰ ਲੋੜ ਮੁਤਾਬਿਕ ਛਟੀਆਂ ਦੀ ਅੱਗ ਬਾਲ ਕੇ ਮੈਨੂੰ ਚਾਹ ਪਿਆਉਂਦੀ। ਅੱਜ ਮੈਨੂੰ ਕ੍ਰਿਤਗਤਾ ਭਾਵ ਨਾਲ ਆਪਣੀ ਜੀਵਨ ਦੀ ਉਸਾਰੀ ਵਿੱਚ ਇਨ੍ਹਾਂ ਕਾਰੀਗਰ ਹੱਥਾਂ ਦੀ ਯਾਦ ਆਉਂਦੀ ਹੈ।

ਫਿਰ ਬਚਪਨ ਵਿੱਚ ਮੈਟ੍ਰਿਕ ਤੋਂ ਲੈ ਕੇ ਡਬਲ ਐਮ. ਏ. ਤਕ ਹਰ ਸਾਲ ਅਪ੍ਰੈਲ ਮਹੀਨੇ ਤੋਂ ਜੁਲਾਈ ਤੱਕ ਕਾਲਜ ਖੁੱਲ੍ਹਣ ਤਕ ਹੱਡ ਭੰਨਵੀਂ ਪਰ ਸ਼ੌਂਕੀਆ ਮਿਹਨਤ-ਮੁਸ਼ਕਤ ਆਪਣੇ ਸੀਰੀਆਂ ਅਤੇ ਕਾਮਿਆਂ ਨਾਲ ਹਾੜ੍ਹੀ ਵਢਣ ਤੋਂ ਲੈ ਕੇ ਸਾਉਣੀ ਬੀਜਣ ਤੱਕ ਕਰਦਾ ਰਿਹਾ ਹਾਂ। ਇਸ ਦੇ ਦੋ ਸਪੱਸ਼ਟ ਮੰਤਵ ਸਨ ਇਕ ਤਾਂ ਤੂੜੀ ਦਾਣੇ ਸਮੇਂ ਸਿਰ ਘਰ ਆ ਜਾਂਦੇ ਸਨ, ਦੂਜਾ ਸਰਕਾਰੀ ਕਾਕਿਆਂ ਵਾਲਾ ਰੰਗ-ਢੰਗ ਨਾ ਅਪਣਾ ਕੇ ਮਿਹਨਤਕਸ਼ਾਂ ਦੀ ਜ਼ਿੰਦਗੀ ਦੇ ਰੰਗਾਂ ਵਿੱਚ ਆਪਣੇ ਆਪ ਨੂੰ ਰੰਗਿਆ। ਜਿਥੋਂ ਤੱਕ ਤੂੜੀ ਦਾਣੇ ਸੰਭਾਲਣ ਦੇ ਮੇਰੇ ਫ਼ਿਕਰ ਦਾ ਜ਼ਿਕਰ ਹੈ, ਉਹ ਇਹ ਹੈ ਕਿ ਮੇਰੇ ਪਾਪਾ ਜੀ 1929 ਦੇ ਬੀ. ਏ. ਪਾਸ ਸਨ ਅਤੇ ਕਰਮ-ਕਿਸਮਤ ਨੇ ਉਨ੍ਹਾਂ ਨੂੰ ਏ. ਡੀ. ਆਈ. ਸਕੂਲਜ਼ ਦੀ ਨੌਕਰੀ ਛੱਡਣ ਤੋਂ ਇਲੈਕਸ਼ਨ ਲੜਨ ਅਤੇ ਉਪਰੰਤ ਜੱਟ ਦਾ ਪਹਿਲਾ ਅਤੇ ਆਖ਼ਰੀ ਕਿੱਤਾ ਖੇਤੀਬਾੜੀ ਅਪਨਾਉਣ ਦੇ ਰਾਹ ਪਾ ਦਿੱਤਾ। ਬੇਸ਼ਕ ਉਹ ਜਾਗਰੂਕ ਕਿਸਾਨ ਸਾਬਤ ਹੋਏ ਅਤੇ 1955 ਵਿੱਚ ਇਲਾਕੇ ਦੇ ਪਹਿਲੇ ਮਾਲਟਿਆਂ ਦੇ ਬਾਗਾਂ ਦੇ ਸਿਰਜਕ ਬਣੇ ਅਤੇ ਮੈਕਸੀਕਨ ਕਣਕਾਂ ਦੇ ਮੁੱਢਲੇ ਕਾਸ਼ਤਕਾਰ ਸਿੱਧ ਹੋਏ। ਬਾਗਾਂ ਦੀ ਸਿਰਜਣਾ ਉਨ੍ਹਾਂ ਨੇ ਲੋੜੀਂਦੀ ਆਬਪਾਸ਼ੀ ਦੀ ਘਾਟ ਦੇ ਬਾਵਜੂਦ ਵੀ ਕੀਤੀ ਅਤੇ ਆਬਪਾਸ਼ੀ ਦੀ ਕਮੀ ਨੂੰ ਉਨ੍ਹਾਂ ਨੇ ਢੋਲਾਂ ਨਾਲ ਅਤੇ ਇਥੋਂ ਤਕ ਕਿ ਵਹਿੰਗੀਆਂ ਨਾਲ ਆਪ ਬੂਟਿਆਂ ਨੂੰ ਪਾਣੀ ਦੇ ਕੇ ਪੂਰਾ ਕੀਤਾ। ਪਰ ਮਾਇਕ ਪਖੋਂ ਪਾਪਾ ਜੀ ਆਪਣੇ ਸਖਤ ਸੁਭਾਅ ਅਸੂਲ ਪ੍ਰਸਤੀ ਅਤੇ ਪੱਕੇ ਅਨੁਸ਼ਾਸਨ ਕਰਕੇ ਬਹੁਤ ਪਿੱਛੇ ਰਹੇ। ਪਿੰਡਾਂ ਦੇ ਅਨਪੜ੍ਹ ਅਤੇ ਛੋਟੀਆਂ ਛੋਟੀਆਂ ਘਤਿਤਾਂ ਦੇ ਵੈਹਵਤਾਂ ਦੇ ਅਲੰਬਰਦਾਰ ਸ਼ਰੀਕਾਂ ਨੇ ਸਾਡੇ ਸੀਰੀ ਪਾਲੀ ਇਹ ਕਹਿ ਕੇ ਭਜਾ ਦੇਣੇ ਕਿ ਬਾਈ ਜੀ, ਹੁਣੇ ਤੁਹਾਡੀ ਕਲਾਸ ਲਾਊਗਾ ਅਤੇ ਜਿਵੇਂ ਉਹ ਸਕੂਲ ਵਿੱਚ ਮੁੰਡੇ ਕੁਟਦਾ ਆਇਆ ਹੈ, ਤੁਹਾਨੂੰ ਵੀ ਕੁੱਟੂਗਾ। ਨਤੀਜਾ ਇਹ ਹੋਇਆ ਕਿ ਸੀਰੀਆਂ ਪਾਲੀਆਂ ਨੂੰ ਸ਼ਰੀਕਾਂ ਨੇ ਟਿਕਣ ਹੀ ਨਾ ਦੇਣਾ। ਪੂਰੀ ਫਸਲ ਪਹਿਲਾਂ ਤਾਂ ਬੀਜੀ ਨਾ ਜਾਣੀ ਅਤੇ ਜੇ ਬੀਜੀ ਤਾਂ ਉਹ ਸੌਣ ਭਾਦੋਂ ਤੱਕ ਪਿੜਾਂ ਵਿੱਚ ਭਿੱਜੀ ਜਾਣੀ ਅਤੇ ਸ਼ਰੀਕਾਂ ਨੇ ਵਾਧੂ ਮਿਹਣੇ ਮਾਰਨੇ। ਸ਼ਰੀਕੇ ਦਾ ਇਹ ਹਾਲ ਸੀ ਕਿ ਨਾਲੇ ਗਧੀ ਖੇਤ ਚਰ ਗਈ ਅਤੇ ਨਾਲ ਟੀਟਣਾ ਮਾਰ ਗਈ। ਮੈਨੂੰ ਸ਼ਰੀਕਾਂ ਦੀਆਂ ਭਾਨੀਆਂ ਅਤੇ ਮਸ਼ਕਰੀਆਂ ਉਦੋਂ 17 ਸਾਲ ਦੀ ਅਵਸਥਾ ਵਿੱਚ ਆਰ ਵਾਂਗ ਲੱਗੀਆਂ ਅਤੇ ਲੰਡੇ ਬਲਦ ਨੂੰ ਜਿਵੇਂ ਪਰਾਣੀ ਦਾ ਮੇਹਣਾ ਹੁੰਦਾ ਹੈ, ਉਵੇਂ ਹੀ ਸ਼ਰੀਕਾਂ ਦੇ ਤੋੜਿਆਂ ਨੇ ਮੇਰੇ ਸਿਰੜ ਨੂੰ ਵੰਗਾਰਿਆ ਅਤੇ ਮੈਂ ਇਮਤਿਹਾਨਾਂ ਤੋਂ ਬਾਅਦ ਹੋਸਟਲ ਤੋਂ ਜਦੋਂ ਵੀ ਵਾਪਸ ਆਉਣਾ ਤਾਂ ਆਪਣੀ ਖੇਤੀ ਨੂੰ ਠੁਮਣਾ ਲਾਉਣਾ। ਇਸ ਤਰ੍ਹਾਂ ਪੇਂਡੂ ਵਿਰਾਸਤ ਦਾ ਮੇਰੇ ਤੇ ਪ੍ਰਤਖ ਅਸਰ ਅਨਪੜ੍ਹ ਗਰੀਬ ਸੀਰੀ-ਪਾਲੀਆਂ ਨੇ ਖੇਤੀ ਮਜਦੂਰਾਂ ਦਾ ਪਿਆ, ਇਨ੍ਹਾਂ ਵਿਚੋਂ

ਵਿਸ਼ੇਸ਼ ਵਰਨਣ ਯੋਗ ਬਾਬਾ ਦਮਣ, ਬਾਬਾ ਫਲ੍ਹਾ, ਬਾਬਾ ਮਹਿੰਗਾ, ਰਾਮ ਲਾਲ ਮਾਲੀ, ਹਰੀ ਤੇ ਚੰਨਣ ਬੌਰੀਆ ਹਮ ਉਮਰ ਦਰਸ਼ਨ, ਸ਼ੇਰਪੁਰ ਖੇੜੀ ਵਾਲੇ ਸੀਰੀ ਕੁੰਢਾ, ਸੁੰਦਰ ਭੋਮਾ, ਮੱਘਰ ਤੇ ਗੁਰਦੇਵ ਅਤੇ ਪਥਰਾਲੇ ਵਾਲੇ ਫੌਜੀ ਜੰਗ ਸਿਘ, ਗੁਰਦੇਵ ਸਿੰਘ ਤੇ ਇੱਟਾਂ ਵਾਲੀ ਵਾਲੇ ਚਾਚਾ ਗੁਰਦਿਆਲ ਸਿੰਘ ਤੇ ਪਿੰਡ ਵਾਲੇ ਚਾਚਾ ਲਾਲ ਸਿੰਘ ਸਿੱਧੂ, ਚਾਚਾ ਭਾਗ ਤੇ ਲਾਲ ਘੁਮਿਆਰ ਹਨ। ਇਸ ਤੋਂ ਇਲਾਵਾ ਆਪਣੇ ਚਾਚੇ ਦੇ ਪੁੱਤਰ ਭਾਗ ਸਿੰਘ ਅਤੇ ਜੋਗਿੰਦਰ ਸਿੰਘ ਦੇ ਕਿਰਸਾਣੀ ਜੀਵਨ ਦਾ ਮੇਰੇ ਤੇ ਅਸਰ ਹੈ। ਮਜ਼ਾਕੀਆ ਸੁਭਾ ਦੀ ਚਿਣਗ ਮੈਨੂੰ ਚਾਚਾ ਜੀ ਸ਼ਮਸ਼ੇਰ ਸਿੰਘ, ਬਾਬਾ ਜੀ ਬਖਤੌਰ ਸਿੰਘ, ਚਾਚਾ ਬਲਦੇਵ ਸਿੰਘ ਉਨ੍ਹਾਂ ਦੇ ਵੱਡੇ ਭਾਈ ਪ੍ਰਿਥੀ ਸਿੰਘ ਤੋਂ ਲੱਗੀ। ਇਨ੍ਹਾਂ ਦੋਨੋਂ ਭਾਈਆਂ ਦੇ ਅਮਲ ਛਕ ਕੇ ਕੀਤੇ ਵਾਰਤਾਲਾਪ ਮਸ਼ਹੂਰ ਹਨ। ਵੰਨਗੀ ਵਜੋਂ ਬਾਬਾ ਕੌਲਾ ਸਿੰਘ, ਬਾਬਾ ਬਿਸ਼ਨਾ ਬਾਣੀਆਂ, ਚਾਚਾ ਕਰਨੈਲ ਸਿੰਘ ਜੋਗੇਵਾਲੀਏ ਤੇ ਉਨ੍ਹਾਂ ਦੇ ਜੋਟੀਦਾਰ ਬਹਾਦਰ ਸਿੰਘ ਅਤੇ ਸਾਡੇ ਪਿੰਡ ਦੇ ਬਾਬਾ ਜੀ ਬਖਤੌਰ ਸਿੰਘ ਅਤੇ ਦਾਦਾ ਜੀ ਜਗਤ ਸਿੰਘ ਦਾ ਸ਼ੁਗਲੀਆ ਸੁਭਾਅ ਮਸ਼ਹੂਰ ਹੁੰਦਾ ਸੀ। ਮੈਂ ਦਾਦਾ ਜੀ ਦੀ ਜ਼ਿੰਦਗੀ ਵਿੱਚ ਦੋ ਹੀ ਸ਼ੁਗਲ ਦੇਖੇ। ਇਕ ਇਹ ਕਿ ਮਹੀਨਾ-ਮਹੀਨਾ ਭਰ ਯਾਰ ਬੇਲੀਆਂ ਕੋਲ ਬਾਹਰ ਸਫ਼ਰ ਤੇ ਤੁਰੇ ਰਹਿਣਾ ਦੂਜਾ ਸ਼ੁਗਲ ਇਹ ਸੀ ਕਿ ਜਦੋਂ ਦੋ-ਚਾਰ ਦਿਨ ਲਈ ਪਿੰਡ ਆਉਣਾ ਤਾਂ ਭੈੜੇ ਬੰਦਿਆਂ ਨੂੰ ਸਰਦਾਰੀ ਠਾਠ ਵਿੱਚ ਗਾਲ੍ਹਾਂ ਕੱਢੀ ਜਾਣੀਆਂ। ਸਤਰਵਿਆਂ ਤੱਕ ਮੈਂ ਦੇਖਿਆ ਕਿ ਉਸ ਵਕਤ ਦੀ ਸਮਾਜਿਕ ਬਣਤਰ ਅਨੁਸਾਰ ਬਜ਼ੁਰਗ ਸਭ ਦੇ ਮੱਥੇ ਤੇ ਆਦਰਯੋਗ ਹੁੰਦੇ ਸਨ। ਸਭ ਛੋਟੇ-ਵੱਡਿਆਂ ਨੇ ਗਾਲਾਂ ਨੂੰ ਘਿਉ ਦੀਆਂ ਨਾਲਾਂ ਸਮਝ ਕੇ, ਛਾਂਦਾ ਲਈ ਜਾਣਾ। ਮੇਰੇ ਬਾਬਾ ਜੀ ਨੇ ਬਾਬੇ ਬਿਸ਼ਨੇ ਬਾਣੀਏ ਨਾਲ, ਗਰਮੀਆਂ ਨੂੰ ਅੱਧੀ ਅੱਧੀ ਰਾਤ ਤਕ ਵਾਰਤਾਲਾਪ ਕਰੀ ਜਾਣਾ ਕਿ ਬਿਸ਼ਨਿਆਂ ਕੌਣ ਕੁ ਵਕਤ ਹੋਊ-ਬਿਸ਼ਨੇ ਬਾਬੇ ਨੇ ਕਹਿਣਾ ਤਿਕੜੀ ਜਵਾਂ ਸਿਰ ਤੇ ਹੈ, ਬਾਬਾ ਜੀ ਨੇ ਕਹਿਣਾ ਬਿਸ਼ਨਿਆਂ ਤੇਰੇ ਭੈਂਗ ਨੂੰ ਠੀਕ ਕਰਕੇ ਤਿਕੜੀ ਵੇਖ। ਵਿਚਾਰੇ ਬਾਣੀਏ ਨੇ ਹਾਂ ਜੀ, ਸਰਦਾਰ ਜੀ, ਕਰਕੇ ਗੱਲ ਤੋਰੀ ਰੱਖਣੀ। ਗਰਮੀ ਦੀ ਸ਼ਿਦਤ ਕਰਕੇ ਜਿਹੜੀ ਨੀਂਦ ਨਾ ਆਉਣ ਦੀ ਪ੍ਰੇਸ਼ਾਨੀ ਹੁੰਦੀ ਸੀ, ਉਹ ਬਾਬਾ ਜੀ ਨੇ ਬਿਸ਼ਨੇ ਤੇ ਝਾੜ ਦੇਣੀ। ਇਨ੍ਹਾਂ ਵਾਰਤਾਲਾਪਾਂ ਦੀ ਯਾਦ ਅਜ ਵੀ ਕੰਨਾਂ ਨੂੰ ਹੱਸਣ ਲਾ ਦਿੰਦੀ ਹੈ। ਮਿਹਨਤਕਸ਼ ਕਿਰਸਾਣ ਆਪਣੀ ਰੋਟੀ-ਪਾਣੀ ਤਾਂ ਸ਼ਾਇਦ ਖਾਣਾ-ਪੀਣਾ ਭੁੱਲ ਜਾਂਦੇ ਪਰ ਹੱਸਣਾ ਖੇਡਣਾ ਕਦੇ ਨਹੀਂ ਸਨ ਵਿਸਾਰਦੇ। ਹੁਣ ਤਾਂ ਹਾਸੇ ਦਾ ਤਮਾਸ਼ਾ ਬਣ ਜਾਂਦਾ ਹੈ। ਉਦੋਂ ਲੋਕ ਹਾਸੇ-ਠੱਠੇ ਨੂੰ ਹੱਸਣ ਦਾ ਸਾਧਨ ਸਮਝਦੇ ਸਨ ਤੇ ਕੋਈ ਕਿਸੇ ਦਾ ਕੋਈ ਗੁੱਸਾ ਨਹੀਂ ਸੀ ਮੰਨਦਾ। ਹੁਣ ਤਾਂ ਹਾਸਾ ਮਜ਼ਦੂਰਾਂ ਮਿਹਨਤਕਸ਼ਾਂ ਖ਼ਾਸ ਤੌਰ ਤੇ ਟਰੱਕਾਂ ਵਾਲੇ ਵੀਰਾਂ ਦੇ ਹਿੱਸੇ ਹੀ ਰਹਿ ਗਿਆ ਹੈ। ਉਹ ਕਠਿਨ ਜੀਵਨ ਪੰਧਾਂ ਤੇ ਆਪ ਹੀ ਹਾਸੇ ਸਿਰਜਦੇ ਹਨ ਅਤੇ ਆਪ ਹੀ ਉੱਤਰ-ਦੱਖਣ ਹਾਸੇ ਵੰਡਦੇ ਫਿਰਦੇ ਹਨ। ਇਸ ਤਰ੍ਹਾਂ ਹੀ ਸੀਰੀ-ਪਾਲੀ ਖੇਤ ਨੂੰ ਜਾਂਦੇ ਰੋਟੀ-ਭੱਤਾ ਤਾਂ ਭਾਵੇਂ ਗੱਡੇ ਦੀ ਭਨਿਆਰੀ ਵਿੱਚ ਰਖਣਾ ਭਾਵੇਂ ਭੁੱਲ ਜਾਂਦੇ ਪਰ ਕਿੱਸੇ ਖੇਤਾਂ ਵਿਚ ਲੈ ਜਾਣੋਂ ਨਾ ਭੁੱਲਦੇ। ਜੋ ਦੁਪਹਿਰੇ ਸੁਸਤਾਉਣ ਸਮੇਂ ਪਹਿਲੇ ਹਿਜੇ ਕਰਕੇ ਪੜ੍ਹਦੇ। ਫਿਰ ਧੰਨ ਸੀ ਉਨ੍ਹਾਂ ਦੀ ਯਾਦ ਸ਼ਕਤੀ ਕਿ ਪੜ੍ਹਨ ਦੇ ਨਾਲ ਨਾਲ ਹੀ ਉਹ ਕੰਠ ਵੀ ਕਰੀ ਜਾਂਦੇ ਅਤੇ ਜਦੋਂ ਹਲਾਂ ਪਿਛੇ ਜੋਤੇ ਲਾਉਂਦੇ ਤਾਂ ਉਹ ਇਹ ਬੈਂਤਾਂ ਤੇ ਕਲੀਆਂ ਉੱਚੀ ਹੇਕ ਵਿੱਚ ਗਾਉਂਦੇ। ਉੱਚੀਆਂ ਹੇਕਾਂ ਵਿੱਚ ਗੁੜਤੀ ਵਾਂਗ ਉਨ੍ਹਾਂ ਤੋਂ ਰੂਪ ਬਸੰਤ, ਜਾਨੀ ਚੋਰ, ਬੇਗੋਨਾਰ, ਪੂਰਨ ਭਗਤ ਤੇ ਰਾਜਾ ਰਸਾਲੂ ਦੇ ਕਿੱਸੇ ਸੁਣੇ। ਪਿੰਡ ਦੇ ਗੁਰਦੁਆਰੇ

ਦੇ ਵਿੱਚ ਪ੍ਰਾਇਮਰੀ ਸਕੂਲ ਦੀ ਪਹਿਲੀ-ਦੂਜੀ ਜਮਾਤ ਵਿਚ ਮੁਸਲਮਾਨਾਂ ਦੇ ਮੁੰਡੇ ਬਾਵੇ ਨੇ, ਮੈਨੂੰ ਪਹਿਲੀ ਬੋਲੀ

"ਮੋਰ ਪਾਵੇ ਪੈਲ ਸੱਪ ਜਾਵੇ ਖਡ ਨੂੰ—ਬਗਲਾ ਭਗਤ ਚਕ ਲਿਆਵੇ ਡੱਡ ਨੂੰ
ਮੱਥੇ ਦੀਆਂ ਲਿਖੀਆਂ ਨੂੰ ਕੌਣ ਮੋੜਦਾ—ਕੱਸੀ ਉਤੇ ਬਹਿ ਕੇ ਕਬਿਤ ਜੋੜਦਾ।"

ਕੰਠ ਕਰਵਾਈ। ਮੈਂ ਆਪਣੀ ਮਾਂ ਨੂੰ ਚੁਲ੍ਹੇ ਸਾਹਮਣੇ ਬੈਠ ਕੇ ਰੋਟੀ ਖਾਦੇ ਨੇ ਜਦੋਂ ਇਹ ਬੋਲੀ ਸੁਣਾਈ ਤਾਂ ਮਾਂ ਨੇ ਖੁਸ਼ੀ ਦੇ ਇਜ਼ਹਾਰ ਵਜੋਂ ਮੈਨੂੰ ਮੇਰੇ ਪਿਤਾ ਜੀ ਤੋਂ ਸ਼ਾਬਾਸ਼ ਦਿਵਾਈ। ਮੈਨੂੰ ਯਾਦ ਹੈ ਕਿ ਖੇੜੀ ਵਾਲੇ ਸੀਰੀ ਮੈਨੂੰ ਦਸਦੇ ਸਨ ਕਿ ਕਿਵੇਂ ਸਾਡੀ ਰਿਸ਼ਤੇਦਾਰੀ ਵਿੱਚ ਸ਼ੇਰਪੁਰ ਵਾਲੇ ਬਾਬਾ ਗੁਰਦਿੱਤ ਸਿੰਘ ਜਦੋਂ ਕਲੀਆਂ ਲਾਉਂਦੇ ਤਾਂ ਕੋਹ-ਕੋਹ ਤੱਕ ਉਨ੍ਹਾਂ ਦੀ ਅਵਾਜ਼ ਸੁਣਦੀ ਸੀ। ਸਾਡੇ ਪਿੰਡ ਨੇੜੇ ਮੰਡੀ ਡੱਬਵਾਲੀ ਦੀ ਕਪਾਹ ਦੀ ਮਿੱਲ ਦੇ ਹੂਟਰ ਦੀ ਵੀ ਮੀਲ-ਮੀਲ ਭਰ ਵਿੱਚ ਅਵਾਜ਼ ਸੁਣਦੀ, ਉਸਦੀ ਉੱਚੀ ਅਵਾਜ਼ ਨਾਲ ਮੇਲ ਖਾਂਦੀਆਂ ਉੱਚੀਆਂ-ਉੱਚੀਆਂ ਹੇਕਾਂ ਵਿੱਚ ਹੀ ਮੈਂ ਬਚਪਨ ਵਿੱਚ ਮੈਟ੍ਰਿਕ ਤੋਂ ਡਬਲ ਐਮ. ਏ. ਦੇ ਇਮਤਿਹਾਨਾਂ ਤੋਂ ਬਾਅਦ ਆਪਣੇ ਸੀਰੀਆਂ ਤੇ ਕਾਮਿਆਂ ਨਾਲ ਖੁਦ ਖੇਤਾਂ ਵਿੱਚ ਸਖ਼ਤ ਪਰ ਮਹਿਜ਼ ਸ਼ੌਕੀਆ ਮੇਹਨਤ ਕਰਦੇ ਹੋਏ ਨੇ ਆਪਣੇ ਸੀਰੀ ਮੱਘਰ ਕੁੰਢੇ ਤੇ ਚਾਚੇ ਦੇ ਪੁੱਤਰ ਬਾਈ ਭਾਗ ਤੋਂ ਪਹਿਲੋਂ ਪਹਿਲ ਗੁੜਤੀ ਵਾਂਗ ਰੂਪ ਬਸੰਤ, ਜਾਨੀ ਚੋਰ, ਬੇਗੋਨਾਰ, ਪੂਰਨ ਭਗਤ ਅਤੇ ਰਾਜਾ ਰਸਾਲੂ ਦੇ ਕਿੱਸੇ ਸੁਣੇ। ਅਸੀਂ ਬਾਈ ਮੱਘਰ ਨੂੰ ਤਾਂ ਉੱਚੀ ਹੇਕ ਹੋਣ ਕਰਕੇ ਮੰਡੀ ਵਾਲਾ ਮੀਲ ਹੀ ਕਹਿੰਦੇ ਸੀ। ਇਸ ਤਰ੍ਹਾਂ ਹੀ ਜਦੋਂ ਮੱਘਰ ਸਿੰਘ ਕਲੀਆਂ ਲਾਉਂਦਾ ਤਾਂ ਸਾਂਝੀ ਸੀਰੀ ਮੈਨੂੰ ਵੀ ਕਹਿੰਦੇ ਕਿ ਕਾਕਾ ਤੂੰ ਮੋਗੇ ਪੜ੍ਹਦਾ ਹੈਂ, ਉਥੋਂ ਦੀਆਂ ਤੀਆਂ ਤਾਂ ਬਹੁਤ ਮਸ਼ਹੂਰ ਐ। ਤੂੰ ਵੀ ਕੋਈ ਬੋਲ ਸੁਣਾ ਦੇ। ਤਾਂ ਮੈਂ ਸੁਣਾ ਦਿੰਦਾ ਫ਼ਿਲਮ ਤੁਮਸਾ ਨਹੀਂ ਦੇਖਾ ਦਾ ਗਾਣਾ "ਲਾਖੋਂ ਹੈਂ ਨਿਗਾਹੋਂ ਮੇਂ, ਜ਼ਿੰਦਗੀ ਕੀ ਰਾਹੋਂ ਮੇਂ।" ਤਾਂ ਅਕਸਰ ਹੀ ਮੇਰੇ ਪੜ੍ਹੇ ਲਿਖੇ ਹੋਣ ਦੇ ਵਿਅੰਗਾਤਮਿਕ ਕਟਾਖਸ਼ ਵਜੋਂ ਅਤੇ ਮਜਬੂਰੀ ਦਾ ਨਾਂ ਮਹਾਤਮਾ ਗਾਂਧੀ, ਵਰਗੀ ਦਾਦ ਦੇਣ ਲਈ ਅਨਪੜ੍ਹ ਸਾਥੀ ਸੀਰੀ, ਭੋਮਾ ਤੇ ਸੁੰਦਰ ਨੇ ਕਹਿਣਾ, "ਕਾਕਾ ! ਤੂੰ ਤਾਂ ਅੰਗ੍ਰੇਜ਼ੀ ਬੋਲੀ ਜਾਨੈ। ਤੈਨੂੰ ਤਾਂ ਕੋਈ ਕਲੀ ਸੁਣਾਉਣ ਨੂੰ ਕਿਹਾ ਸੀ।" ਮੈਨੂੰ ਉਸ ਵੇਲੇ ਦੀ ਆਪਣੀ ਹਾਸੋਹੀਣੀ ਸਥਿਤੀ ਦਾ ਅਹਿਸਾਸ, ਹੁਣ ਹੋ ਰਿਹਾ ਹੈ ਕਿ ਅਜੋਕੀਆਂ ਪੀੜ੍ਹੀਆਂ ਕਿਵੇਂ ਆਪਣੇ ਵਿਰਾਸਤੀ ਸਭਿਆਚਾਰ ਤੋਂ ਦੂਰ ਹੁੰਦੀਆਂ ਗਈਆਂ। ਇਸ ਲਈ ਵੀ ਇਸ ਪੁਸਤਕ ਦਾ ਸੰਪਾਦਨ ਆਪਣੀ ਅਜੋਕੀ ਪੀੜ੍ਹੀ ਨੂੰ ਆਪਣੇ ਵਿਰਾਸਤੀ ਸਭਿਆਚਾਰ ਨਾਲ ਜੋੜਨ ਦਾ ਉਪਰਾਲਾ ਮਾਤਰ ਯਤਨ ਹੈ।

ਸੰਨ 1974 ਵਿਚ ਫ਼ਰੀਦਕੋਟ ਤੋਂ ਪ੍ਰਸ਼ਾਸਨਿਕ ਜੀਵਨ ਸ਼ੁਰੂ ਕਰਨ ਵੇਲੇ ਇਹ ਇਤਫ਼ਾਕ ਸੀ ਕਿ ਜਾਂ ਦੈਵੀ ਘਟਨਾ-ਚੱਕਰ ਕਿ ਜ਼ਿਲ੍ਹਾ ਕਚਹਿਰੀਆਂ ਹੀ ਨਹੀਂ ਸਗੋਂ ਕਚਹਿਰੀਆਂ ਵਿੱਚ ਜਿਸ ਦਫ਼ਤਰ ਤੋਂ ਮੇਰੇ ਪਿਤਾ ਜੀ ਨੇ ਸੰਨ 1952 ਵਿੱਚ ਬਤੌਰ ਏ. ਡੀ. ਆਈ. ਸਕੂਲਜ਼ ਅਸਤੀਫ਼ਾ ਦਿੱਤਾ ਸੀ। ਉਸ ਦਫ਼ਤਰ ਦੇ ਕਮਰੇ ਤੋਂ ਮੈਂ ਮਜਿਸਟਰੇਟ ਵਜੋਂ ਕੰਮ ਸ਼ੁਰੂ ਕੀਤਾ। ਇਥੇ ਮੇਰੇ ਉਤੇ ਤਾਇਆ ਜੀ ਗਿਆਨੀ ਸਰਵਣ ਸਿੰਘ ਅਤੇ ਤਾਈ ਪ੍ਰਸਿੰਨ ਕੌਰ ਅਤੇ ਉਨ੍ਹਾਂ ਦੇ ਪਰਿਵਾਰ ਦਾ ਅਸਰ ਛਾਇਆਂ ਵਾਂਗ ਪਿਆ। ਗਿਆਨਣ ਤਾਈ ਜੀ ਦਾ ਹਾਸ-ਵਿਅੰਗ ਅਤੇ ਗਿਆਨੀ ਜੀ ਦੀ ਵਿਦਵਤਾ ਅਤੇ ਸਾਹਿਤਕ ਸ਼ਾਇਸਤਗੀ ਨੇ ਮਾਤਾ ਪਿਤਾ ਤੋਂ ਮਿਲੀ ਮੇਰੀ ਸਾਹਿਤਕ ਗੁੜ੍ਹਤੀ ਨੂੰ ਮਜੀਠ ਰੰਗਣਾ ਦਿੱਤੀ। ਮੈਨੂੰ ਉਸ ਤੋਂ ਤਕਰੀਬਨ 15 ਸਾਲ ਬਾਅਦ ਫ਼ਿਰੋਜ਼ਪੁਰ ਵਿਖੇ ਮਿਲੇ

ਸ. ਅਵਤਾਰ ਸਿੰਘ ਭੁੱਲਰ ਅਤੇ ਚੰਡੀਗੜ੍ਹ ਵਿਖੇ ਮਿਲੇ ਸ. ਬਾਬੂ ਸਿੰਘ ਸੰਧੂ ਬਰਨਾਲੇ ਵਾਲਿਆਂ ਦਾ ਧਿਆਨ ਆਉਂਦਾ ਹੈ ਕਿ ਇਹ ਦੋਨੋਂ ਸੱਜਣ ਵੀ ਸਾਹਿਤਕ ਬਿਰਤੀ ਦੇ ਨਾਲ ਨਾਲ ਅਧਿਆਤਮਕ ਬਿਰਤੀ ਦੇ ਧਨੀ ਵੀ ਸਨ ਅਤੇ ਉਨ੍ਹਾਂ ਦੇ ਜੀਵਨ ਦੇ ਸਾਰਥਕ ਤਜ਼ਰਬਿਆਂ ਅਤੇ ਖੁਸ਼-ਤੱਬਾ ਵਿਅਕਤਿਤਵ ਦਾ ਅਸਰ ਮੇਰੇ ਤੇ ਪਿਆ।

ਜਿੱਥੋਂ ਤੱਕ ਪ੍ਰਸ਼ਾਸਨਿਕ ਤੇ ਸਭਿਆਚਾਰਕ ਜੀਵਨ ਸ਼ੈਲੀ ਨੂੰ ਦ੍ਰਿੜ੍ਹ ਕਰਾਉਣ ਵੇਲੇ ਰੋਲ ਮਾਡਲਾਂ ਦਾ ਤੁਅੱਲਕ ਹੈ ਉਸ ਵਿੱਚ ਸ. ਕੁਲਦੀਪ ਸਿੰਘ ਵਿਰਕ ਦਾ ਨਾਂ ਮੁੱਢਲੇ ਨਾਵਾਂ ਵਿਚੋਂ ਇਕ ਹੈ। ਜਿਨ੍ਹੇ ਵੀ ਉਚੇ ਕੱਦ ਦੇ ਉਹ ਆਪ ਹਨ, ਉਨ੍ਹਾਂ ਹੀ ਬੁਲੰਦ ਉਨ੍ਹਾਂ ਦਾ ਪ੍ਰਸ਼ਾਸਨ ਵਿੱਚ ਨਾਮ ਰਿਹਾ ਹੈ। ਮੈਂ ਅੰਮ੍ਰਿਤਸਰ ਅਤੇ ਫ਼ਿਰੋਜ਼ਪੁਰ ਵਿਖੇ ਉਨ੍ਹਾਂ ਤੋਂ ਤਕਰੀਬਨ 40 ਤੇ 33 ਸਾਲ ਬਾਅਦ ਉੱਚ-ਅਹੁਦਿਆਂ ਤੇ ਤਾਇਨਾਤ ਹੋਇਐ। ਹੈਰਾਨੀ ਹੁੰਦੀ ਸੀ ਕਿ ਲੋਕ ਸ. ਵਿਰਕ ਦੇ ਕੰਮ ਦੀਆਂ ਗੱਲਾਂ ਇੰਜ ਸਤਿਕਾਰ ਨਾਲ ਕਰਦੇ ਹੋਏ, ਉਦਾਹਰਣਾਂ ਵਜੋਂ ਦਸਦੇ, ਜਿਵੇਂ ਕਿ ਮੈਂ ਉਨ੍ਹਾਂ ਤੋਂ ਹੀ ਚਾਰਜ ਲਿਆ ਹੋਵੇ।

ਮੇਰੀ ਪ੍ਰਸ਼ਾਸਕੀ ਸਿੱਖਿਆ ਦੌਰਾਨ ਸ. ਮਨੋਹਰ ਸਿੰਘ ਚਾਂਦਲਾ ਮੇਰੇ ਰਹਿਬਰ ਅਤੇ ਪੱਥ-ਪ੍ਰਦਰਸ਼ਕ ਰਹੇ ਹਨ। ਜਿਨ੍ਹਾਂ ਨਾਲ ਮੈਂ ਆਪਣੀ ਸੇਵਾ ਦੌਰਾਨ ਹਰ ਪੜਾਅ ਤੇ ਜੁੜਿਆ ਰਿਹਾ ਹਾਂ ਤੇ ਉਹ ਹਰ ਕਾਰਜ ਨੂੰ ਡੂੰਘੀ ਨੀਝ ਨਾਲ ਵੇਖ ਕੇ ਮੈਨੂੰ ਰਚਨਾਤਮਿਕਤਾ ਲਈ ਕੁਸ਼ਲ ਪ੍ਰਸ਼ਾਸਕ, ਬੁੱਧੀਜੀਵੀ ਅਤੇ ਲੇਖਕ ਹੋਣ ਦੇ ਨਾਤੇ ਪ੍ਰੇਰਦੇ ਰਹੇ। ਚਾਂਦਲਾ ਸਾਹਿਬ ਨੇ ਬਿਸ਼ਨੋਈਆਂ ਦੇ ਗੁਰੂ ਜੰਬੇਸ਼ਵਰ ਜੀ ਬਾਰੇ ਉੱਤਮ ਰਚਨਾਵਾਂ ਲਿਖੀਆਂ ਹਨ, ਜਿਨ੍ਹਾਂ ਵਿਚੋਂ ਕੁਝ ਕਾਵਿ-ਟੁਕੜੀਆਂ ਇਸ ਪੁਸਤਕ ਵਿੱਚ ਵੀ ਸੰਕਲਿਤ ਕੀਤੀਆਂ ਹਨ।

ਚਾਂਦਲਾ ਸਾਹਿਬ ਤੋਂ ਪਹਿਲਾਂ ਕਿਸੇ ਪ੍ਰਸ਼ਾਸਕੀ ਵਿਅਕਤਿਤਵ ਦਾ ਮੇਰੇ ਤੇ ਜੋ ਅਸਰ ਪਿਆ ਤਾਂ ਉਹ ਸ੍ਰ. ਗੁਰਨਾਮ ਸਿੰਘ ਜੀ ਹਨ। ਉਨ੍ਹਾਂ ਬਾਰੇ ਇਕ ਸਤਰ ਵਿੱਚ ਹੀ ਕਿਹਾ ਜਾ ਸਕਦਾ ਹੈ ਕਿ ਪ੍ਰਸ਼ਾਸਨ ਜੇ ਪ੍ਰਸ਼ਾਸ਼ਕਾਂ ਥੱਲੇ ਤੁਰਦਾ ਹੈ ਤਾਂ ਸ. ਗੁਰਨਾਮ ਸਿੰਘ ਥੱਲੇ ਪ੍ਰਸ਼ਾਸਨ ਭੱਜਿਆ ਫਿਰਦਾ ਸੀ। ਇਹ ਗੁੜ੍ਹਤੀ ਮਾਤਰ ਸਬਕ ਮੈਂ ਉਨ੍ਹਾਂ ਤੋਂ ਸਿਖਿਆ ਹੈ।

ਪ੍ਰਸ਼ਾਸਕੀ ਸ਼ੁਰੂਆਤ ਦੇ ਸਾਲਾਂ ਵਿੱਚ ਹੁਣ ਏ. ਡੀ. ਜੀ. ਪੀ. ਸ੍ਰੀ ਕੇ. ਕੇ. ਅਤਰੀ, ਸ੍ਰੀ ਰਾਜਦੀਪ ਸਿੰਘ ਗਿੱਲ, ਸ. ਸਰਬਦੀਪ ਸਿੰਘ ਵਿਰਕ ਅਤੇ ਡੀ. ਆਈ. ਜੀ. ਭਾ ਜੀ ਮਰਹੂਮ ਅਜੀਤ ਸਿੰਘ ਤੇ ਭਰਾਵਾਂ ਸਮਾਨ ਬੈਚ-ਮੇਟ ਸਵਰਗੀ ਨਿਰਮਲ ਸਿੰਘ ਟਿਵਾਣਾ ਅਤੇ ਸੀਨੀਅਰਜ਼ ਮਾਨੇਸ਼ਵਰ ਸਿੰਘ ਚਾਹਲ, ਸ. ਸੁਰਜੀਤ ਸਿੰਘ ਤੇ ਸ. ਜੈ ਸਿੰਘ ਗਿੱਲ, ਸ. ਆਰ. ਆਈ. ਸਿੰਘ ਤੋਂ ਪ੍ਰਸ਼ਾਸਕੀ ਤੇ ਲੋਕ ਸੇਵਾ ਦੇ ਗੁਣ ਗ੍ਰਹਿਣ ਕੀਤੇ। ਰੋਪੜ ਦੇ ਡੀ. ਸੀ. ਵਜੋਂ ਮੈਨੂੰ, ਜੋ ਅਨੰਦਪੁਰ ਸਾਹਿਬ ਦੀ ਸੇਵਾ ਦਾ ਮੌਕਾ ਮਿਲਿਆ ਤੇ ਉਨ੍ਹਾਂ ਤੋਂ ਕਿਰਸਾਣੀ ਵਰਗੇ ਸਿਰੜ ਤੇ ਮਿਹਨਤ ਦੀ ਰੰਗਤ ਮਿਲੀ। ਫ਼ਿਰੋਜ਼ਪੁਰ ਵਿਖੇ ਡੀ. ਆਈ. ਜੀ., ਸ: ਹਰਦੀਪ ਸਿੰਘ ਢਿੱਲੋਂ ਦੇ ਅਸਰ ਨੇ ਖਿਡਾਰੀਆਂ ਪ੍ਰਤੀ ਸੇਵਾ ਅਤੇ ਸਹੂਲਤ ਦੀ ਭਾਵਨਾ ਨੂੰ ਸਾਨ ਤੇ ਚਾੜ੍ਹਿਆ। ਇਥੇ ਡਾਕਟਰ ਅਮਰਜੀਤ ਸਿੰਘ ਗਿੱਲ, ਜੋ ਦੰਦ ਕੱਢਣ ਤੇ ਲਾਉਣ ਦਾ ਮਾਹਿਰ, ਡਾ. ਸ਼ਿਵਇੰਦਰ ਸੰਧੂ ਤੇ ਡਾ. ਸ਼ਿਵਇੰਦਰ ਸਿੰਘ ਸ਼ੇਰਗਿੱਲ ਹੱਡੀਆਂ ਤੋੜਨ-ਜੋੜਨ ਦੇ ਵਿਸ਼ਵ ਪ੍ਰਸਿੱਧ ਕਲਾਕਾਰ, ਹਰਪ੍ਰੀਤ ਸਿੰਘ ਬਰਾੜ ਐਕਸੀਅਨ, ਕਰਮਜੀਤ ਸਿੰਘ ਜੰਗਲਾਤ ਅਫ਼ਸਰ, ਤੇ ਅਜੈਬ ਸਿੰਘ ਗੁੰਦਾਰਾ, ਸ਼ੇਰ ਸਿੰਘ, ਬਖਤੌਰ ਸਿੰਘ ਐਸ. ਡੀ. ਐਮ., ਪ੍ਰੋ. ਅਜੀਤ ਪਾਲ, ਪਰਮਿੰਦਰ ਸਿੰਘ, ਗੁਲਜ਼ਾਰ ਸਿੰਘ ਸਿੱਧੂ, ਹਰਕੇਸ਼ ਸਿੰਘ ਸਿੱਧੂ, ਰਮੇਸ਼ ਕੁਮਾਰ ਮਹਾਜਨ, ਡਾ. ਸਤਨਾਮ ਸਿੰਘ ਨਿੱਝਰ, ਡੀ.

ਡੀ. ਪੀ. ਓ. ਗਰੇਵਾਲ, ਪਵਨ ਸੇਠੀ, ਡੀ. ਸੀ. ਤੇਜਵੀਰ ਸਿੰਘ, ਡੀ. ਸੀ. ਕਿਰਨਦੀਪ ਸਿੰਘ ਅਤੇ ਹੋਰ ਕਿੰਨੇ ਹੀ ਸਨੇਹੀਆਂ, ਮਿੱਤਰਾਂ ਦਾ ਮੈਂ ਮਮਨੂਹ ਹਾਂ ਕਿ ਉਹ ਸਨੇਹੀਆਂ ਮਿੱਤਰਾਂ ਵਾਲਾ ਪਿਆਰ ਨਿਭਾਉਂਦੇ ਰਹੇ ਹਨ। ਇਸ ਤਰ੍ਹਾਂ ਹੀ ਪ੍ਰਸ਼ਾਸਕੀ ਜੀਵਨ ਵਿੱਚ ਮੈਂ ਸ. ਗੁਰਬਖ਼ਸ਼ ਸਿੰਘ ਗੋਸਲ, ਸ. ਗੁਰਬਚਨ ਸਿੰਘ ਸੰਧੂ, ਸ. ਰਣਬੀਰ ਸਿੰਘ ਖਟੜਾ, ਗੁਰਪ੍ਰੀਤ ਸਿੰਘ ਭੁੱਲਰ, ਰਾਜਨ ਗੁਪਤਾ ਵਰਗੇ ਧਰਤੀ ਮਾਂ ਅਤੇ ਧਰਤੀ ਦੇ ਪੁੱਤਰਾਂ ਨਾਲ ਜੁੜੇ ਵੀਰ ਅਫ਼ਸਰਾਂ ਦੀ ਕਾਰਜ ਸ਼ੈਲੀ ਤੋਂ ਵੀ ਮੁਤਾਸਿਰ ਹੋਇਆ ਹਾਂ।

ਮੇਰੇ ਬਹੁਤ ਕਰੀਬੀ ਦੋਸਤ ਅਤੇ ਰਿਸ਼ਤੇਦਾਰਾਂ ਜਿਨ੍ਹਾਂ ਦੇ ਜ਼ਿਕਰ ਤੋਂ ਬਿਨਾਂ "ਚਾਨਣ ਦੇ ਬਾਗ ਦੇ ਪੂਰ ਪਰਿਵਾਰ" ਦਾ ਕਿੱਸਾ ਪੂਰਾ ਨਹੀਂ ਹੋ ਸਕਦਾ, ਆਪਣੇ ਪੇਕੇ ਪਰਿਵਾਰ ਦੇ ਵੀਰ ਜਸਬੀਰ ਸਿੰਘ, ਹਰਿੰਦਰ ਸਿੰਘ ਤੇ ਛੋਟੀ ਭੈਣ ਸੁਖਦੀਪ ਤੇ ਬਹਿਨੋਈ ਸ਼ਿਵਦੇਵ ਸਿੰਘ ਮਾਨ ਦੇ ਪਰਿਵਾਰ ਦਾ ਧੰਨਵਾਦੀ ਹਾਂ। ਦਾਨੇਵਾਲੀਆ ਪਰਿਵਾਰ ਵਿਚੋਂ ਸਵਰਗੀ ਪਿਤਾ ਸ. ਗੁਰਤੇਜ ਸਿੰਘ ਸਮਾਘ, ਜੋ ਕਿ ਸਿਰਫ ਸਾਢੇ ਤਿੰਨ ਸਾਲ ਦੇ ਥੋੜ੍ਹੇ ਜਿਹੇ ਅਰਸੇ ਵਿਚ ਪੰਜਾਬੀ ਸਭਿਆਚਾਰ ਵਿਚ ਜਵਾਈ-ਭਾਈ ਦੀ ਦੁਨਿਆਵੀ ਅਹਿਮੀਅਤ ਨੂੰ ਸੁਖ ਦੇ ਪੰਘੂੜੇ ਪਾ ਕੇ ਲਾਡ-ਲਡਿਆ ਗਏ। ਉਨ੍ਹਾਂ ਦੇ ਬੇਟੇ ਗੁਰਜਿੰਦਰ ਸਿੰਘ ਭੋਲਾ, ਪਰਮਿੰਦਰ ਸਿੰਘ ਪੰਮਣ, ਹੁਸਨਰ ਵਾਲੇ ਹਾਕਮ ਸਿੰਘ ਬਰਾੜ ਅਤੇ ਸਰਬਜੀਤ ਸਿੰਘ ਸਰਪੰਚ ਰੁਲਦੂ ਵਾਲਾ ਤੋਂ ਸਰਬਜੀਤ ਸਿੰਘ ਆਪਣੇ ਪਿੰਡ ਦੇ ਸਰਪੰਚ ਪੁਰਾਣੇ ਸੁਨੇਹੀ ਭਗਤ ਰਾਤ ਤੇ ਜਗਤ ਰਾਮ ਜੀ ਆਦਿ ਅਤੇ ਉਨ੍ਹਾਂ ਸਭ ਵਲੋਂ ਸ਼ੁਭ ਇਛਾਵਾਂ ਵਜੋਂ ਕੀਤੇ ਓਹੜ-ਪੋਹੜ ਲਈ ਧੰਨਵਾਦੀ ਹਾਂ।

ਇਸ ਤੋਂ ਬਿਨਾਂ ਛੋਟੇ ਵੀਰ ਸ. ਇਕਬਾਲ ਸਿੰਘ, ਡੀ. ਸੀ. ਹੁਸ਼ਿਆਰਪੁਰ, ਬਾਈ ਮਹਿਤਾਬ ਸਿੰਘ ਭੰਗੂ, ਜੱਥੇਦਾਰ ਲਖਬੀਰ ਸਿੰਘ ਲੋਧੀ ਨੰਗਲ, ਦਰਸ਼ਨ ਸਿੰਘ ਮਾਨ, ਪ੍ਰਿੰਸੀਪਲ ਜਗਦੀਸ਼, ਭਾਈ ਜਗੀਰ ਸਿੰਘ ਰੰਧਾਵਾ ਰੂਪਨਗਰ, ਖਰਬੰਦਾ ਤੇ ਬਲਕਾਰ ਸਿੰਘ ਬਰਾੜ, ਸ. ਅਜੀਤ ਸਿੰਘ ਗਰੇਵਾਲ ਲੁਧਿਆਣਾ, ਪੰਜਤਾਰਾ ਗਰੇਵਾਲਜ਼ ਸਰਾਂ ਵਾਲੇ ਹੋਰ ਬਹੁਤ ਸਾਰੇ ਸੱਜਣਾਂ ਦਾ ਮੌਕਾ-ਬੇ-ਮੌਕਾ ਸਹਿਯੋਗ ਰਿਹਾ ਹੈ। ਜਿਸ ਲਈ ਮੈਂ ਧੰਨਵਾਦੀ ਹਾਂ। ਇਸ ਦੇ ਪ੍ਰਥਾਇ ਮੈਨੂੰ ਮਿੱਤਰਾਂ-ਸੁਨੇਹੀਆਂ ਦੇ ਸਬੰਧ ਵਿੱਚ ਹਾਕਮ ਬਰਾੜ ਦੇ ਸਵਰਗਵਾਸੀ ਸਹੁਰਾ ਸਾਹਿਬ, ਬਾਬੂ ਸਿੰਘ ਸੰਧੂ ਹੰਡਿਆਏ ਵਾਲਿਆਂ ਦੀ ਇਕ ਗੱਲ ਯਾਦ ਆਉਂਦੀ ਹੈ ਕਿ ਉਹ ਸੁਲਝਿਆ ਹੋਇਆ ਇਨਸਾਨ ਇਕ ਗੱਲ ਕਿਹਾ ਕਰਦਾ ਸੀ ਕਿ ਕਾਕਾ ! ਅੱਜ ਕੱਲ ਤਾਂ ਗਿੱਦੜ ਵੀ ਬੰਦੇ ਨੂੰ ਮਿੱਤਰ ਨਹੀਂ ਬਣਾਉਂਦਾ। ਪਰ ਅਸੀਂ ਲੋਕ ਅਲੋਕਾਰੀ ਕਰਦੇ ਹਾਂ ਕਿ ਦਸਵੇਂ ਪਾਤਸ਼ਾਹ ਨਾਲ ਮਿੱਤਰਤਾ ਭਾਲਦੇ ਹਾਂ। ਪਰ ਕਾਕਾ ! ਮੈਨੂੰ ਖ਼ੁਸ਼ੀ ਹੈ ਅਤੇ ਇਹ ਤੇਰੇ ਚੰਗੇ ਕਰਮ ਲਗਦੇ ਹਨ ਕਿ ਤੇਰੇ ਕਲਜੁਗ ਵਿੱਚ ਵੀ ਵਧੀਆ ਮਿੱਤਰ ਹਨ।

ਇਥੇ ਮੈਂ ਪੂਰੇ ਸਤਿਕਾਰ ਅਤੇ ਨਿਮਰਤਾ ਨਾਲ ਮਹਾਂਪੁਰਸ਼ਾਂ ਤੇ ਸਾਧਾਂ-ਸੰਤਾਂ ਦੀ ਸੰਗਤ ਵਿੱਚ ਜਿੱਥੇ ਕਿ ਮੈਨੂੰ ਮੇਰੇ ਸੰਸਕਾਰ ਲੈ ਕੇ ਜਾਂਦੇ ਰਹੇ, ਉਨ੍ਹਾਂ ਦੇ ਅਸ਼ੀਰਵਾਦੀ ਮੰਡਲਾਂ ਦਾ ਜ਼ਿਕਰ ਕਰਨਾ ਚਾਹਾਂਗਾ। ਉਹ ਲੋਕ ਬਾਬੇ ਮੈਨੂੰ ਅਸ਼ੀਰਵਾਦ ਤਾਂ ਦਿੰਦੇ ਹੀ ਰਹੇ ਹਨ ਸਗੋਂ ਉਹ ਸਿੱਧ-ਪੱਧਰੇ ਜੀਵਨ ਦੇ ਧਾਰਨੀ ਹੋਣ ਕਰਕੇ ਸਬਰ-ਸਬੂਰੀ ਵਿੱਚ ਰਹਿ ਕੇ ਲੋਕ ਸੇਵਾ ਦੀ ਜੀਵਨ ਸ਼ੈਲੀ ਦੀ ਪ੍ਰੇਰਣਾ ਵੀ ਮੈਨੂੰ ਦਿੰਦੇ ਰਹੇ। ਉਨ੍ਹਾਂ ਮਹਾਂਪੁਰਸ਼ਾਂ ਵਿਚੋਂ ਬਾਬਾ ਜੀ ਬਰਾੜੇ ਵਾਲੇ, ਬਾਬਾ ਜੀ ਭਾਈ ਬਖਤੌਰ ਵਾਲੇ, ਬਾਬਾ ਜੀ ਪਿਪਲੀ ਵਾਲੇ, ਬਾਬਾ ਜੀ ਸੈਂਪਲੀ ਸਾਹਿਬ ਵਾਲੇ, ਬਾਬਾ ਜੀ ਹੰਸਾਲੀ ਵਾਲੇ ਅਤੇ ਸਾਊਥ ਐਕਸਟੈਂਸ਼ਨ,

ਦਿੱਲੀ ਵਾਲੇ, ਬਾਬਾ ਜੀ ਮੈਨੂੰ ਹਮੇਸ਼ਾ ਹੀ ਨੇਕ ਸੋਚ ਅਤੇ ਚੰਗੇ ਕੰਮ ਕਰਨ ਦੀ ਬਿਰਤੀ ਦਾ ਧਾਰਨੀ ਹੋਣ ਦਾ ਪਾਠ ਦ੍ਰਿੜ ਕਰਾਉਂਦੇ ਰਹੇ। ਮੈਨੂੰ ਮੇਰੀ ਧਰਮਪਤਨੀ ਦੇ ਨਾਨੀ ਜੀ ਸਰਵਗਵਾਸੀ ਮਾਤਾ ਦਲੀਪ ਕੌਰ ਅਤੇ ਬਰਾਜਮਾਨ ਮਾਤਾ ਦਰਸ਼ਨ ਕੌਰ ਦੀਆਂ ਅਸੀਸਾਂ ਤੇ ਅਰਦਾਸਾਂ ਤੋਂ ਮਿਲੇ ਸੁਖ ਦਾ ਅਹਿਸਾਸ ਹੁੰਦਾ ਰਿਹਾ ਹੈ। ਇਸ ਲਈ ਉਨ੍ਹਾਂ ਮਹਾਂਪੁਰਖਾਂ ਨੂੰ ਅਤੇ ਮਾਪਿਆਂ ਨੂੰ ਮੈਂ ਕੋਟਿ-ਕੋਟਿ ਪ੍ਰਣਾਮ ਕਰਦਾ ਹਾਂ ਕਿ ਉਨ੍ਹਾਂ ਬਾਬਿਆਂ ਦੀਆਂ ਅਸੀਸਾਂ ਬਖ਼ਸ਼ਿਸ਼ਾਂ ਤੇ ਬਾਬਿਆਂ ਦੀ ਫੁੱਲ ਕਿਰਪਾ ਸਦਕਾ ਹੀ, ਅਜ ਤੱਕ ਕਾਫ਼ੇ ਫੁੱਲਾਂ ਤੇ ਖੇਡਦੀ ਫਿਰ ਰਹੀ ਅਤੇ ਇਸ ਜੀਵਨ ਦੇ ਗਾਡੀ ਰਾਹ ਤੇ ਚਲਦਿਆਂ ਚਾਨਣ ਦੇ ਬਾਗ ਦਾ ਪੂਰ-ਪਰਿਵਾਰ ਪ੍ਰਵਾਨ ਚੜ੍ਹ ਰਿਹਾ ਹੈ।

# ਸ੍ਰੀ ਗੁਰੂ ਅੰਗਦ ਦੇਵ ਜੀ

ਜ਼ਿਲ੍ਹਾ ਫ਼ਿਰੋਜ਼ਪੁਰ ਦੀ ਤਹਿਸੀਲ ਮੁਕਤਸਰ ਦੇ ਪਿੰਡ ਸਰਾਏ ਨਾਗਾ ਵਿਚ, ਇੱਕੋ ਇਕ ਮਲਵਈ ਸਿੱਖ ਗੁਰੂ ਸਾਹਿਬ, ਜੋ ਬਾਣੀ ਦੇ ਰਚੈਤਾ ਸਨ, ਸ੍ਰੀ ਗੁਰੂ ਅੰਗਦ ਦੇਵ ਜੀ ਤ੍ਰੇਹਣ ਖੱਤਰੀ ਨੇ ਅਵਤਾਰ ਧਾਰਨ ਕੀਤਾ, ਇਸ ਲਈ ਪਿੰਡ ਸਰਾਏ ਨਾਗਾ ਪੂਜਣ ਯੋਗ ਹੋ ਗਿਆ ਹੈ। ਗੁਰੂ ਸਾਹਿਬ ਨੇ ਗੁਰਮੁਖੀ ਅੱਖਰਾਂ ਨੂੰ ਸਹੀ ਤਰਤੀਬ ਦੇ ਕੇ, ਇਸਦੇ ਪ੍ਰਚਲਿੱਤ ਕਰਨ ਵਿੱਚ ਵਿਸ਼ੇਸ਼ ਜ਼ੋਰ ਦਿੱਤਾ। ਗੁਰਮੁਖੀ ਲਿੱਪੀ ਦੇ ਇਤਿਹਾਸ ਵਿਚ ਫ਼ਿਰੋਜ਼ਪੁਰ ਦੀ ਇਹ ਇਕ ਵਿਸ਼ੇਸ਼ ਦੇਣ ਬਣਦੀ ਹੈ। ਗੁਰੂ ਸਾਹਿਬ ਕਿੱਸਾਕਾਰ ਨਹੀਂ ਸਨ, ਸਗੋਂ ਬਾਣੀ ਦੇ ਰਚੈਤਾ ਸਨ। ਪਰ, ਸਿੱਖ ਜਗਤ ਦੇ ਦੂਜੇ ਗੁਰੂ ਹੋਣ ਕਰਕੇ ਫ਼ਿਰੋਜ਼ਪੁਰ ਦੀ ਮਹਾਨਤਾ ਨੂੰ ਉਜਾਗਰ ਕਰਨ ਹਿਤ, ਅਸੀਂ ਉਨ੍ਹਾਂ ਦੇ ਕੁਝ ਸਲੋਕ ਮੰਗਲਾਚਰਣ ਵਜੋਂ ਇਥੇ ਸੰਕਲਿਤ ਕਰ ਰਹੇ ਹਾਂ :

1. ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥
   ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ॥ (ਪੰਨਾ 791)
2. ਰਾਤਿ ਕਾਰਣਿ ਧਨੁ ਸੰਚੀਐ ਭਲਕੈ ਚਲਣੁ ਹੋਇ॥
   ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ॥ (ਪੰਨਾ 787)
3. ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ॥
   ਰਤਨਾ ਸਾਰ ਨ ਜਾਣਈ ਆਵੈ ਆਪੁ ਲਖਾਇ॥ (ਪੰਨਾ 954)
4. ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥
   ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥ (ਪੰਨਾ 954)
5. ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥
   ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ (ਪੰਨਾ 463)
6. ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚ ਵਾਸੁ॥
   ਇਕਨਾ ਹੁਕਮਿ ਸਮਾਇ ਲਏ ਇਕਨਾ ਹੁਕਮੇ ਕਰੇ ਵਿਣਾਸੁ॥ (ਪੰਨਾ 463)
7. ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ॥
   ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ॥ (ਪੰਨਾ 474)
8. ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ॥
   ਘੱਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥ (ਪੰਨਾ 1239)
9. ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥
   ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥
   (ਪੰਨਾ 1237)

# ਸ਼ੇਖ਼ ਫ਼ਰੀਦ ਸ਼ੱਕਰ ਗੰਜ

ਕਦੇ ਫਰੀਦਕੋਟ ਦਾ ਨਾਮ ਮੋਕਲਹਰ ਹੁੰਦਾ ਸੀ। ਜਿੱਥੋਂ ਦੇ ਕਿਲ੍ਹੇ ਦੇ ਉਸਾਰੀ ਸਮੇਂ ਸ਼ੇਖ਼ ਫ਼ਰੀਦ ਦੇ ਪਧਾਰਨ ਉਤੇ ਇਸ ਦਾ ਨਾਮ ਫਰੀਦਕੋਟ ਪੈ ਗਿਆ ਸੀ। ਸੁਤੰਤਰਤਾ ਉਪਰੰਤ ਰਿਆਸਤ ਫਰੀਦਕੋਟ ਪੈਪਸੂ ਦਾ ਭਾਗ ਬਣ ਗਈ ਅਤੇ ਪੰਜਾਬ ਦੇ ਪੁਨਰ ਗਠਨ ਉਤੇ ਬਠਿੰਡੇ ਜ਼ਿਲ੍ਹੇ ਦਾ ਭਾਗ ਬਣ ਗਈ। ਲੇਖਕ ਦਾ ਪਿੰਡ ਚੱਕ ਖੜਕ ਸਿੰਘ ਵਾਲਾ ਬਾਹੀਆ ਖੇਤਰ ਸਬ ਤਹਿਸੀਲ ਨਥਾਣਾ, ਜ਼ਿਲ੍ਹਾ ਫ਼ਿਰੋਜ਼ਪੁਰ ਵਿੱਚ ਸੀ ਜਿਸਨੂੰ ਮਗਰੋਂ ਜ਼ਿਲ੍ਹਾ ਬਠਿੰਡਾ ਵਿੱਚ ਸ਼ਾਮਿਲ ਕਰ ਦਿੱਤਾ ਗਿਆ। ਫਰੀਦਕੋਟ ਤੇ ਕੋਟਕਪੂਰਾ ਵੀ ਬਠਿੰਡਾ ਦਾ ਅੰਗ ਬਣੇ। ਮਗਰੋਂ ਫਰੀਦਕੋਟ ਨੂੰ ਗਿਆਨੀ ਜ਼ੈਲ ਸਿੰਘ ਨੇ ਆਪਣੇ ਜੱਦੀ ਪਿੰਡ ਸੰਧਵਾਂ ਕਰਕੇ ਸੁਤੰਤਰ ਜ਼ਿਲ੍ਹਾ ਬਣਾ ਦਿੱਤਾ, ਜਿਸ ਵਿੱਚ ਸੁਤੰਤਰਤਾ ਸੰਗਰਾਮ ਸਮੇਂ ਕਿਲ੍ਹੇ ਵਿੱਚ ਕੈਦ ਕੱਟੀ ਸੀ। ਮੇਰੀ ਇਹ ਰਚਨਾ ਮਹਾਂਪੁਰਖ, ਮੋਢੀ ਕਵੀ ਸ਼ੇਖ਼ ਫ਼ਰੀਦ, ਗੰਜ–ਏ–ਸ਼ੱਕਰ, ਨੂੰ ਇਕ ਸ਼ਰਧਾਂਜਲੀ ਹੈ।

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੇ ਘੁੰਮਿ॥
ਆਪਨੜੈ ਘਰਿ ਜਾਈਐ ਪੈਰ ਤਿਨਾ ਕੇ ਚੁੰਮਿ॥7॥

ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲ ਪਿਆਰੇ ਨੇਹੁ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥24॥
ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥25॥

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨ॥36॥
ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ॥
ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ॥39॥

ਫਰੀਦਾ ਜਿਨੀ ਕੰਮੀ ਨਾਹਿ ਗੁਣ ਤ ਕੰਮੜੇ ਵਿਸਾਰਿ॥
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥59॥

ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥
ਊਚੇ ਚੜ੍ਹ ਕੈ ਦੇਖਿਆ ਤਾਂ ਘਰਿ ਘਰਿ ਏਹਾ ਅੱਗ॥81॥

# ਕਵੀਸ਼ਰ-ਕਵੀ ਸ਼ੇਰ ਸਿੰਘ ਸੰਦਲ, ਤਖ਼ਤੂਪੁਰਾ

ਸ਼ੇਰ ਸਿੰਘ ਸੰਦਲ ਮਲਵਈ ਕਿੱਸਾ-ਕਾਵਿ ਦੇ ਬਹੁਤ ਹੀ ਉਘੇ ਕਵੀਸ਼ਰ ਕਵੀਆਂ ਵਿਚੋਂ ਇਕ ਉੱਘੀ ਹਸਤੀ ਸੀ। ਉਹ ਸਹਿੰਬੀ ਗੋਤ ਦਾ ਰਾਮਗੜ੍ਹੀਆ, ਤਹਿਸੀਲ ਮੋਗਾ, ਜ਼ਿਲ੍ਹਾ ਫ਼ਿਰੋਜ਼ਪੁਰ ਦੇ ਪਿੰਡ ਤਖ਼ਤੂਪੁਰਾ ਦਾ ਨਿਵਾਸੀ, ਸਾਰੇ ਪੌਂਡੂ ਜਗਤ ਦਾ ਉੱਘਾ ਗਾਇਕ ਸੀ। ਉਸਦੀ ਰਚਨਾ 'ਅਕਲ ਦਾ ਬਾਗ', 'ਗਣਨਾ ਦੇ ਬੈਂਤਾਂ ਦੀ ਮਲਵਈ ਕਾਵਿ ਧਾਰਾ' ਵਿਚ ਇਕ ਸੰਪੂਰਨ ਰਚਨਾ ਹੈ, ਜਿਸ ਵਿਚ **12-12** ਪੰਕਤੀਆਂ ਦੀਆਂ ਇਕ, ਦੋ, ਤਿੰਨ, ਚਾਰ, ਪੰਜ ਗਿਣਤੀ ਦੀਆਂ ਪੰਜ-ਪੰਜ ਬੈਂਤਾਂ, ਮੰਗਲਾਚਰਨ ਤੋਂ ਇਲਾਵਾ ਲਿਖੀਆਂ ਹੋਈਆਂ ਹਨ। ਇਹ ਮਾਲਵੇ ਦੀ ਅਕਲਮੰਦੀ ਦੇ ਵਿਚਿਤ੍ਰ ਨਮੂਨੇ ਹਨ। ਮਾਲਵੇ ਦੇ ਕਈ ਵੱਡੇ ਕਵੀਆਂ ਨੇ 'ਗਣਨਾ ਦੇ ਬੈਂਤ' ਲਿਖੇ ਹਨ। ਉੱਘੇ ਫ਼ਿਰੋਜ਼ਪੁਰੀ, ਖੋਜੀ, ਸ਼ਾਇਰ ਅਤੇ ਸਾਹਿਤਕਾਰ, (ਸ਼੍ਰੋਮਣੀ ਪੰਜਾਬੀ ਸਾਹਿਤਕਾਰ-**1999**) ਡਾ. ਆਤਮ ਹਮਰਾਹੀ ਨੇ, ਮਹਾਂਕਵੀ ਬਾਬੂ ਰਜਬ ਅਲੀ ਦੇ ਕਬਿੱਤ ਤੇ 'ਗਣਨਾ ਦੇ ਬੈਂਤ' ਪ੍ਰਤੀਨਿਧ ਮਲਵਈ ਕਾਵਿ ਵਜੋਂ, "ਅਨੋਖਾ ਰਜਬ ਅਲੀ" ਤੇ "ਅਨੂਠਾ ਰਜਬ ਅਲੀ" ਵਿਚ ਸੰਕਲਿਤ ਕੀਤੇ ਹਨ। ਸੰਨ **1893** ਵਿਚ ਪੈਦਾ ਹੋ ਕੇ **1976** ਵਿਚ ਸੁਰਗਵਾਸ ਹੋਣ ਵਾਲੇ, ਲਗਪਗ **40** ਸਾਲ ਕਵੀਸ਼ਰੀ ਕਰਨ ਵਾਲੇ, ਇਸ ਕਵੀ ਬਾਰੇ ਬਾਬੂ ਰਜਬ ਅਲੀ ਲਿਖਦਾ ਹੈ :

ਤਖਤੂਪੁਰੇ ਦਾ ਸ਼ੇਰ ਸਿਉਂ ਮਸ਼ਹੂਰ ਐ।
ਸਾਰਿਆਂ ਗੁਣਾਂ ਦੇ ਵਿਚ ਭਰਪੂਰ ਐ।
ਓਹੋ ਰੂਪ ਓਹੋ ਜ੍ਹੇ ਸਹਾਉਂਦੇ ਦੰਦ ਨਾ।
ਦੋਊ ਜੋੜ ਸ਼ਾਇਰਾਂ ਨੂੰ ਹਮਾਰੀ ਬੰਦਨਾ।

## (1) ਸੰਖਯਾ ਪੈਹਲੀ ਵਿਜੈ ਦੰਡਕਾ ਬੈਂਤ

ਇਕ ਓਂਕਾਰ ਪ੍ਰਮਾਤਮਾ ਪਰੇ ਹੈਂ ਤੂੰ ਚੌਦਾਂ ਲੋਕ ਮੇਂ ਹੈ ਬ੍ਰਹਮਬਿੰਦ ਇਕੋ।
ਤੂੰਹੀ ਸੁਤੇ ਪ੍ਰਕਾਸ਼ ਹੈਂ ਸਰਬ ਸਾਖੀ ਤਾਰੇ ਸਾਰੇ ਸਰਦਾਰ ਹੈ ਇੰਦ[1] ਇਕੋ।
ਪੰਜ ਤੱਤ ਪ੍ਰਕ੍ਰਿਤੀਆਂ ਕਹਿਨ ਪੱਚੀ ਰੋਮ ਰੋਮ ਸਰੀਰ ਮੇਂ ਜਿੰਦ ਇਕੋ।
ਇਕ ਫੇੜਿਆ ਸੈਂਕੜੇ ਪਾਪੀਆਂ ਦਾ, ਪਾਪੀ ਗੁਰਾਂ ਦੀ ਕਰੇ ਜੋ ਨਿੰਦ ਇਕੋ।
ਲੱਖ ਦੇਵੀਆਂ ਦੇਵਤੇ ਗਏ ਕਿਥੇ ਰੱਖ ਲਈ ਨਾ ਡੁਬਦੀ ਹਿੰਦ ਇਕੋ।
ਪਿਆਰੇ ਜਾਨ ਤੋਂ ਪੁਤ ਕੁਰਬਾਨ ਕੀਤੇ ਹੋਰ ਕੌਣ ਗੋਬਿੰਦ ਮ੍ਰਿਗਿੰਦ[2] ਇਕੋ।
ਧਨਸ਼ ਤੋੜਨੇ ਰਾਜੇ ਅਨੇਕ ਆਏ ਕੀਤਾ ਸੀਤਾ ਨੇ ਰਾਮ ਪਸਿੰਦ ਇਕੋ।

1. ਚੰਦਰਮਾ, 2. ਸ਼ੇਰ ਅਥਵਾ ਸਿੰਘ।

ਦੈਂਤ ਦੇਵਤੇ ਕੱਠੇ ਹੋ ਕੱਢੇ, ਰਤਨ ਚੌਦਾਂ ਤੇ ਰਿੜਕਿਆ ਸਿੰਧ ਇਕੋ।
ਉਂ ਤਾਂ ਆਵੇ ਨਾ ਚੰਦਰਾ ਰੱਬ ਕਰਕੇ ਦਿੰਦਾ ਧਹਮ ਭੁਚਾਲ ਹਲਾ ਇਕੋ।
ਭਾਈ ਹੋਣ ਕੁਪੱਤੇ [1] ਤਾਂ ਅੱਡ ਹੋਜੂ ਨਾਰ ਚੜ੍ਹੀ ਸਿਰ ਬੁਰੀ ਬਲਾ ਇਕੋ।
ਪੁਰੀ ਇੰਦਰਾ ਤਖਤੂ ਪੁਰਾ ਸਾਡਾ, ਸਾਰੇ ਤੱਪੇ ਦਾ ਮੂਲ ਤਲਾ [2] ਇਕੋ।
ਤਾਰੂ ਲੱਖ ਦਰਿਆ ਦੇ ਸ਼ੇਰ ਸਿੰਘਾ ਪਾਰ ਬੇੜੀ ਨੂੰ ਲੈਂਦਾ ਮਲਾ ਇਕੋ।

## (2) ਬਿਜੈਦੰਡਕਾ ਬੈਂਤ

ਜਦੋਂ ਸਿੰਧ ਮੇਂ ਲੱਗਿਆ ਡੁਬਣੇ ਸੀ ਨੰਗਾ ਰਹਿ ਗਿਆ ਹਾਥੀ ਦਾ ਸੁੰਡ ਇਕੋ।
ਭੇਟਾ ਫਲ ਦੀ ਦਿੱਤੀ ਸੀ ਅੰਤ ਵੇਲੇ ਗਿਆ ਤੰਦਾਂ ਨੂੰ ਹਰੀ ਮਰੁੰਡ ਇਕੋ।
ਡਰੇ ਹਾਥੀ, ਜਨੌਰ ਤਾਂ ਡਰਨੇ ਸੀ ਖਾਂਦੀ ਬ੍ਰਿਰੀ [3] ਜਨੌਰ ਦਾ ਤੁੰਡ ਇਕੋ।
ਸਾਧੂ ਕੈਣ ਬਲ ਖੰਡੀਐ ਸਾਬ ਜਿਥੇ ਆਪੇ ਧੂਣੀ ਮੇਂ ਖਿਸਕਦੇ ਖੁੰਡ ਇਕੋ।
ਭਾਂਵੇਂ ਵਿਚ ਸਮੁੰਦਰ ਦੇ ਸਿੱਟ ਛੱਡੋ ਨਹੀਂ ਭਿੱਜਦਾ ਵਿਚੋਂ ਕਰੁੰਡ [4] ਇਕੋ।
ਚੌਹਾਂ ਦਿਸ਼ਾ ਮੇਂ ਸਾਹਮਣੇ ਚੰਦ ਰੈਂਦਾ ਰੋਕ ਛੱਡਦੀ ਜੋਗਣੀ ਚੁੰਡ ਇਕੋ।
ਨੌਂ ਨਾਥ ਚੁਰਾਸੀ ਮੇਂ ਸਿਧ ਸਾਰੇ ਗੋਰਖ ਨਾਥ ਫ਼ਕੀਰ ਦਾ ਝੁੰਡ ਇਕੋ।
ਸੀਸ ਕੱਟ ਇਕੋਤਰ ਸੌ ਗੌਰਜਾਂ [5] ਦਾ ਮਾਲਾ ਸ਼ਿਵਾ ਦੇ ਕੰਠ ਮੇਂ ਰੁੰਡ ਇਕੋ।
ਜਨਕ ਰਾਜ ਨੂੰ ਜੀਨੇ ਗਯਾਨ ਕੀਤਾ ਅਸ਼ਟਾਬੱਕ੍ਰ [6] ਸੀ ਅੰਗਾਂ ਤੋਂ ਟੁੰਡ ਇਕੋ।
ਮੇਣ੍ਹਾ ਮਰਦ ਪਰਾਏ ਦਾ ਨਹੀਂ ਹੁੰਦਾ ਮੇਣ੍ਹਾ ਬੇਸਵਾ ਨੂੰ ਹੁੰਦਾ ਘੁੰਡ ਇਕੋ।
ਚੀਜਾਂ ਇੰਦਰਾ ਪੁਰੀ ਮੇਂ ਅੰਤ ਹੈ ਨੀ [7] ਅਸਲ ਕੀਮਤੀ ਅਮੀ [8] ਦਾ ਤੁੰਡ ਇਕੋ।
ਸ਼ੇਰ ਸਿੰਘ ਏ ਕ੍ਰਾਸਟੀ ਬੂਟੀਆਂ ਚੋਂ ਅਸਲ ਗਰਮ ਤਾਸੀਰ ਹੈ ਸੁੰਡ ਇਕੋ।

## (3) ਬਿਜੈਦੰਡਕਾ ਬੈਂਤ

ਅਸਲ ਕੈਹਣ ਨੂੰ ਤਾਂ ਮਹਾਂਵਾਕ ਚਾਰੇ ਅਰਥ ਲਿਖੇ ਬਯਾਸ ਅਨੰਦ ਇਕੋ।
ਅਹੰਬ੍ਰਹਮਾਸਮੀ ਤੇ [9] ਆਇਅੰਆਤਮਤੱਤਮਸੀ ਪਰ [10] ਗਯਾਨ ਮਾਸੰਦ ਇਕੋ।
ਪੂਜਾ ਦੇਵਤੇ ਆਰਤੀ ਕਰਨ ਜੀਦੀ ਦੂਜਾ ਨਹੀਂ ਗਨੇਸ਼ ਦੇ ਦੰਦ [11] ਇਕੋ।
ਜੇੜ੍ਹਾ ਰਾਤ ਨੂੰ ਕਰੇ ਪਰਕਾਸ਼ ਸਾਰੇ ਹੋਰ ਕੌਣ ਅਕਾਸ਼ ਮੇਂ ਚੰਦ ਇਕੋ।
ਬੁਲਬੁਲ ਬਾਗ ਬਹਾਰ ਮੇਂ ਕੋਇਲ ਕੂਕੇ ਭੌਰ ਫੁੱਲ ਦੀ ਲਵੇ ਸੁਗੰਧ ਇਕੋ।
ਉਡ ਜਾਨ ਮਰਗਾਨੀਆਂ [12] ਨਾਥ ਲੈ ਕੇ ਔਖੀ ਕਹਕਾ [13] ਜੀ ਟੱਪਣੀ ਕੰਧ ਇਕੋ।
ਕੈਦ ਜੇਲ੍ਹ ਦੀ ਤੇ ਹਵਾਲਾਟ ਨਾਲੋਂ ਔਖਾ ਮਾਤਾ ਦੇ ਗਰਬ ਮੇਂ ਬੰਦ ਇਕੋ।
ਨਰਕ ਸੁਰਗ ਨੂੰ ਪੌੜੀਆਂ ਲੋਕ ਲੈਂਦੇ ਔਖਾ ਰੱਬ ਦੇ ਮਿਲਣ ਦਾ ਰੰਦ [14] ਇਕੋ

---

1. ਬੁਰੇ, ਮਾੜੀਆਂ ਕਰਤੂਤਾਂ ਵਾਲੇ। 2. ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਵੀ ਸ਼ੇਰ ਸਿੰਘ ਦੇ ਪਿੰਡ ਤਖ਼ਤੂਪੁਰੇ ਚਰਨ ਪਾਏ ਸਨ, ਜਿੱਥੇ ਅੱਜ ਅਤਿ ਸੁੰਦਰ ਤਾਲਾਬ ਹੈ। 3. ਬਿਰੀ (ਬਿੱਜੂ ਦੇ ਆਕਾਰ ਦਾ) ਇਕ ਅਜੇਹਾ ਜਾਨਵਰ ਹੈ ਜਿਸਦੇ ਪਿਸ਼ਾਬ ਦਾ ਜ਼ਖ਼ਮ ਹਾਥੀ ਦੇ ਸਰੀਰ ਤੇ ਵੀ ਨਹੀਂ ਮਿਟਦਾ। 4. ਇਕ ਖ਼ਾਸ ਕਿਸਮ ਦਾ ਫਾਲਤੂ ਪੌਦਾ। 5. ਪਾਰਬਤੀ ਦੇ। 6. ਜਨਕ ਰਾਜੇ ਦਾ ਗੁਰੂ, ਜਿਸਦੇ ਸਰੀਰ ਵਿਚ ਅੱਠ ਵਕਰ ਅਥਵਾ ਵਿੰਗ ਸਨ। 7. ਬੇਸ਼ੁਮਾਰ ਹਨ। 8. ਅਮ੍ਰਿਤ ਦਾ। 9. ਮੈਂ ਹੀ ਬ੍ਰਹਮ ਹਾਂ। 10. ਇਹ ਵੀ ਗੁਰਮੰਤ੍ਰ ਹੈ। 11. ਗਣੇਸ਼ ਦਾ ਦੰਦ ਅਸਲ ਵਿਚ ਇਕ ਮੰਨਿਆ ਜਾਂਦਾ ਹੈ, ਭਾਵੇਂ ਦੇਖਣ ਨੂੰ ਦੋ ਦਿਸਦੇ ਹਨ। 12. ਮ੍ਰਿਗਸ਼ਾਲਾ, ਜਿਸ ਤੇ ਬੈਠ ਕੇ ਸਿੱਧ ਅਸਮਾਨਾਂ ਵਿਚ ਉੱਡ ਜਾਂਦੇ ਹਨ, 13. ਕਹਿਕਸ਼ਾਂ ਦੀ ਕੰਧ, 14. ਰਾਹ।

ਇੱਕੀ ਲੱਕੜਾਂ ਜੋੜ ਕੇ ਬਨੇ ਚਰਖਾ ਉਤੇ ਪਵੇ ਰਕਾਨ ਦਾ ਤੰਦ ਇਕੋ।
ਮੇਵੇ ਮਿਸ਼ਰੀਆਂ ਸਰਬਤਾਂ ਅਮੀ ਬੂਟੇ ਮਿੱਠਾ ਕੁਲ ਤੋਂ ਬਾਲ ਫ਼ਰਜ਼ੰਦ[1] ਇਕੋ।
ਇੱਕੀ ਵਾਰ ਸੀ ਛੱਤਰੀ ਜੈ ਕੀਤੇ ਪਰਸਰਾਮ ਕੁਠਾਰ ਲੈ ਸੰਦ ਇਕੋ।
ਸ਼ੇਰ ਸਿੰਘ ਚੁਰਾਸੀਏਂ ਭੌਂਦਿਆਂ ਨੂੰ ਮਿਲੀ ਜੂਨ ਮਨੁਖ-ਬਲੰਦ ਇਕੋ।

## (4) ਬਿਜੈਦੰਡਕਾ ਬੈਂਤ

ਔਡੋ ਔਡੀ ਹੁੰਦੀ ਮੱਤ ਮੂਰਖਾਂ ਦੀ ਸੌ ਸਯਾਣਿਆਂ ਦੀ ਹੁੰਦੀ ਹੈ ਤਾਰ ਇਕੋ।
ਜੁਆਨ ਕਰਨ ਕਵੈਦ ਹਜ਼ਾਰ ਫੌਜੀ ਹੁਕਮ ਕਰੇ ਕਰਨੈਲ ਸਰਦਾਰ ਇਕੋ।
ਪੁਤ ਸੂਹੀ ਦੇ ਸੈਂਕੜੇ ਫਿਰਨ ਰੁਲਦੇ ਸ਼ੀਹਣੀ ਜੰਮਦੀ ਸ਼ੇਰ ਸਰਦਾਰ ਇਕੋ।
ਫਲ ਕੇਲੇ ਨੂੰ ਦੂਸਰਾ ਲੱਗਿਆ ਨਾ ਚਿਖਾ ਚੜੀ ਸਲੋਚਨਾ[2] ਨਾਰ ਇਕੋ।
ਨੌਕਾ ਜਲ ਜਹਾਜ ਕਈ ਡੋਬ ਦਿੰਦੇ ਕਰੇ ਨਾਮ ਕਰਤਾਰ ਦਾ ਪਾਰ ਇਕੋ।
ਕਈ ਲੱਖ ਮੁਬਾਰਕਾਂ ਤੁਛ ਹੈਂ ਜੀ ਮਿਲੇ ਦਿਲ ਦਾ ਜੇ ਦਿਲਦਾਰ ਇਕੋ।
ਕੋਹ ਕਾਫ ਸੁਮੇਰ ਤੇ ਪਰਬਤਾਂ ਦਾ ਚੱਕੀ ਖੜਾ ਹੈ ਨਾਦੀਆ[3] ਭਾਰ ਇਕੋ।
ਕਈ ਲੱਖ ਕਰੋੜ ਖਜ਼ਾਨਿਆਂ ਨੂੰ ਪੱਟ ਦਿੰਦੀ ਹੈ ਜੂਏ ਦੀ ਹਾਰ ਇਕੋ।
ਜੀਵ ਲੱਖ ਚੁਰਾਸੀ ਦੇ ਸੂਰਮਿਆਂ ਨੂੰ ਮੌਤ ਸਾਰਿਆਂ ਨੂੰ ਲੈਂਦੀ ਮਾਰ ਇਕੋ।
ਮੈ ਨਾਂ ਭਾਰੀ ਪਰਬੋਧ ਮੇਂ ਮੋਂਹਦੀ ਹੈ ਕਰੇ ਨਾਸ ਬਬੇਕ ਵਿਚਾਰ ਇਕੋ।
ਹੋਏ ਚੌਵੀ ਅਵਤਾਰ ਪਰਸਿੱਧ ਜਾਣੋ ਸੋਲ੍ਹਾਂ ਕਲਾਂ ਕ੍ਰਿਸ਼ਨ ਮੁਰਾਰ ਇਕੋ।
ਸ਼ੇਰ ਸਿੰਘ ਕਰੋਧ ਦੇ ਫੂਕਿਆਂ ਨੂੰ, ਗਲ ਲੱਗ ਦਿੰਦੈ ਪੁਤਰ ਠਾਰ ਇਕੋ।

## (5) ਬਿਜੈਦੰਡਕਾ ਬੈਂਤ

ਜੀਦੇ ਮੁਖ ਹਜ਼ਾਰ ਗੁਨ ਨਿੱਤ ਗੌਂਦੇ ਸੇਜ ਹਰੀ ਦੇ ਸ਼ੇਸ਼ ਭੁਜੰਗ[4] ਇਕੋ।
ਢਾਈ ਕਰਮ ਰਸੋਈ ਨਾ ਪੂਰੀ ਹੋਈ[5] ਜੀ ਤੋਂ ਲਈ ਜ਼ਮੀਨ ਸੀ ਮੰਗ ਇਕੋ।
ਤਾਰੂ ਸੋਈ ਸਰੀਰ ਸਮੁੰਦਰਾਂ ਦਾ ਜੇਹੜਾ ਜਾਵੇ ਬੈਤਰਣੀ[6] ਲੰਘ ਇਕੋ।
ਮੇਘ ਮਾਲਾ ਤੂਫਾਨ ਕਈ ਜ਼ੋਰ ਲੌਂਦੇ ਰਹੂ ਨੀਲ ਅਕਾਸ਼ ਦਾ ਰੰਗ ਇਕੋ।
ਹਿੰਦੂ ਮੱਤ ਦੇ ਪਾਪਾਂ ਨੂੰ ਨਾਸ ਕਰਦੀ ਅਸਦ ਖਾਣੀ ਨਰ ਨਾਰ ਦੇ, ਗੰਗ ਇਕੋ।
ਲਏ ਮੋਹ ਬਬੇਕ ਨਾ ਵਖ. • ਲੜਦੇ ਔਖਾ ਜਿਤਣਾ ਜਮਾਂ ਦਾ ਜੰਗ ਇਕੋ।
ਹੀਰੇ ਹਰਨਾਂ ਦੀਆਂ ਡਾਰਾਂ ਦਾ ਅੰਤ ਹੈਨੀ ਤੇਜ ਸਸੀ ਦਾ ਅਸਲ ਕੁਰੰਗ[7] ਇਕੋ।
ਸਤ ਮੁਖੀਆ ਸਤ ਸਮੁੰਦਰਾਂ ਦਾ ਜੇਹੜਾ ਰਵੀ ਦਾ ਬਾਹਿਨ ਤੁਰੰਗ[8] ਇਕੋ।
ਦੀਵੇ ਜੈਸਾ ਮਸ਼ੂਕ ਬੇ-ਰੈਹਮ ਹੈਨੀ ਅਸਲ ਜੀ ਦਾ ਹੈ ਆਸ਼ਕ ਪਤੰਗ ਇਕੋ।
ਜਿਥੋਂ ਆਸ਼ਕ ਮਸ਼ੂਕ ਦੀ ਮਿਲੀ ਗੁੜ੍ਹਤੀ ਹੀਰ ਕਟਕ ਸਯਾਲ ਸੀ ਝੰਗ ਇਕੋ।
ਜੀਨੇ ਕੁਲ ਚੁਰਾਸੀ ਨੂੰ ਜਿੱਤਿਆ ਹੈ ਪਤੀ ਰਤੀ ਦਾ ਹੋਇਆ ਅਨੰਗ[9] ਇਕੋ।
ਸ਼ੇਰ ਸਿੰਘ ਬਸਿਸ਼੍ਰ[10] ਜੀ ਕਥਨ ਕਰ ਗਏ ਚਾਰੇ ਫਲ ਦਿੰਦੀ ਸਤਸੰਗ ਇਕੋ।

---

1. ਬੱਚਾ, ਪੁੱਤਰ। 2. ਮੇਘਨਾਦ ਦੀ ਪਤਨੀ। 3. ਨੰਦੀ, ਭਾਵ ਬਲਦ। 4. ਸ਼ੇਸ਼ਨਾਗ। 5. ਬਾਵਨ ਅਵਤਾਰ ਨੇ ਰਾਜੇ ਬਲੀ ਕੋਲੋਂ ਢਾਈ ਕਰਮ ਜ਼ਮੀਨ ਮੰਗੀ ਸੀ। 6. ਨਰਕਾਂ ਦੀ ਨਦੀ। 7. ਚੰਦ੍ਰਮਾ ਦਾ ਹਿਰਨ। 8. ਵਾਹਨ, ਘੋੜਾ, ਸੂਰਜ ਦੇ ਰੱਥ ਦਾ ਘੋੜਾ। 9. ਕਾਮਦੇਵ। 10. ਰਾਮ ਚੰਦਰ ਜੀ ਦੇ ਗੁਰੂ।

## (6) ਸੰਖਯਾ ਦੂਸਰੀ॥ ਬਿਜੈਦੰਡਕਾ ਛੰਦ॥

ਦਾਸ ਦੂਸਰੀ ਗਿਣਤੀ ਕਰਨ ਲੱਗਾ ਮਾਤਾ ਪਿਤਾ ਸਬ ਦੇ ਦਿਨ ਰੈਨ ਦੋਵੇਂ।
ਜੇੜੇ ਚੰਦ ਤੇ ਰਵੀ ਪਰਕਾਸ਼ ਹੁੰਦੇ ਏ ਤਾਂ ਰੂਪ ਬਰਾਟ ਦੇ ਨੈਨ ਦੋਵੇਂ।
ਇਕ ਭਗਤ ਧਰੂੰ ਤੇ ਬੈਲ ਧੌਲਾ ਅਸਲ ਟਿਕੇ ਹੈਂ ਕਰਕੇ ਚੈਨ ਦੋਵੇਂ।
ਤੋਤਾ ਪਿੰਜਰੇ ਬਾਗ ਮੇਂ ਕੋਇਲ ਕੂਕੇ ਸੋਹਣੇ ਬੋਲਦੇ ਖੱਗਾਂ[1] ਚੋਂ ਬੈਨ ਦੋਵੇਂ।
ਸੋਹਣਾ ਪੁਤ ਕੁਮਾਲਾ ਕੁਮਾਲੀ ਬੇਟੀ ਪੁਤ ਲੋਈ ਦੇ ਸੀ ਭਾਈ ਭੈਨ ਦੋਵੇਂ।
ਸੌਹਰੇ ਘਰ ਜੁਵਾਈ ਤੇ ਬਾਪ ਧੀ ਦੇ ਮੂੜ੍ਹ ਮੱਤ ਦੇ ਸਮਝੋ ਐਨ ਦੋਵੇਂ।
ਬੀਬੀ ਫਾਤਮਾ ਦੇ ਬੇਟੇ ਰੱਬਨਾਮੇ ਦਿਤੇ ਅਲੀ ਨੇ ਹਸਨ ਹੁਸੈਨ ਦੋਵੇਂ।
ਘਰ ਵਿੱਚ ਵਿਹਾਜੀ ਤੇ ਖੇਤ ਪਿਆਜੀ[2] ਨਹੀਂ ਸੂਤ ਔਂਦੇ ਦੁਖ ਦੇਨ ਦੋਵੇਂ।
ਇਕ ਭੋਗ ਤੇ ਦੂਸਰਾ ਕਰਜ਼ ਲੈਣਾ ਪਿਛੋਂ ਦੁਖ ਤੇ ਆਦ[3] ਸੁਖੈਨ ਦੋਵੇਂ।
ਸੌਖੇ ਜਾਣ ਨੂੰ ਰੰਦ ਫਰੰਗੀਆਂ ਦੇ ਇਕ ਸੜਕ ਤੇ ਰੇਲ ਦੀ ਲੈਨ[4] ਦੋਵੇਂ।
ਕਰਨ ਕਾਮਨਾ ਪੂਰੀਏ ਦੇਵਤਿਆਂ ਦੀ ਕਲਪ ਬ੍ਰਿਸ਼ ਅਤੇ ਕਾਮਧੇਨ[5] ਦੋਵੇਂ।
ਸ਼ੇਰ ਸਿੰਘ ਇਹ ਹੋਏ ਪਰਧਾਨ ਰਾਗੀ ਬੈਜੂ ਬਾਵਰਾ ਤੇ ਤਾਨਸੈਨ ਦੋਵੇਂ।

## (7) ਬਿਜੇਦੰਡਕਾ ਬੈਂਤ

ਸੰਪਰਤਾ ਆਸੁਰੀ ਸੰਪਰਤਾ ਜੋ ਲਿਖੇ ਵਿਚ ਪ੍ਰਬੋਧ ਦੇ ਪੱਖ ਦੋਵੇਂ।
ਏਧਰ ਮੋਹ ਤੇ ਓਧਰ ਬਬੇਕ ਰਾਜਾ ਕਰਨ ਜੰਗ ਸਰੀਰ ਪਰਤੱਖ ਦੋਵੇਂ।
ਏਧਰ ਸ਼ਾਨਤੀ ਗਯਾਨ ਵੈਰਾਗ ਸ਼ਸਤ੍ਰ ਓਧਰ ਕਾਮ ਕ੍ਰੋਧ ਪਾ ਖੱਖ ਦੋਵੇਂ।
ਜਿੱਥੇ ਗਯਾਨ ਅਗਯਾਨ ਦਾ ਜੁਧ ਹੋਵੇ ਬਿਨਾਂ ਏਕਤਾ ਮਾਰਦੇ ਝੱਖ ਦੋਵੇਂ।
ਬਿਨਾ ਬ੍ਰਸਨ ਵਿਚਾਰ ਥੀਂ ਨਜ਼ਰ ਔਂਦੇ ਭੇਵ ਈਸ ਤੇ ਜੀਵ ਦੇ ਵੱਖ ਦੋਵੇਂ।
ਜੀਵ ਹੈ ਅਲਪੱਗ ਸਰਬੱਗ ਈਸ਼ਰ, ਬ੍ਰਹਮ ਏਨ੍ਹਾਂ ਤੋਂ ਪਰੇ ਇਹ ਕੱਖ ਦੋਵੇਂ।
ਕਰਮ ਕਰਤਾ ਜੀਵ ਓ ਫਲ ਦਾਤਾ ਪਿਤਾ ਪੂਤ ਪ੍ਰਮਾਣ ਲੈ ਰੱਖ ਦੋਵੇਂ।
ਕਰਮ ਕਾਂਡੀ ਤੇ ਦੂਸਰਾ ਬ੍ਰਹਮ ਬੇਟਾ ਭੇਦ ਸੈਂਕੜੇ ਕੋਸ ਪਰੱਖ ਦੋਵੇਂ।
ਗਯਾਨ ਵਾਨ ਤੇ ਜੋਗ ਅਭਯਾਸੀਏ ਜੋ ਰਹੇ ਆਤਮਾ ਦਾ ਰਸ ਚੱਖ ਦੋਵੇਂ।
ਬ੍ਰਹਮ ਨੇਸ਼ਟੀ[6] ਔਰ ਪ੍ਰਮਾਤਮਾ ਜੋ ਸਮ ਦ੍ਰਿਸ਼ਟੀ ਰੱਖਦੇ ਅੱਖ ਦੋਵੇਂ।
ਸੇਵਾ ਗੁਰੂ ਦੀ ਕੀਤੀ ਨਾ ਮਾਪਿਆਂ ਦੀ ਤਾਂ ਤੂੰ ਛੋਲੇ ਦੇ ਕੁਚਗਲ ਲੱਖ ਦੋਵੇਂ।
ਸ਼ੇਰ ਸਿੰਘ ਏ ਲੋਕ ਪਰਲੋਕ ਜੇਹੜੇ ਲੈਣੇ ਕਾਲ ਭਗਵਾਨ ਨੇ ਭੱਖ[7] ਦੋਵੇਂ।

## (8) ਬਿਜੇਦਡੰਕਾ ਬੈਂਤ

ਇਕ ਜੈ ਤੇ ਦੂਸਰਾ ਬੀਰ ਬਿਜੈ[8] ਹੋਏ ਵਿਸ਼ਨੂੰ ਦੇ ਦੁਆਰ ਪਾਲ ਦੋਵੇਂ।
ਦਾਸ ਲੱਛਮੀ ਤੇ ਸ੍ਰੀ ਚੰਦ ਬਾਬਾ ਨਾਨਕ ਦੇਵ ਭਗਵਾਨ ਦੇ ਲਾਲ ਦੋਵੇਂ।
ਬਲ ਰਾਜਾ ਤੇ ਖੂਹੇ ਦਾ ਚਕ[9] ਭਾਈ ਮੁੜੇ ਫੇਰ ਨਾ ਗਏ ਪਤਾਲ ਦੋਵੇਂ।

---

1. ਪੰਛੀਆਂ ਵਿਚੋਂ। 2. ਪਿਆਜ਼, ਪਿਆਜ਼ ਜੇਹਾ ਫਾਲਤੂ ਪੌਦਾ। 3. ਆਰੰਭ ਵਿਚ। 4. ਰੇਲਵੇ ਲਾਈਨ। 5. ਸੁਰਗਾਂ ਦੀ ਗਊ। 6. ਬ੍ਰਹਮ ਦੀ ਗਿਆਨ-ਬੁੱਧੀ, ਰੱਬ ਵਿਚ ਵਿਸ਼ਵਾਸ। 7. ਖਤਮ ਕਰ ਦੇਣੇ ਹਨ। 8. ਜੈ, ਬਿਜੈ। 9. ਉਹ ਚੱਕ, ਜਿਸਤੇ ਖੂਹ ਉਸਾਰਿਆ ਜਾਂਦਾ ਹੈ, ਦੁਬਾਰਾ ਬਾਹਰ ਨਹੀਂ ਆਉਂਦਾ।

ਇਕ ਆਤਮਾ ਪਰਲੋ ਦਾ ਨੀਰ ਜੇਹੜਾ ਨਹੀਂ ਕਿਸੇ ਤੋਂ ਹੋਣਗੇ ਕਾਲ ਦੋਵੇਂ।
ਡੈਣਾਂ ਭੇਜੀਆਂ ਮੌਤ ਨੇ ਖਾਣ ਬੰਦੇ ਜੀਨੂੰ, ਕੈਣ ਪਲੇਗ ਤੇ ਡਾਲ ਦੋਵੇਂ।
ਭਾਮ ਸ਼ੇਰ ਨੂੰ ਮਾਰਦਾ ਕੋਈ ਸੂਰਾ ਤੇਗ ਜਤ ਬਚਾਰ ਦੀ ਮਾਲ ਦੋਵੇਂ।
ਨਲ ਨੀਲ ਸਮੁੰਦਰ ਦਾ ਸੇਤ[1] ਬਨ੍ਹਣ ਰਾਮ ਚੰਦ ਦੇ ਭਗਤ ਕੁਮਾਲ ਦੋਵੇਂ।
ਜੱਗ ਰਚਨਾ ਬ੍ਰਹਮਾ ਦੇ ਜਨਮ ਤੋਂ ਹੈ ਪਰਲੋ ਮਿਰਤੂ ਹੈ ਓਸਦੇ ਨਾਲ ਦੋਵੇਂ।
ਹੰਸ ਨਦੀ ਕਨਾਰੇ ਤੇ ਮੋਰ ਬਾਗੀਂ ਸੋਹਣੇ ਲਗਦੇ ਚਲਦੇ ਚਾਲ ਦੋਵੇਂ।
ਇਕ ਬਿਆਜ ਤੇ ਛੁਰੀ ਦੇ ਮਾਸ ਬਾਝੋਂ ਖਾਣੇ ਮੋਮਨੋ ਨਹੀਂ ਹਲਾਲ ਦੋਵੇਂ।
ਇਕ ਪੁਲਸੀਏ ਦੂਸਰੇ ਕੁਲਘਾਤੀ ਅਸਲ ਚਿਤ ਦੇ ਲਿਖੇ ਚੰਡਾਲ ਦੋਵੇਂ।
ਸ਼ੇਰ ਸਿੰਘ ਅਮੀਰਾਂ ਨੂੰ ਪੱਟ ਦਿੰਦੇ, ਵੈਰੀ ਧਨ ਦੇ ਕੰਜਰ ਕਲਾਲ[2] ਦੋਵੇਂ।

## (9) ਬਿਜੇਦੰਡਕਾ ਬੈਂਤ

ਬੈਠੇ ਰਹੇ ਜੇ ਹੱਥ ਤੇ ਹਥ ਧਰ ਕੇ, ਗੁਝੇ ਰੈਹਣੇ ਨਹੀਂ ਪਾਪ ਤੇ ਪੁੰਨ ਦੋਵੇਂ।
ਜੂਠੇ ਹੁੰਦੇ ਨਹੀਂ ਪੁੱਛ ਲੈ ਸਯਾਣਿਆਂ ਤੋਂ ਇਕ ਮਾਯਾ ਤੇ ਭੇਡ ਦੀ ਉਨ ਦੋਵੇਂ।
ਕੁੱਢਰ ਨਾਰ[3] ਗਰੀਬੀ ਦੇ ਘਰ ਜੀਦੇ ਸਮਝ ਲੈਣੀਆਂ ਨਰਕ ਦੀ ਕੁੰਨ ਦੋਵੇਂ।
ਕੰਵਲ ਫੁਲ ਤੇ ਬ੍ਰਹਮਾ ਜੀ ਬੇਦ ਪਾਠੀ ਪੈਦਾ ਹੋਏ ਹੈਂ ਹਰੀ ਦੀ ਧੁੰਨ[4] ਦੋਵੇਂ।
ਬਦਚੱਲਣੀ ਨਾਰ ਜੇ ਕੁਟਲ ਬੋਲੇ ਓਹਦੇ ਵਾਸਤੇ ਸੋਟਾ ਘਸੁੰਨ ਦੋਵੇਂ।
ਕੰਜਰ ਜਾਤ ਕਮੀਨ ਏ ਬੋਲ ਮਿੱਠਾ ਅਸਲ ਲੈਣ ਸਰਦਾਰਾਂ ਨੂੰ ਮੁੰਨ ਦੋਵੇਂ।
ਬੁੜ੍ਹੀ ਖੱਟੇ ਕਲੰਕ ਤੇ ਪੂਤ ਬੈਲੀ ਦਿੰਦੇ ਮਾਪਿਆਂ ਦਾ ਸੀਨਾ ਭੁੰਨ ਦੋਵੇਂ।
ਪੇਕੀਂ ਤੀਮੀਂ ਮੁਟਯਾਰ ਧੀ ਗੋਲ[5] ਘਲੇ ਬੰਦੇ ਅਕਲ ਦੇ ਸਮਝ ਲੋ ਡੁੰਨ ਦੋਵੇਂ।
ਖੰਘ ਤਾਪ ਨੂੰ ਮਾੜੇ ਘਿਉ ਦੁਧ ਕੱਚੇ ਪੀਤੇ ਲੈਣ ਸਰੀਰ ਨੂੰ ਹੁੰਨ ਦੋਵੇਂ।
ਕੱਚਾ ਤੇਲ ਤੇ ਧਨੀਆਂ ਘੋਟ ਪੀਣਾ ਕਰ ਦਿੰਦੇ ਸਰੀਰ ਨੂੰ ਸੁੰਨ ਦੋਵੇਂ।
ਇਕ ਮੇਘ ਤੇ ਸ਼ੁਭ ਕੁਲ ਜਨਮ ਦੇਣਾ ਹੁੰਦੇ ਰੱਬ ਦੀ ਮੇਹਰ ਹੁੰਨ ਦੋਵੇਂ।
ਸ਼ੇਰ ਸਿੰਘ ਜਾਂ ਸਰਵਣ ਦੇ ਬਾਣ ਲੱਗਾ ਅੰਧਾ ਅੰਧਲੀ ਮਰਗੇ ਰੁੰਨ ਦੋਵੇਂ।

## (10) ਬਿਜੇਦੰਡਕਾ ਬੈਂਤ

ਇਕ ਜਾਨ ਸਰੀਰ ਦੋ ਭਾਸਤੇ ਹੈਂ, ਅਸਲ ਹੁੰਦੇ ਜੋ ਆਸ਼ਕ ਮਸ਼ੂਕ ਦੋਵੇਂ।
ਨਦੀ ਤੀਰ ਮੁਨਯਾਦ ਮਨੁਖ ਦੀ[6] ਕੀ ਐਵੇਂ ਰਹੇ ਮੂੰਹ ਮੌਤ ਦੇ ਸ਼ੂਕ ਦੋਵੇਂ।
ਕੁੰਭਕਰਨ ਤੇ ਰਾਖ਼ਸ਼ਸੀ ਮਹਿਰਾਵਣ ਛੇਤੀ ਜਾਗਦੇ ਨਾ ਸੁਤੇ ਘੂਕ ਦੋਵੇਂ।
ਜੰਗ ਵਿਚ ਏ ਦੂਰ ਤੋਂ ਮਾਰ ਕਰਦੇ ਤੇਜ਼ ਪੌਣ ਤੋਂ ਤੀਰ ਬੰਦੂਕ ਦੋਵੇਂ।
ਹਨੂਮਾਨ ਲੰਕਾ ਅਰਜਨ ਬਨ ਖਾਂਡਵ ਦਾ ਦਾਵਾ ਅਗਨ ਸੇ ਦਿਤੇ ਸੀ ਫੂਕ ਦੋਵੇਂ।
ਰੰਡੀ ਬਾਹਮਣੀ ਮਰੇ ਵੇਪਤ ਵਾਲੀ ਮਾਰਨ ਵਿਚ ਦਰਗਾਹ ਦੇ ਕੂਕ ਦੋਵੇਂ।
ਮੰਗ ਖੁਸ ਜੇ, ਉਧਲੇ ਮਾਂ ਜੀਦੀ ਜਿਉਂਦੇ ਜਗ ਤੇ ਕਾਸ ਨੂੰ ਥੂਕ ਦੋਵੇਂ।

---

1. ਪੁਲ, ਨਲ ਤੇ ਨੀਲ ਨਾਂ ਦੇ ਵਾਨਰਾਂ ਨੇ ਬੰਨ੍ਹਿਆ ਸੀ। 2. ਸ਼ਰਾਬ ਬਣਾਉਣ ਵਾਲੇ। 3. ਬੇਅਕਲ ਔਰਤ। 4. ਵਿਸ਼ਨੂ ਭਗਵਾਨ ਦੀ ਧੁੰਨੀ ਵਿਚੋਂ। 5. ਗੋਲਪੁਣਾ ਕਰਨ ਵਾਸਤੇ ਅਰਥਾਤ ਕੰਮ ਧੰਦਾ ਕਰਨ ਵਾਸਤੇ। 6. ਨਦੀ ਦੇ ਕਿਨਾਰੇ ਅਤੇ ਮਨੁੱਖ ਦੀ।

ਛੇਜ ਹਰੀ ਦੀ, ਪਦਮਣੀ ਨਾਰ ਜੇੜੀ ਬਦਨ ਕੁਲ ਤੋਂ ਅਸਲ ਮਲੂਕ ਦੋਵੇਂ।
ਸਿਆਣੀ ਜਾਤ ਕਰਾੜ ਮਸੰਦ ਖੋਟੇ ਜਾਤਾਂ ਸਾਰੀਆਂ ਚੋਂ ਪੋਲੇ ਭੂਕ ਦੋਵੇਂ।
ਇਕ ਭੰਗੀ ਚਮਿਆਰ ਨਖਿਦ ਜਾਤਾਂ ਬਿਸ਼ਟਾ ਵੇਖ ਨਾ ਮਨਦੇ ਸੂਕ[1] ਦੋਵੇਂ।
ਪੱਕੇ ਘਰ ਦੇ ਵਿਚ ਸੁਹੇਣ ਏਤਾਂ ਨਵੀ ਬਹੂ ਤੇ ਨਵਾਂ ਸੰਦੂਕ ਦੋਵੇਂ।
ਸ਼ੇਸ਼ ਨਾਗ ਤੇ ਗਰੜ ਏ ਸ਼ੇਰ ਸਿੰਘਾ ਜਿਉਂਦੇ ਜੱਗ ਨਾ ਕਰਨ ਸਲੂਕ ਦੋਵੇਂ।

## (11) ਸੰਖਯਾ ਤੀਸਰੀ॥ ਬਿਜੇਦੰਡਕਾ ਬੈਂਤ॥

ਸੰਖਯਾ ਸੁਣੋ ਸਰੋਤਿਓ ਤੀਸਰੀ ਐ ਨੈਨ ਸ਼ਿਵਾਂ ਦੇ ਜਗਣ ਚਰਾਗ ਤਿੰਨੇ।
ਜਾਨ ਥਾਂਏ ਮਦਾਨ ਮੇਂ ਹੀਲ ਦਿੰਦੇ ਸ਼ੇਰ ਸੂਰਮਾ ਮਣੀ ਤੇ ਨਾਗ ਤਿੰਨੇ।
ਦਿਨੇ ਰਾਤ ਕਮੌਂਦੇ ਹੈ ਵੈਰ ਏਤਾਂ ਉਲੂ, ਚਾਮ ਚੜਿਕ ਤੇ ਕਾਗ ਤਿੰਨੇ।
ਸੁਆਂਤ ਬੂੰਦ ਪਪੀਹਾ, ਚਕੋਰ ਸਸੀ, ਬਾਲ ਮਾਈ ਨੂੰ ਜਾਣ ਵਰਾਗ ਤਿੰਨੇ।
ਜੇਕਰ ਧਨੀ ਤੂੰ ਰੱਬ ਨੇ ਔਂਤ[2] ਕੀਤਾ ਲਾ ਦੇ ਖੂਹਾ ਸਰਾਂ ਤੇ ਬਾਗ ਤਿੰਨੇ।
ਕਾਮੀ ਚੋਰ ਤੇ ਭਜਨ ਦੇ ਕਰਨ ਵਾਲਾ ਅਸਲ ਰਖਦੇ ਰਾਤ ਨੂੰ ਜਾਗ ਤਿੰਨੇ।
ਚੰਗੇ ਬਾਦੀ ਤੂੰ ਪੁਛ ਲੈ ਸਿਆਣਿਆਂ ਤੋਂ ਆਦਾ, ਲਸਣ ਤੇ ਸਰ੍ਹੋਂ ਦਾ ਸਾਗ ਤਿੰਨੇ।
ਜੁਦਾ ਯਾਰ, ਉਗਾਹੀ ਦਾ ਸੱਲ, ਬੋਲੀ, ਨਹੀਂ ਸੀਨੇ ਤੋਂ ਜਾਣਗੇ ਦਾਗ ਤਿੰਨੇ।
ਇਕ ਸ਼ੈਰ[3] ਵਕੀਲ ਕਚੈਹਰੀ ਵਾਲਾ ਕਰਨ ਸੋਚਕੇ ਖ਼ਰਚ ਦਮਾਗ ਤਿੰਨੇ।
ਕਰ ਲੈਂਦੇ ਮਨੁਖ ਨੂੰ ਵੱਸ ਆਪੇ ਇਕ ਮਾਯਾ, ਜ਼ਨਾਨੀ ਤੇ ਰਾਗ ਤਿੰਨੇ।
ਬੰਝੀ ਨਾਰ[4] ਨੁਮਰਦ ਤੇ ਹੀਜੜਾ ਵੀ ਖ਼ਾਲੀ ਜੱਗ ਤੋਂ ਜਾਣ ਨਿਭਾਗ ਤਿੰਨੇ।
ਸ਼ੇਰ ਸਿੰਘ ਸੁਰਸਤੀ ਗੰਗ ਜਮਨਾ ਕੱਠੇ ਹੁੰਦੇ ਹੈ ਆਣ ਪਰਾਗ ਤਿੰਨੇ।

## (12) ਬਿਜੇਦੰਡਕਾ ਬੈਂਤ॥

ਮਹਾਰਾਜ ਪਟਿਆਲਾ ਸੰਗਰੂਰ ਨਾਭਾ ਪਿਛੋਂ ਮਿਲਦੇ ਆਣ ਕੇ ਫੂਲ ਤਿੰਨੇ।
ਚੱਕੀ ਮਰਦ ਨੂੰ ਛੱਟੀ ਤੁਰੰਗ ਨੂੰ[5] ਜੀ, ਤੁਰਨਾ ਤੀਮੀ ਨੂੰ ਕੰਮ ਨਜ਼ੂਲ ਤਿੰਨੇ।
ਪੰਜਾਂ ਤੱਤਾਂ ਤੋਂ ਬਣਗੇ ਤਿੰਨ ਦਰਜੇ ਕਾਰਨ, ਸੂਖਮ ਸਰੀਰ ਅਸਥੂਲ ਤਿੰਨੇ।[6]
ਜੇੜੀ ਖੂਨ ਕਰਵੌਂਦੀ ਐ ਪੀਣ ਡਾਕੂ ਇਕ ਪਾਣੀ ਤੇ ਗੁੜ ਬੰਬੂਲ[7] ਤਿੰਨੇ।
ਮੁਸਲਮਾਨਾਂ ਦੇ ਦੀਨ ਦੇ ਥਮ ਹੋਏ ਸ਼ਾਹਅਲੀ, ਮੁਹੰਮਦ, ਰਸੂਲ ਤਿੰਨੇ।
ਏ ਤਾਂ[8] ਅੱਗ ਦੀ ਲਾਗ ਸਹਾਰਦੇ ਨਾ ਤੇਲ ਮਿੱਟੀ ਦਾ ਬਰੂਦ ਤੇ ਤੂਲ ਤਿੰਨੇ।
ਨਾਗ ਬੀਨ ਤੇ ਨਾਰ ਸੰਧੂਰ ਹਾਥੀ ਸੋਹਣੇ ਲਗਦੇ ਤੁਰਦੇ ਝੂਲ ਤਿੰਨੇ।
ਲੈਕਵੰਦ ਜਨਾਨੀ ਤੇ ਪੁਤ, ਮਾਯਾ ਅਸਲ ਹੁੰਦੇ ਹੈਂ ਸੁਖਾਂ ਦੇ ਮੂਲ ਤਿੰਨੇ।
ਕੁੜੀ ਬੇਚ ਤੇ ਕੰਜਰੀ ਰੇਲ ਵਾਲੇ ਪੈਹਲਾ ਕੰਮ ਤੋਂ ਲੈਣ ਮਸੂਲ ਤਿੰਨੇ।
ਸੌਂਕਣ, ਸੱਸ ਕੁਪੱਤੀ ਤੇ ਪਤੀ ਵੈਲੀ ਨਹੀਂ ਨਾਰ ਨੂੰ ਦਿਲੋਂ ਕਬੂਲ ਤਿੰਨੇ।
ਸਿੰਬਲ ਰੁਖ ਤੇ ਰੋਹੀ ਦਾ ਰਿੰਡ, ਘਿੰਦਣ ਕਿਸੇ ਕੰਮ ਨਾ ਜਾਣ ਰਜ਼ੂਲ ਤਿੰਨੇ।
ਸ਼ੇਰ ਸਿੰਘ ਨਸ਼ਾਨੀ ਏਹ ਮੌਤ ਦੀ ਐ ਰੀਣ ਘੋੜੇ ਨੂੰ ਬੰਨ੍ਹ ਤੇ ਸੂਲ ਤਿੰਨੇ।

---

1. ਨਫ਼ਰਤ ਕਰਨੀ। 2. ਕੋਈ ਪੁੱਤਰ ਨਾ ਹੋਣਾ। 3. ਸ਼ਾਇਰ, ਕਵੀ। 4. ਬਾਂਝ ਨਾਰੀ। 5. ਘੋੜੇ ਨੂੰ ਖੋਤੇ ਵਾਲੀ ਛੱਟੀ ਪਾਉਣੀ। 6. ਕਾਰਣ ਸਰੀਰ, ਸੂਖਮ ਸਰੀਰ ਤੇ ਸਥੂਲ ਸਰੀਰ। 7. ਕਿੱਕਰ। 8. ਇਹ ਤਾਂ।

## (13) ਬਿਜੇਦੰਡਕਾ ਬੈਂਤ।

ਬਿਨਾ ਸੜਕ ਜਰਨੈਲੀ ਤੋਂ ਧੰਦ ਪਿਟਣ ਸੈਕਲ, ਮੋਟਰਾਂ ਤੇ ਟੰਮ ਟੰਮ[1] ਤਿਨੇ।
ਜੁਆਰੀਆ, ਕੁਲਘਾਤੀ ਲੈਂਦੇ ਕੁਲ ਕਲੰਕ ਨੂੰ ਜੰਮ ਤਿੰਨੇ।*
ਤੇ ਨਾਗ ਕਾਲਾ ਧੋਖਾ ਮੌਤ ਦਾ ਜੇ ਜਾਣ ਡੰਮ ਤਿੰਨੇ।*
ਤੇ ਬਾਲ ਗੁੰਦਿਆ ਸੋਹਣੀ ਕਰਦੇ ਐਂ ਛੰਮ ਛੰਮ ਤਿੰਨੇ।*
ਕੂਕਾ ਕੁਣਕੇ, ਵਿਚ ਸਰਾਧ ਬਾਹਮਣ, ਤੀਮੀ ਮੇਲ ਫਿਰਦੇ ਦੰਮ ਦੰਮ ਤਿੰਨੇ।
ਦੇਖ ਬੰਦੇ ਨੂੰ ਸਾਮਣੇ ਔਣ ਏਹ ਤਾਂ ਗੈਂਡਾ ਸੂਰ ਸਾਨ੍ਹ ਬੇਗੰਮ[2] ਤਿੰਨੇ।
ਧੌਲਾ ਬੈਲ ਤੇ ਮੇਘਲਾ ਧਰਮਧਾਰੀ ਏ ਤਾਂ ਲੋਕ ਪਰਲੋਕ ਦੇ ਥੰਮ੍ਹ ਤਿੰਨੇ।
ਤੁਰਨਾ, ਬਾਟ ਤੇ ਸੰਥਿਆ[3] ਪੀਮਣਾ ਏ ਚੰਗੇ ਹੁੰਦੇ ਸਵੇਰ ਦੇ ਥੰਮ੍ਹ ਤਿੰਨੇ।
ਸੁਆਨ, ਸਾਨ੍ਹ ਤੇ ਜੱਟ ਦਾ ਜੱਟ ਵੈਰੀ ਕੁਲ ਗਾਲਦੇ ਜਾਲਦੇ ਚੰਮ ਤਿੰਨੇ।
ਕੁਕੜ, ਕਾਂ, ਕੰਬੋ ਕਬੀਲੜੇ ਨੂੰ ਨਾਲ ਪਿਆਰ ਦੇ ਪਾਲਦੇ ਦੰਮ ਤਿੰਨੇ।
ਸ਼ੈਰ, ਜੋਤਸ਼ੀ ਸੌਰ ਦੇ ਲੌਣ ਵਾਲੇ ਏ ਤਾਂ ਲੈਂਦੇ ਹੈਂ ਬਾਚ ਅਗੰਮ[4] ਤਿੰਨੇ।

## (14) ਬਿਜੇਦੰਡਕਾ ਬੈਂਤ॥

ਸਤੋ ਅੰਸ ਤੇ ਰਜੋ ਐ ਤਮੋ ਤੀਜੀ ਤਿੰਨੇ ਦੇਵਤੇ ਕਰਨ ਕਲਿਆਣ ਤਿੰਨੇ।
ਸੂਨ ਮੱਤੀਏ,[5] ਦੇਵ ਸੁਮਾਜ, ਮੋਮਨ ਨਹੀਂ ਮੰਨਦੇ ਵੇਦ ਪਰਮਾਣ ਤਿੰਨੇ।
ਭੋਗ ਕੋਕ ਬਾਝੋਂ, ਸ਼ੈਰੀ ਬਾਝ ਪਿੰਗਲ, ਗੀਤਾ ਬਾਝ ਗਿਆਨ ਅਣਜਾਣ ਤਿੰਨੇ।
ਧਰਮਰਾਜ ਤੇ ਔਰਤਾਂ ਪੁਲਸੀਏ ਵੀ ਭਲੇ ਬੁਰੇ ਦੀ ਕਰਨ ਪਛਾਣ ਤਿੰਨੇ।
ਜੌਹਰੀ ਬੱਚੇ ਤੇ ਬਾਚਣੀ ਸੋਰਸੌਂਘੇ[6] ਜਗਾ ਜਗਾ ਨ ਮਿਲਣ ਸਿਆਣ ਤਿੰਨੇ।
ਜੂਆ, ਨਸ਼ਾ ਤੇ ਸ਼ੌਕ ਕਬੂਤਰਾਂ ਦਾ ਜਾਨ ਮਾਤਾ ਤੇ ਪਿਤਾ ਦੀ ਖਾਣ ਤਿੰਨੇ।
ਇਕ ਦੋਸਤੀ, ਦੂਸਰੇ ਮਰਦ ਨਾਰੀ ਚੰਗੇ ਹੁੰਦੇ ਹੈਂ ਹਾਣ ਪਰਵਾਣ ਤਿੰਨੇ।
ਵਾਹੀ ਛੋਲੇ ਨ ਜਾਣਦੇ, ਗੁਣ ਗੋਲੇ, ਮਿੱਤ ਕੰਜਰੀ ਮਤਲਵੀ ਮਾਣ ਤਿੰਨੇ।
ਨਾਈ ਜਾਤ ਗੁਟਾਰ ਤੇ ਸੂਮ ਬ੍ਰਾਹਮਣ ਰੱਜੇ ਲੋਹਣ ਜਜਮਾਨਾਂ ਦੀ ਆਣ ਤਿੰਨੇ।
ਕਾਗ ਕਾਵਾਂ ਦੀ, ਮਰਦਾਂ ਦੀ ਮਰਦ ਨਾਰੀ, ਅਸਲ ਮਰਿਆਂ ਦੀ ਲੋਣ੍ਹ ਮਕਾਣ ਤਿੰਨੇ।
ਪੱਗ ਮੁਗਲ ਦੀ, ਮੁੱਛ ਪਠਾਣ ਵਾਲੀ, ਚੇਲਾ ਚੂੜ੍ਹਾ ਮਖੌਲ ਨਾ ਜਾਣ ਤਿੰਨੇ।
ਸ਼ੇਰ ਸਿੰਘ ਏ ਲਿਫ ਕੇ ਮਾਰ ਲੈਂਦੇ ਚਿਤਰਾ, ਬਾਜ਼ ਤੇ ਔਰ ਕਮਾਣ ਤਿੰਨੇ।

## (15) ਬਿਜੇਦੰਡਕਾ ਬੈਂਤ॥

ਖੋਲੀ[7] ਧਾਰ ਨੂੰ, ਬਿਸ਼ੈ ਨੂੰ ਸਾਹਨ ਖੋਤੇ ਆਪੇ ਮਿਲਦੇ ਮੌਕੇ ਤੇ ਰਿੰਗ ਤਿੰਨੇ।
ਲੈਂਦੇ ਵਾਸ਼ਨਾ ਫੁਲ ਨਾ ਤੋੜਦੇ ਹੈਂ ਇਕ ਬੁਲਬੁਲ, ਪਪੀਹਾ, ਭਰਿੰਡ ਤਿੰਨੇ।

1. ਬੱਘੀ। * ਜੋ ਕਾਪੀ ਸਾਨੂੰ ਮਿਲੀ ਹੈ, ਉਸ ਦੀਆਂ ਹੇਠਲੀਆਂ ਤਿੰਨ ਪੰਕਤੀਆਂ, ਪੰਨਾ ਫਟਿਆ ਹੋਇਆ ਹੋਣ ਕਰਕੇ ਅਪੂਰਨ ਹਨ। 2. ਬਿਨਾ ਗ਼ਮ ਤੋਂ, ਬੇਫ਼ਿਕਰ ਹੋ ਕੇ। 3. ਸਿੱਖਿਆ ਲੈਣੀ। 4. ਭਵਿਖ ਕਾਲ ਨੂੰ, ਵਾਚ ਲੈਂਦੇ ਹਨ। 5. ਬੁੱਧ ਧਰਮ ਦੀ ਇਕ ਸ਼ਾਖ, ਜੋ ਸੰਨ ਤੋਂ ਸੰਸਾਰ ਪੈਦਾ ਹੋਇਆ ਮੰਨਦੇ ਹਨ। 6. ਸੁੰਘ ਕੇ ਵਸਤੂ ਦੀ ਪਛਾਣ ਕਰਨ ਵਾਲੇ, ਖ਼ਾਸ ਕਰ ਜ਼ਮੀਨ ਸੁੰਘ ਕੇ, ਖਾਰਾ ਮਿੱਠਾ ਪਾਣੀ ਦੱਸਣ ਵਾਲਾ, ਪੁਰਾਣੇ ਸਮੇਂ ਵਿਚ ਸੋਘੇ ਦੇ ਦੱਸਣ ਤੇ ਹੀ ਖੂਹ ਪੁੱਟੇ ਜਾਂਦੇ ਸਨ। 7. ਮੱਝ ਨੂੰ ਮਾਲਵੇ ਵਿਚ 'ਖੋਲੀ' ਕਹਿੰਦੇ ਹਨ।

ਕੁਕੜ ਕੁੱਤਾ ਕਬੂਤਰ ਗੁਆਂਡੀਆਂ ਦੀ ਖੜੀ ਰਖਦੇ ਖਸਮ ਨੂੰ ਕਿੰਗ ਤਿੰਨੇ।
ਚੋਰ ਯਾਰ ਦਸਤਾਰੀਏ ਵੇਖ ਬੰਦਾ ਮਸਾਂ ਪਟਦੈ ਡਰਦੇ ਡਿੰਗ ਤਿੰਨੇ।
ਹਰੀ ਸਿੰਘ ਨਲੂਆ ਦਸਮੇਸ਼, ਬੰਦਾ ਮੁਸਲਮਾਨਾਂ ਦੇ ਵਾਸਤੇ ਧਿੰਗ [1] ਤਿੰਨੇ।
ਰੱਸੀ ਸਰਪ ਤੇ ਸੁਆਨ ਦੀ ਪੂਛ ਜੇਹੜੇ ਨਹੀਂ ਮਰੇ ਭੀ ਛਡਦੇ ਬਿੰਗ ਤਿੰਨੇ।
ਕੁੜੀ ਬੇਚ [2] ਕੰਜਰ, ਵੱਢੀ ਖੋਰ ਹਾਕਮ ਹੋਣ ਮਾੜੀ ਜੀ ਗੱਲੋਂ ਤੜਿੰਗ ਤਿੰਨੇ।
ਲਾਓ ਬੱਖੀ ਦੇ ਦੁਖ ਨੂੰ ਦੂਰ ਕਰਦੇ ਕੰਨ ਸਹੇ ਦਾ ਨਮਦਾ ਹਿੰਗ ਤਿੰਨੇ।
ਕਰਨ ਦੂਰ ਸਰੀਰ ਦੀ ਸੁਸਤੀ ਨੂੰ ਖਾਓ ਮੁਰਗੇ, ਆਂਡੇ, ਕਲਿੰਗ ਤਿੰਨੇ।
ਸਾਫ ਰਖਦੇ ਮਾਂਜ ਕੇ ਬਰਤਨਾਂ ਨੂੰ ਦੇਸ ਪੂਰਬੀ, ਕੂਕੇ, ਨਹਿੰਗ ਤਿੰਨੇ।
ਕੂਣੀ ਮਾਰ, ਖੜ ਪੈਂਚ ਤੇ ਚੁਗਲੀ ਵਾਲਾ ਦੂਰ ਹੁੰਦੇ ਐਂ ਸਿੱਟ ਚਾੜਿੰਗ ਤਿੰਨੇ।
ਲੈਂਦੇ ਫੁਲਝੜੀ ਖਾੜੇ ਦੇ ਵਿਚ ਖੜ ਕੇ ਬਾਬੂ ਰਾਮ, ਸਨਤਾ ਸ਼ੇਰ ਸਿੰਘ [3] ਤਿੰਨੇ।

## (16) ਸੰਖਯਾ ਚੌਥੀ॥ ਬਿਜੇਦੰਡਕਾ ਛੰਦ॥

ਦਿਆ ਦਾਨ ਅਸ਼ਨਾਨ ਤੇ ਭਜਨ ਕਰਨਾ ਦਿੰਦੇ ਮਨ ਦੀ ਮੈਲ ਨਖਾਰ ਚਾਰੇ।
ਅੰਤਸ਼ਕਰਣ ਮਨੁੱਖ ਦੇ ਜਾਣ ਲੈਣ ਮਨ ਬੁਧ ਤੇ ਚਿਤ ਹੰਕਾਰ ਚਾਰੇ।
ਰਿਗ ਜੁਜਰ ਅਥਰਵਣ ਹੈਂ ਸਿਯਾਮ ਜੋੜੇ ਲਿਖੇ ਬਰਮਾ ਨੇ ਵੇਦ ਮੁਖਾਰ ਚਾਰੇ।
ਕਾਹਜੁਬਾਨ ਗੁਲਾਬ ਤੇ ਸੌਂਫ ਕਿਓੜਾ ਅਰਕ ਦਿੰਦੇ ਹੈਂ ਤਾਪ ਉਤਾਰ ਚਾਰੇ।
ਜੀਦੇ ਹੱਥ ਆਵੇਂ ਓਦੇ ਬਣ ਬੈਂਦੇ ਪੈਸਾ ਘੋੜਾ ਜਨਾਨੀ ਤਲਵਾਰ ਚਾਰੇ।
ਕਿੱਕਰ, ਘਰ ਕਪੂਤ, ਕਲਿਹਾਰ ਨਾਰੀ [4] ਮੈਲੇ ਕੱਪੜੇ ਨਰਕ ਦੁਆਰ ਚਾਰੇ।
ਖੂਨੀ, ਝੂਠ ਤੇ ਜਬਰਜਨਾਹ ਡਾਕੇ ਕਰੇ ਜ਼ੁਲਮ ਨ ਮਾਫ ਸਰਕਾਰ ਚਾਰੇ।
ਗਿਣਤੀ ਬੱਤੀ ਤੇ ਦਾਣੇ ਹੈਂ ਮੋਤੀਆਂ ਦੇ ਹੁੰਦੇ ਦਰਸ਼ਨੀ ਦੰਦ ਸਰਦਾਰ ਚਾਰੇ।
ਕੱਠੇ ਕਦੇ ਸਰੋਤਿਓ ਨ ਹੋਣ ਦੇਈਏ ਚੋਬਰ [5] ਅੱਗ ਬਰੂਦ ਮੁਟਿਆਰ ਚਾਰੇ।
ਟੀਰਾ, ਨਾਰ ਬਿੱਲੀ, ਕੱਕੀ ਮੁਛ, ਗੰਜਾ ਦਿੰਦੇ ਧੋਖੇ ਨਾਲ [6] ਮਰਦ ਨੂੰ ਮਾਰ ਚਾਰੇ।
ਘੋੜੀ ਸੌਣ [7] ਸੂਏ, ਗਊ ਵਿਚ ਭਾਦੋਂ, [7] ਮੈਂਹ ਮਾਘ [7] ਮਾੜੀ, ਕੱਤੇ [7] ਨਾਰ ਚਾਰੇ।
ਲੌਂਡੇ ਬਾਜ ਤੇ ਨਕਲੀਏ ਸ਼ੇਰ ਸਿੰਘ ਲੁਚੇ ਕੰਜਰ ਤੇ ਅਸਲ ਨਚਾਰ ਚਾਰੇ।

## (17) ਬਿਜੇਦੰਡਕਾ ਬੈਂਤ

ਪੀਣੇ ਚੰਗੇ ਨਹੀ ਮਰਦ ਨੂੰ ਜਾਨ ਧੋਖਾ ਤੁੰਮਾ ਨਿੰਮ ਧਤੂਰਾ ਤੇ ਅੱਕ ਚਾਰੇ।
ਛੜੇ, ਕੰਜਰੀ, ਹਸਤਣੀ ਨਾਰ, ਨੌਕਰ ਹੁੰਦੇ ਭੋਗ ਨੂੰ ਪੱਕੇ ਅਣਥੱਕ ਚਾਰੇ।
ਟੈਲੀਫੂਨ ਸਰੀਰ ਦੀ ਆਤਮਾ ਦੇ, ਕੰਨ ਮੁਖੜਾ ਨੈਣ ਤੇ ਨੱਕ [8] ਚਾਰੇ।
ਬਵਾਸੀਰ ਸੁਜ਼ਾਕ ਤੇ ਧਾਂਤ ਗਿਰਨੀ ਕੱਚੇ ਕੋੜ੍ਹ ਵਰਗੇ ਆਤਸ਼ਕ ਚਾਰੇ।
ਮਿਤ ਬਾਣੀਆਂ, ਮਾਰ ਪਛਾਣ ਡਾਕੂ, ਕਾਮੀਂ, ਚੋਰ ਲੈਂਦੇ ਪਿਛਾ ਤੱਕ ਚਾਰੇ।

---

1. ਧਿੰਗ ਅੰਤ ਹਨ ਜਿਸਦੇ, ਅੰਗਾਂ ਦੇ ਜੋਰ ਵਾਲੇ। 2. ਪੁਰਾਣੇ ਸਮੇਂ ਲੋਕ ਕੁੜੀਆਂ ਦੇ ਪੈਸੇ ਲੈ ਕੇ ਰਿਸ਼ਤਾ ਕਰਦੇ ਸਨ। 3. ਬਾਬੂ ਰਾਮ, ਸੰਤਾ ਸਿੰਘ ਅਤੇ ਸ਼ੇਰ ਸਿੰਘ ਸੰਦਲ, ਤਿੰਨੋਂ ਰਲ ਕੇ ਕਵੀਸ਼ਰੀ ਕਰਦੇ ਸਨ। 4. ਕੁਲਹਿਣੀ ਨਾਰ। 5. ਨੌਜੁਆਨ ਗੱਭਰੂ। 6. ਨਾਲ। 7. ਸਾਵਣ, ਭਾਦਰੋਂ, ਮਾਘ ਤੇ ਕੱਤਕ ਦੇ ਮਹੀਨੇ। 8. ਕੰਨ, ਮੂੰਹ, ਨੈਣ ਤੇ ਨੱਕ, ਸਰੀਰ ਦੇ ਟੈਲੀਫੂਨ ਹਨ।

ਜੀਮੀ ਜੱਟ, ਲਾੜਾ ਮੰਗ, ਨਾਗ ਮਣੀ, ਪੈਸਾ ਪੁਲਸ ਨ ਛੱਡਦੇ ਹੱਕ ਚਾਰੇ।
ਚੋਰ, ਯਾਰ ਤੇ ਤਾਰੇ ਹੈਂ ਰਾਤ ਜੇੜੀ ਦੇਖ ਰਵੀ ਨੂੰ ਦੌੜਦੇ ਪੱਕ ਚਾਰੇ।
ਛੁਟੇ ਤੀਰ, ਜ਼ਬਾਨੋਂ ਨਾ ਬੋਲ ਮੁੜਦੇ ਮੂਆ ਬੰਦਾ ਤੇ ਖੂਹੇ ਦਾ ਚੱਕ[1] ਚਾਰੇ।
ਰੰਗਦਾਰ ਸ਼ਰਾਬ ਮੇਂ ਗੁੜ ਪਾਣੀ ਇਕ ਸੰਤਰਾ ਕਿਕਰ ਦਾ ਸੱਕ ਚਾਰੇ।
ਛੱਤੀ ਨਿਆਮਤਾਂ ਖਾਂਦਾ ਭੀ ਨੱਕ ਮਾਰੇ ਸੂੜ੍ਹ ਜਮਾਂ[2] ਦਾ ਪਿੰਨੀਆਂ ਫੱਕ ਚਾਰੇ।
ਸੌਨੈਂ ਲੰਮੀਆਂ ਤਾਣ ਕੇ ਗਾਫਲਾ ਤੂੰ ਜਮਦੂਤ ਔਂਦੇ ਕੱਸੀ ਲੱਕ ਚਾਰੇ।
ਸ਼ੇਰ ਸਿੰਘ ਭਗਵਾਨ ਦਾ ਭਜਨ ਕਰ ਲੈ ਕਾਨ੍ਹੀ ਚਿਖਾ ਨੂੰ ਜਾਣਗੇ ਚੱਕ ਚਾਰੇ।

## (18) ਬਿਜਦੰਡਕਾ ਬੈਂਤ

ਦਿਆ[3] ਦਾਨ ਤੇ ਸੱਤਿਆ ਤਪ ਕਰਨਾ ਲਿਖੇ ਧਰਮ ਦੇ ਬੇਦ ਮੇਂ ਪੈਰ ਚਾਰੇ।
ਪਰਾ ਮੱਧ ਬਸੰਤੀ ਬੈਖਰੀ[4] ਜੋ ਕਰਨ ਬਾਣੀਆਂ ਦੇਹੀ ਮੇਂ ਸੈਰ ਚਾਰੇ।
ਭਰਥ ਸ਼ੱਤ੍ਰਘਨ ਲਛਮਨ ਤੇ ਰਾਮ ਬੇਟੇ ਦਸਰਥ ਦੇ ਐਰ ਨਾ ਗੈਰ ਚਾਰੇ।
ਚੌਥੀ ਭੂਮਕਾ ਗਿਆਨ ਵਰਾਗ ਮੁਕਤੀ ਨਹੀਂ ਮਿਲਦੇ ਗੁਰਾਂ ਬਗੈਰ ਚਾਰੇ।
ਸ਼ਾਮਲਾਟ ਤੇ ਕੰਜਰੀ, ਧਰਮਸ਼ਾਲਾ ਸਾਂਝੇ ਕੁਲ ਦੇ ਡੂਮਾਂ ਦੀ ਟੈਰ[5] ਚਾਰੇ।
ਕੰਵਲ ਫ਼ੁਲ, ਪੂਰੇ[6] ਮੀਨ, ਜਲ ਰੋੜੇ, ਪਾਣੀ ਬਿਨਾਂ ਨਾ ਸਕਦੇ ਠੈਰ ਚਾਰੇ।
ਖੋਤਾ ਭਸਰਾ[7] ਘੁੱਗੀ, ਖਰਬੂਜ਼ਾ ਸਦਾ ਮੰਗਦੇ ਹਾੜ ਦਪੈਹਰ ਚਾਰੇ।
ਸ਼ੁਤਰ,[8] ਸਾਹਨ, ਸੁਆਨ[9] ਤੇ ਖੂਨ ਵਾਲਾ ਨਹੀਂ ਦਿਲੋਂ ਭਲੌਣਗੇ ਵੈਰ ਚਾਰੇ।
ਰਫ਼ਲ, ਤੋਪ, ਪਸਤੌਲ, ਮਸ਼ੀਨਗੰਨ ਨੂੰ ਬਿਨਾ ਅੱਗ ਤੋਂ ਦਿੰਦੇ ਨਹੀਂ ਫੈਰ ਚਾਰੇ।
ਜੇੜੀ[10] ਬਿਜਲੀ ਤੀਰ ਪਤੰਗ ਤਾਰੇ ਛੁਟੇ ਹੋਣ ਨਾ ਦੇਰ ਰਟੈਰ ਚਾਰੇ।
ਬਾਜਾਂ ਵਾਲੇ ਦੇ ਲਾਡਲੇ ਸ਼ੇਰ ਸਿੰਘਾ ਜਿੰਦ ਦੇਣ ਤੋਂ ਬਣੇ ਨਹੀਂ ਕੈਰ ਚਾਰੇ।

## (19) ਬਿਜੇਦੰਡਕਾ ਬੈਂਤ

ਖੱਬਲ[11] ਪੋਹਲੀ ਉਲੇਹਾ ਤੇ ਔਰ ਪਿਆਜੀ[11] ਬੈਰੀ ਜੱਟ ਦੇ ਪੀਂਦੇ ਖੂਨ ਚਾਰੇ।
ਦੂਰੋਂ ਦੇਖ ਮਨੁਖ ਨੂੰ ਦੌੜ ਜਾਂਦੇ ਗਿਦੜ ਰੋਝ ਖਰਗੋਸ਼ ਤੇ ਮੂੰਨ[12] ਚਾਰੇ।
ਬਾਮ ਮਾਰਗੀ, ਦੇਵ ਸੁਮਾਜ, ਜੈਨੀ, ਕਾਮੀ ਆਤਮਾ ਤੋਂ ਜਾਂਦੇ ਸੂੰਨ ਚਾਰੇ।
ਗਿਣ ਲੌਂ ਲੱਖ ਤਤਾਲੀ ਹਜ਼ਾਰ ਉਮਰ ਜੁਗਾਂ ਦੀ ਕਾਲ ਚੰਬੂਨ ਚਾਰੇ।
ਜੰਮਣ ਮਰਣ ਸੰਜੋਗ ਤੇ ਭੋਗ ਜੇੜੇ ਪੱਕੇ ਰੱਬ ਦੇ ਅਸਲ ਕਨੂੰਨ ਚਾਰੇ।
ਚੜ੍ਹੇ ਕਾਲ ਭਗਵਾਨ ਦੀ ਗੋਦ ਜਾਣੋ ਮਿਰਗੀ ਡਾਲ ਸਨਪਾਤ[13] ਤਊਨ[14] ਚਾਰੇ।
ਮੱਲ, ਕੰਜਰੀ, ਅਮਲੀ, ਗੌਣ ਵਾਲਾ ਜੁਆਨੀ ਵਿਚ ਕੁਆਂਏ ਦਾ ਕੂੰਨ[15] ਚਾਰੇ।
ਰੋਂਦੇ ਬੁਢੇ ਹੋ ਪਿਛਲੇ ਬੇਲਿਆਂ[16] ਨੂੰ ਧੰਦ ਪਿਟਦੇ ਕੁੱਤੇ ਦੀ ਜੂੰਨ ਚਾਰੇ।

---

1. ਜਿਸ ਲਕੜ ਦੇ ਚੱਕ ਉਤੇ ਖੂਹ ਦੀ ਉਸਾਰੀ ਕੀਤੀ ਜਾਂਦੀ ਹੈ, ਉਹ ਸਦਾ ਲਈ ਖੂਹ ਦੇ ਥੱਲੇ ਹੀ ਰਹਿੰਦਾ ਹੈ। 2. ਜੌਆਂ ਦਾ ਆਟਾ। 3. ਦਇਆ। 4. ਚਾਰ ਬਾਣੀਆਂ (1. ਪਰਾ, 2. ਮਧਮਾ, 3. ਬਸੰਤੀ ਤੇ 4. ਬੈਖਰੀ)। 5. ਡੂੰਮਾਂ ਦੀ ਖੋਤੀ, ਜਾਂ ਮਰੀਅਲ ਘੋੜੀ, ਜਿਸਨੂੰ ਵਿਅੰਗ ਨਾਲ ਟੈਰ ਕਿਹਾ ਜਾਂਦਾ ਹੈ। 6. ਪੂੰਗ, ਅਥਵਾ ਛੋਟੀ ਮੱਛੀ। 7. ਇਕ ਖ਼ਾਸ ਕਿਸਮ ਦਾ ਘਾਹ। 8. ਊਠ, ਬੋਤਾ। 9. ਕੁੱਤਾ। 10. ਜੇਹੜਾ। 11. ਇਹ ਚਾਰੇ ਫਾਲਤੂ ਪੌਦੇ ਹਨ। 12. ਹਿਰਨ। 13. ਕਮਜ਼ੋਰੀ ਦੀ ਬਿਮਾਰੀ। 14. ਪਲੇਗ ਦੀ ਬਿਮਾਰੀ। 15. ਬੋਲਣਾ। 16. ਵੇਲਿਆਂ ਨੂੰ।

ਬਵਾਸੀਰ ਤੇ ਧਾਤ ਨੂੰ ਬੈਂਤ ਮਾੜੇ ਕੱਚਾ ਦੁਧ, ਮਿਰਚਾਂ, ਨਸ਼ਾ, ਨੂੰਨ ਚਾਰੇ।
ਧੌਲੇ ਲਿਔਣ ਛੇਤੀ ਰੋਮ ਕਾਲਿਆਂ ਤੋਂ ਭੋਗ, ਸੰਸਾ, ਕਰਜ, ਸਬੂੰਨ ਚਾਰੇ।
ਆਰਡਨਰੀ ਅਰਜੰਟ ਤੇ ਐਕਸਪ੍ਰੈਸ ਤਾਰਾਂ ਜਾਣ ਛੇਤੀ ਟੈਲੀਫੂੰਨ ਚਾਰੇ।
ਸ਼ੇਰ ਸਿੰਘ ਪੀਰੀ, ਗਰਮੀ, ਗੋਰ, ਗਰਦਾ, ਮਸ਼ਹੂਰ ਮੁਲਤਾਨ ਮਜ਼ਮੂਨ ਚਾਰੇ।

## (20) ਬਿਜੋਦੰਡਕਾ ਬੈਂਤ

ਫੈਦਾ ਦੇਣ ਫਰੰਗੀ ਨੂੰ ਫੌਜਦਾਰੀ, ਮੰਡੀ ਮਾਲ ਦੀ, ਨੈਹਰ ਤੇ ਰੇਲ ਚਾਰੇ।
ਗਾਲ ਦਿੰਦੇ ਸਰੀਰ ਨੂੰ ਵੈਦ ਮਾੜੇ ਕੱਚੀ ਧਾਂਤ, ਮਸਾਣ ਚੁੜੇਲ ਚਾਰੇ।
ਪੂਰਵ ਪੱਛੋਂ ਪਹਾੜ ਤੇ ਕੈਣ ਦੱਖਣ ਵਿਚ ਵਸੇ ਚੁਰਾਸੀ ਨੂੰ ਵੇਲ ਚਾਰੇ।
ਨੈਰਤ, ਬਾਮ, ਅਸਾਨ ਤੇ ਅਗਨ[1] ਚੌਥੀ ਕੂਣਾਂ ਜੋਗਣਾ ਵਾਸਤੇ ਕੇਲ ਚਾਰੇ।
ਰੰਡੀ ਰੋਣਾ, ਨਮਰਦ ਤੇ ਖੋਹਲੀ ਤੋਕੜ[2], ਸੰਢ ਨਾਰ[2] ਤੇ ਕੱਸੀ ਦੀ ਟੇਲ ਚਾਰੇ।
ਦਸ ਨੰਬਰ ਬਦਮਾਸ਼ੀ ਦੇ ਠੀਕ ਦਰਜੇ ਹਵਾਲਾਟ ਬੇੜੀ ਬੈਂਤਾਂ ਜੇਲ੍ਹ ਚਾਰੇ।
ਦਾਤਾ ਸੂਰਮਾ ਭਗਤ ਜਾਂ ਬ੍ਰਹਮਗਯਾਨੀ ਪੁਤ ਜਣਨੀ ਜਣੇ ਏਹ ਮੇਲ ਚਾਰੇ।
ਜੜ ਉਠ, ਜਨਾਨੀ ਤੇ ਬੈਲ, ਬਾਲੂ[3], ਸੂਤ ਔਂਦੇ ਪਾ ਨੱਕ ਨਕੇਲ ਚਾਰੇ।
ਹੁੰਦੇ ਧਰਤੀ ਵਿਚ ਪਤਾਲ ਦੇ ਨਾ ਰਵੀ, ਚੰਦ, ਤਾਰੇ, ਅੰਬਰ ਬੇਲ[4] ਚਾਰੇ।
ਜਿੰਦ ਪੌਣ ਵਰਖਾ ਕਿਥੋਂ ਬਣੇ ਬਿਜਲੀ ਏ ਤਾਂ ਰਬ ਦੇ ਰੰਗਾਂ ਦੇ ਖੇਲ ਚਾਰੇ।
ਤੁਰੇ ਜਾਂਦੇ ਨਾ ਛੇੜੀਏ ਡਾਕੂਆਂ ਨੂੰ ਹੇੜ੍ਹੀ ਚੂੜ੍ਹੀ ਤੇ ਰੰਨ ਬਹੇਲ ਚਾਰੇ।
ਸ਼ੇਰ ਸਿੰਘ ਬਿਨ ਬੰਦਗੀ ਵਰਣ ਜੇੜ੍ਹੇ ਹੁੰਦੇ ਵਿਚ ਦਰਗਾਹ ਦੇ ਫੇਲ ਚਾਰੇ।

## (21) ਸੰਖਯਾ ਪੰਚਮੀ॥ (ਬਿਜੋਦੰਡਕਾ ਬੈਂਤ॥

ਪਸੂ ਸੱਠ[5] ਜਨਾਨੀ ਤੇ ਬਾਲ ਸੂਦਰ ਚੰਗੇ ਤਾਂ ਹੀ ਜੇ ਰੱਖੀਏ ਘੂਰ ਪੰਜੇ।
ਪਰਬਤ ਵਲੀ ਕੰਧਾਰੀ ਦਾ ਰੋਕਿਆ ਸੀ ਪੰਜਾ ਸਾਹਿਬ ਹੈ ਉਂਗਲਾਂ ਪੂਰ ਪੰਜੇ।
ਬਾਜਾਂ ਵਾਲੇ ਦੇ ਤੀਸਰੇ ਪੰਥ ਵੇਲੇ ਪਿਆਰੇ ਨਿਤਰੇ ਕੁਲ੍ਹ ਜ਼ਰੂਰ ਪੰਜੇ।
ਟਗਣ ਠਗਣ ਤੇ ਡਗਣ ਐ ਢਗਣ[6] ਆਦੀ ਗਣ ਮਾਤ੍ਰੀ ਪਿੰਗਲ ਦੇ ਨੂਰ ਪੰਜੇ।
ਗੋਰਖ, ਕਾਗ, ਰਣਜੀਤ ਸਿਓਂ ਸ਼ੁਕ[7] ਜਨਤੀ ਇਕ ਨੇਤ੍ਰੇ ਮਿਸਲ ਮਸ਼ਹੂਰ ਪੰਜੇ।
ਕੁੱਕੜ, ਬਕਰੇ, ਮ੍ਰਿਗ, ਜਨੌਰ, ਗਊਆਂ ਲੋਕ ਮਾਰਦੇ ਬਿਨਾ ਕਸੂਰ ਪੰਜੇ।
ਕੀ ਲਿਖਾਂ ਮੈਂ ਖਾਣ ਭਰਿਸ਼ਟ ਖਾਣਾ ਕਾਗ ਭੇਡ, ਸੁਆਨ, ਖਰ[8] ਸੂਰ ਪੰਜੇ।
ਜ਼ਖਮ ਰਾਜ਼ੀ ਨਾ ਦਿੰਦੇ ਹੈਂ ਹੋਣ ਜ਼ੇੜੇ ਬਾਂਦਰ, ਪਲਮ, ਛਲ, ਮੱਖੀ, ਲੰਗੂਰ ਪੰਜੇ।
ਨਜ਼ਰ ਔਣ ਜ਼ਮੀਨ ਨਾ ਭੂਤ ਫਿਰਦੇ ਹਵਾ ਰੂਹ ਤੇ ਮੁਸ਼ਕਫੂਰ ਪੰਜੇ।
ਫੇਰਨ ਆਪਦਾ ਰੰਗ ਬਦਾਮ ਖਾਂਦੇ, ਸਰਧਾ ਸੇਵ ਤੇ ਅੰਬ ਅੰਗੂਰ ਪੰਜੇ।
ਬੁਢਾ, ਬਾਲ, ਨੁਮਰਦ, ਕਰੂਪ, ਕਾਮੀ ਸੋਹਣੀ ਰੰਨ ਦੇ ਬਣਨ ਮਜੂਰ ਪੰਜੇ।
ਸ਼ੇਰ ਸਿੰਘ ਵਾਰਾਂ ਨਿਤ ਗੌਣ ਢਾਡੀ ਰੈਂਦੇ ਰਾਂਝੇ ਦੇ ਪੀਰ ਹਜੂਰ ਪੰਜੇ।

---

1. ਅਗਨ ਕੋਣ, ਨੈਰਿਤ ਕੋਣ ਆਦਿ ਚਾਰ ਦਿਸ਼ਾਵਾਂ। 2. ਦੁੱਧੋਂ ਭੱਜੀ ਮੱਝ—ਬਾਂਝ ਨਾਰੀ। 3. ਇਥੇ ਭਾਵ ਭਾਲੂ ਤੋਂ ਹੈ ਅਰਥਾਤ ਰਿੱਛ। 4. ਅਮਰ ਵੇਲ, ਇਸਦੀ ਕੋਈ ਜੜ੍ਹ ਨਹੀਂ ਹੁੰਦੀ। 5. ਮੂਰਖ, ਪਾਗਲ। 6. ਪਿੰਗਲ ਅਨੁਸਾਰ ਪੰਜ ਗਣ। 7. ਰਿਸ਼ੀ ਸ਼ੁਕਰਾਚਾਰੀਆ। 8. ਗਧਾ।

## (22) ਬਿਜੇਦੰਡਕਾ ਬੈਂਤ

ਉਠ ਭੱਠ ਜਨੇਤ[1] ਤੇ ਗੱਡੀ ਵਾਲਾ ਧੋਬੀ ਮੰਗਦੇ ਮੇਘ ਨਾ ਜਾਨ ਪੰਜੇ।
ਸਸੇ ਸਿੰਗ ਚਾਂਦੀ ਸਿਪੀ ਸਜ਼ਪ ਸੁਬੀ ਮ੍ਰਿਗ ਨੀਚ ਨਾ ਫੁਲ ਅਸਮਾਨ ਪੰਜੇ।
ਦੂਰੋਂ ਦੇਖ ਅਨਸਾਨ ਨੂੰ ਭੈ ਦਿੰਦੇ ਜੰਗਲ ਭੂਤ ਸਪ ਸ਼ੀਹ ਮਸਾਨ ਪੰਜੇ।
ਬ੍ਰਹਮ ਹੱਤਿਆ ਸੇ ਜਗਰ ਕੰਚ ਚੋਰੀ ਝੂਠ ਬੋਲਣਾ ਪਾਪ ਮਧ ਪਾਨ ਪੰਜੇ।
ਦੁਧ ਦਹੀਂ ਤੇ ਖੰਡ ਘਿਓ ਸੈਹਤ ਮਿਲ ਕੇ ਅੰਮ੍ਰਿਤ ਲਿਖੇ ਹੈਂ ਵਿਚ ਪੁਰਾਨ ਪੰਜੇ।
ਨਾਗਮਣੀ ਗਜਮੋਤੀ, ਕਸਤੂਰੀ, ਮ੍ਰਿਗ ਚੰਦਨ, ਸਾਧ ਹਰੇਕ ਨਾ ਥਾਨ ਪੰਜੇ।
ਬਿਦਯਾ ਗੌਣ ਬਪਾਰ, ਰਿਣ ਖਾਣਾ, ਭੋਜਨ, ਸ਼ਰਮ ਧਾਰਦੇ ਨੀ ਬੁਧੀਮਾਨ ਪੰਜੇ।
ਨਹੀਂ ਪੁਤ, ਕੁਮਾਰੀ ਧੀ, ਵੈਰੀ ਕਰਜਾ, ਰੋਗੀ, ਸੌਣ ਨਾ ਸੁਖੀ ਜਹਾਨ ਪੰਜੇ।
ਸੋਹਲੀ ਜ਼ੁਲਫ ਤੇ ਮੇਘ ਦੀ ਪੀਂਘ ਸੋਹਣੇ ਚੰਦ ਦੂਜ ਦਾ ਟੇਢੀ ਕੁਮਾਨ ਪੰਜੇ।
ਮੋਮਨ ਸੋਈ ਨਮਾਜ਼ ਨਾ ਕਰੇ ਕਜ਼ਾ, ਜਿੱਕੂੰ ਲਿਖੀਆਂ ਵਿਚ ਕੁਰਾਨ ਪੰਜੇ।
ਪਾਰਾ, ਸੰਖੀਆ, ਭੂਤਨਾ, ਤੇਲ, ਧਾਤੂ ਕੱਚੇ ਖਾਣ ਸਰੀਰ ਦੀ ਜਾਨ ਪੰਜੇ।
ਕਵੀ ਗੁਰੂ ਕੇ, ਕੱਕੇ ਕਛੈਰੇ ਤੋਂ ਲੈ ਕੰਘਾ ਕੇਸ ਤੇ ਕੜਾ ਕਰਪਾਨ ਪੰਜੇ।

## (23) ਬਿਜੇਦੰਡਕਾ ਬੈਂਤ ॥

ਸ਼ਬਦ ਰੂਪ ਸਪਰਸ਼ ਰਸਗੰਧ ਜੋੜ੍ਹੇ ਏ ਤਾਂ ਮਾਤਰਾਂ ਆਦ ਕਮਾਲ ਪੰਜੇ।
ਸੁਰਤ, ਨੈਣ, ਤੇ ਨਾਸਕਾ, ਤੁਚਾ ਰਸਨਾ ਗਯਾਨ ਇੰਦ੍ਰੇ ਓਨਾਂ ਦੇ ਨਾਲ ਪੰਜੇ।
ਹੱਥ ਪੈਰ ਤੇ ਵਾਕ ਮਲ ਮੂਤ ਬਣ ਗਏ ਕਰਮ ਇੰਦ੍ਰੇ ਮਿੱਟੀ ਦੀ ਮਾਲ ਪੰਜੇ।
ਜਲ ਪ੍ਰਿਥਵੀ ਪੌਣ ਅਕਾਸ਼ ਤੇਜੂ ਦਿੰਦੇ ਜੀਵ ਤੇ ਤੱਤ ਮਸਾਲ ਪੰਜੇ।
ਮਨੋ ਮਈ ਬਿਗਯਾਨ ਅਨੰਦ ਮਈ ਅੰਨ ਮਈ ਪ੍ਰਾਣਮਈ ਭਾਲ ਪੰਜੇ।
ਤਾਪਨਵਸੀ ਉਨਮਾਦਨ ਉਚਾਟ ਮੋਹਨ ਕਰਦੇ ਕਾਮਦੇ ਬਾਣ ਏ ਘਾਲ ਪੰਜੇ।
ਮੋਹ ਲੋਭ ਕ੍ਰੋਧ ਹੰਕਾਰ ਕਾਮੀ ਪੁਤ ਲਏ ਪ੍ਰਵਿਰਤੀ ਨੇ ਪਾਲ ਪੰਜੇ।
ਬੁਧ ਧਰਮ ਬਿਬੇਕ ਵੈਰਾਗ ਖਿਮਾ ਨਾਸ ਕਰਮ ਨ ਵਿਰਤੀ ਦੇ ਲਾਲ ਪੰਜੇ।
ਕਰੁਨਾਸਰੀ ਤੇ ਸ਼ਾਨਤੀ ਬਿਸ਼ਨ ਭਗਤੀ ਸਰਧਾ ਮੈਤ੍ਰੀ ਮੋਹ ਦਾ ਕਾਲ ਪੰਜੇ।
ਚਾਰ ਵਾਕ ਕੁਪਾਲਕੀ ਬੋਧ ਜੈਨ ਮੋਹ ਚੇਤਨ ਤੇ ਪੌਂਦੇ ਏ ਜਾਲ ਪੰਜੇ।
ਬਿਆਨ ਪ੍ਰਾਨ ਉਦਿਆਨ ਉਪਾਨ ਪਰਾਣ, ਪਰਾਣ ਪੌਣਾ ਦਾ ਨਾਮ ਕੰਗਾਲ ਪੰਜੇ।
ਦਿੰਦੇ ਮੁਕਤ ਨਾ ਹੋਣ ਦੇ ਸ਼ੇਰ ਸਿੰਘਾ ਜੋੜੇ ਚੁੰਮੜੇ ਤੈਨੂੰ ਚੰਡਾਲ ਪੰਜੇ।

## (24) ਬਿਜੇਦੰਡਕਾ ਬੈਂਤ ॥

ਮਾਤਾ, ਸੱਸ, ਗੁਰਪਤਨੀ, ਨ੍ਰਿਪ ਨਾਰੀ, ਮਾਤਾ ਪ੍ਰੋਹਤਨੀ ਲਿਖਗੇ ਵਿਆਸ ਪੰਜੇ।
ਮਾਤਾ ਤਾਰਾ, ਮਦੋਦਰੀ, ਦਰੋਪਤਾ ਜੋ ਹੱਲਿਆ[2] ਕੰਨਯਾਂ ਲਿਖੀਆਂ ਖਾਸ ਪੰਜੇ।
ਨਕੁਲ, ਭੀਮ, ਯੁਧਿਸ਼ਟਰ, ਸਹਦੇਵ, ਅਰਜਨ, ਪਾਂਡੋ ਲਿਖੇ ਭਗਵਾਨ ਨੇ ਦਾਸ ਪੰਜੇ।
ਵਾਯੂ, ਵਰਣ, ਦਿਗਪਾਲ, ਕੁਮਾਰ, ਸੂਰਜ ਦੇਵ ਇੰਦ੍ਰਿਆਂ ਦੇ ਕਰੋ ਖਿਆਲ ਪੰਜੇ।
ਇੰਦਰ, ਵਿਸ਼ਨੂੰ, ਅਗਨੀ, ਜਮ, ਬ੍ਰਹਮਾ ਕਰਮ ਦੇਵਤੇ ਕਰਨ ਬਲਾਸ ਪੰਜੇ।

1. ਬਾਰਾਤ, ਜੰਨ। 2. ਅਹੱਲਿਆ।

ਈਸਾ ਮੱਤ ਸਨਯਾਸ ਤੇ ਨਾਥ ਚੂੜ੍ਹੇ ਤੁਰਕ ਫੂਕਨਾ ਬੰਦੇ ਦੀ ਲਾਸ਼ ਪੰਜੇ।
ਵੇਖੋ ਮੁੱਲ ਨੂੰ ਵਿਕਦੇ ਹੰਸ ਹੈ ਨਹੀਂ, ਪਾਰਸ ਮੋਖ ਮਮੀਰਾ ਸੁਆਸ ਪੰਜੇ।
ਘਰ ਪੱਟਕੇ ਖਾਕਸ਼ਾਹ ਕਰੇ ਜੂਆ ਚੋਰੀ ਯਾਰੀ ਸ਼ਰਾਬ ਤੇ ਮਾਸ ਪੰਜੇ।
ਕੋਇਲ, ਮੋਰ, ਪਪੀਹਾ, ਕ੍ਰਿਸਾਣ, ਮਾਲੀ ਕਰਨ ਹਾੜ ਨੂੰ ਮੇਘ ਦੀ ਆਸ ਪੰਜੇ।
ਨਹੀਂ ਨਾਸ ਮਟ ਮਹਾਂਕਾਸ਼ ਆਤਮ ਘਟਾਕਾਸ਼ ਤੇ ਮੇਘ ਅਕਾਸ਼ ਪੰਜੇ।
ਚਾਂਦੀ ਸੋਨੇ ਦੇ ਬਰਕ ਬਿਓ ਮੋਤੀ, ਅਬਰਕ ਕਰਨ ਰੋਗ ਤਪਦਿਕੀ ਦਾ ਨਾਸ ਪੰਜੇ।
ਨਾਲ ਖਾਣੇ ਮਰੱਬੇ ਦੇ ਸ਼ੇਰ ਸਿੰਘਾ ਕਰਨ .ਮੀਨ ਤੋਂ ਸ਼ੇਰ ਦੀ ਰਾਸ .ਪੰਜੇ।

## (25) ਬਿਜੇਦੰਡਕਾ ਬੈਂਤ

ਜਿਮੀਂਦਾਰ ਨੂੰ ਬਿਰਛ ਏ ਸੁਖ ਦਿੰਦੇ ਕਿੱਕਰ ਬੇਰੀ ਬੜ੍ਹ ਟਾਹਲੀ ਤੇ ਤੂਤ ਪੰਜੇ।
ਚੂੜ੍ਹੇ ਡੂਮ ਤੇ ਸੈਂਸੀ ਸੁਨਯਾਰ ਕੀਕਨ ਅਸਲ ਘੋਲ ਦੇ ਬਿਆਚ ਕਰਤੂਤ ਪੰਜੇ।
ਏ ਤਾਂ ਲਿਖੇ ਪਵਿਤ੍ਰ ਗੱਬ ਗੋਕੇ ਘ੍ਰਿਤ੍ਰ ਦੁਧ ਤੇ ਦਹੀਂ ਮਲ ਮੂਤ ਪੰਜੇ।
ਸੱਸ ਸੌਹਰਾ ਕੁਪਤੇ ਤੇ ਪਤੀ ਮੂਰਾ ਚੱਕੀ ਭੈੜਾ ਗੁਆਂਢ ਜਮਦੂਤ ਪੰਜੇ।
ਮੌਤ, ਧਰਤੀ, ਤ੍ਰਿਸ਼ਨਾ, ਸੰਢ ਤੀਮੀ, ਤਿਰਪਤ ਹੁੰਦੇ ਨੀ ਰੈਹਣ ਸਬੂਤ ਪੰਜੇ।
ਮਨ ਮੋਤੀ, ਸਰੀਰ ਤੇ ਦੁਧ ਸ਼ੀਸ਼ਾ ਫੁੱਟੇ ਫੇਰ ਨ ਔਣਗੇ ਸੂਤ ਪੰਜੇ।
ਕੀੜੇ, ਚੂਹੇ ਚਕਚੂੰਦ੍ਰ ਤੇ ਘੀਸ ਬਿੱਲੇ, ਦੁਖ ਦੇਣ ਗ੍ਰਿਸਤੀ ਨੂੰ ਊਤ ਪੰਜੇ।
ਸੁਆਨ, ਸਾਹਨ, ਤੇ ਛੱਤਰੇ, ਉਠ, ਢੱਟੇ ਲੜਨ ਵਾਸਤੇ ਪਸ਼ੂ ਮਜ਼ਬੂਤ ਪੰਜੇ।
ਲੀੜਾ ਝੰਡੀ ਦਾ, ਪਿਪਲ ਦਾ ਪੱਤ, ਬਾਂਦਰ ਨਹੀਂ ਟਿਕਦੇ ਮਨ ਤੇ ਭੂਤ ਪੰਜੇ।
ਮਨ ਰਾਜੇ ਦੇ ਇੰਦ੍ਰੇ ਕੋਸ ਨੋਕਰ ਲਾਈ ਬੈਠੇ ਕਚੈਹਰੀ ਹੈਂ ਭੂਤ ਪੰਜੇ।
ਮਨਾ ਕੱਲਿਆ ਜਿੰਦ ਦੇ ਪੰਜ ਵੈਰੀ ਕਰ ਲੈ ਵਸ ਪ੍ਰਵਿਰਤੀ ਦੇ ਪੂਤ ਪੰਜੇ।
ਸ਼ੇਰ ਸਿੰਘ ਤੂੰ ਰੋਂਵੇਗਾ ਯਾਦ ਕਰਕੇ ਜਿੰਦੋਂ ਢੋਣਗੇ ਕਿਲਾ ਕਲਬੂਤ ਪੰਜੇ।

ਛੰਦ-ਵਿਵਿਧਤਾ ਅਤੇ ਲੋਕ-ਭਾਸ਼ਾ ਦਾ ਉਪਯੋਗ ਸ਼ੇਰ ਸਿੰਘ ਸੰਦਲ ਰਚਿਤ ਕਿੱਸਿਆਂ ਦਾ ਪ੍ਰਮੁੱਖ ਗੁਣ ਹੈ।

## ਕਾਵਿ–ਵੰਨਗੀ

### 'ਸੁੱਚਾ ਸਿੰਘ ਸੂਰਮਾ' ਵਿਚੋਂ :

### ਵੀਰੋ ਦੇ ਰੂਪ ਦਾ ਬਜ਼ਾਰ :

ਲੱਗਿਆ ਕਰਨ ਮੱਲ ਬਦਫੈਲੀਆਂ।
ਕੀਤਆਂ ਪਰੇਮ ਨੇ ਚੜ੍ਹਾਈਆਂ ਪਹਿਲੀਆਂ।
ਸ਼ੈਕਪੂਰਾ ਕਰੇ ਮੱਲ ਦੇ ਨਮਿੱਤ ਜੀ।
ਰੂਪ ਦਾ ਬਜ਼ਾਰ ਵੀਰੋ ਲਾਵੇ ਨਿੱਤ ਜੀ।

ਵੀਰੋ ਤੇ ਘੁੱਕਰ ਬਣਗੇ ਨਿਸ਼ੰਗ ਜੀ।
ਬੀਹੀ ਗਲੀ ਹੋਣ ਨੇਤਰਾ ਦੇ ਜੰਗ ਜੀ।

ਦੀਵੇ ਨੇ ਪਤੰਗ ਨੂੰ ਹੈ ਲੈਣਾ ਜਿੱਤ ਜੀ।
ਰੂਪ ਦਾ ਬਜ਼ਾਰ ਵੀਰੋ ਲਾਵੇ ਨਿੱਤ ਜੀ।

ਘਰ ਘਰ ਚਰਚਾ ਹੈ ਏਸ ਗੱਲ ਦੀ।
ਇਕੋ ਗੱਲ ਵੀਰੋ ਤੇ ਘੁੱਕਰ ਮੱਲ ਦੀ।
ਮਾਸ ਤੇ ਸ਼ਰਾਬ ਖਾਣ ਪੀਣ ਨਿੱਤ ਜੀ।
ਰੂਪ ਦਾ ਬਜ਼ਾਰ ਵੀਰੋ ਲਾਵੇ ਨਿੱਤ ਜੀ।

ਹੋ ਕੇ ਐਡੇ ਚਾਰੇ ਨੇਤ੍ਰ ਬੇਸ਼ਰਮ ਜੀ।
ਕਰ ਤੇ ਵਿਸ਼ੇ ਨੇ ਅੰਨ੍ਹੇ, ਨਾ ਸ਼ਰਮ ਜੀ।
ਕਾਮੀ, ਲੋਭੀ ਬਣਦੇ ਕਦੇ ਨਾ ਮਿੱਤ ਜੀ।
ਰੂਪ ਦਾ ਬਜ਼ਾਰ ਵੀਰੋ ਲਾਵੇ ਨਿੱਤ ਜੀ।

ਭੁੱਲੀ ਚੁੱਕੀ ਕੱਢੇ ਜੇ ਕਸੀਦਾ ਬਹਿ ਕੇ।
ਗੀਤਾ ਗਾਵੇ ਦੋਸਤ ਦਾ ਨਾਮ ਲੈ ਕੇ।
ਮਿਸਰੀ ਤੋਂ ਮਿੱਠੀ ਐ ਕਸਤੂਰੀ ਧਿੱਤ ਜੀ।
ਰੂਪ ਦਾ ਬਜ਼ਾਰ ਵੀਰੋ ਲਾਵੇ ਨਿੱਤ ਜੀ।

ਕੰਮ ਮੌਤ ਆਸ਼ਕੀ ਦੇ ਝੰਡੇ ਝੂਲੇ ਨੂੰ।
ਦੱਸਦੀ ਖੱਫਣ ਕੱਤਦ-ਕਤੂਲੇ ਨੂੰ।
ਵੱਢ ਵੱਢ ਖਾਵੇ ਘਰ ਹੈ ਨੀ ਚਿੱਤ ਜੀ।
ਰੂਪ ਦਾ ਬਜ਼ਾਰ ਵੀਰੋ ਲਾਵੇ ਨਿੱਤ ਜੀ।

ਅੱਖੀਆਂ ਇਸ਼ਕ ਨੇ ਸੀ ਲਈਆਂ ਨੈਭ ਤਾਂ :
ਭੈੜੀਆਂ ਵਿਸ਼ੇ ਦੀਆਂ ਨਾ ਜਾਣ ਬੈਭਤਾਂ।
ਸਤਿ ਸੰਤੋਖ ਸੋ ਰੱਖਣ ਖਿੱਤ ਜੀ।
ਰੂਪ ਦਾ ਬਜ਼ਾਰ ਵੀਰੋ ਲਾਵੇ ਨਿੱਤ ਜੀ।

## ਨਰੈਣੇ ਨੇ ਵਰਜਣਾ ਤੇ ਵੀਰੋ ਦਾ ਕਹਿਣਾ :

ਨਿੱਤ ਨਰੈਣਾ ਘੂਰਦਾ ਨਾ ਪੁੱਠੀ ਕਲ ਗੇੜ।
ਵੀਰੋ ਬੋਲੀ ਸਿਰ ਚੜ੍ਹੀ ਰਹੀ ਛਿੰਗੜੀ ਛੇੜ।

ਬੋਲੀ ਰੰਨ ਮੱਲ ਤੋਂ ਸਬਕ ਪੜ੍ਹੀ ਵੀ।
ਹਟੇ ਨਾ ਹਟਾਈ ਵੀਰੋ ਸਿਰ ਚੜ੍ਹੀ ਵੀ।
ਕੈਂਹਦੀ ਭੈੜੀ ਬੂਥੀ ਵਾਲੀ ਰੰਨ ਚਾਮਲੀ।
ਫੇਰ ਕੀ ਕਰੇਂਗਾ ਜੇ ਜਮਾਂ ਈ ਸਾਮ ਲੀ।
ਤੇਰੀ ਨ ਮੈਂ ਮੂਰ੍ਹਿਆ ਰਹੂੰਗੀ ਡੱਕੀ ਵੇ।
ਖਾਣੀ ਐ ਤਾਂ ਖਾ ਲਿਆ ਕਰ ਟਿੱਕੀ ਪੱਕੀ ਵੇ।
ਰਾਤ ਦਿਨੈ ਸਦੂੰ ਮੱਲ ਨੂੰ ਨਿਕੰਮਿਆਂ।

ਮੱਲ ਨੂੰ ਹਟੌਣ ਵਾਲਾ ਕੌਣ ਜੰਮਿਆ ?
ਥੋੜਾ 'ਕੱਲਾ ਘਰ ਇਕੋ ਬੜਗੋਤਿਆਂ ਦਾ।
ਤੇਜ ਬਾਰੇ ਜੋਗੀ ਪੀਰ ਦੇ ਐ ਪੋਤ੍ਰਿਆਂ ਦਾ।
ਮੱਲ ਵੇ ਚਹਿਲ ਸੂਰਮਾਂ ਪਵਾਹੇ ਦਾ।
ਵੱਟੀ ਦਾ ਕੀ ਮੇਲੇ ਵਿਚ ਚੱਕੀਰਾਹੇ ਦਾ।
ਪੱਟੀ ਦੇ ਕਿਉਂ ਆਖੇ ਲੱਗ ਕੇ ਜਹਾਨ ਦੇ।
ਮੈਂ ਤਾਂ ਘਰ ਵੜ ਜੂੰ ਪਹਿਲਵਾਨ ਦੇ।
ਵੇਖ ਵੇਖ ਰੋਵੇਂਗਾ ਸੁੰਨੀ ਸਵਾਤ ਨੂੰ।
ਰੋਂਦਾ ਤਾਰੇ ਗਿਣਦਾ ਰਹੇਂਗਾ ਰਾਤ ਨੂੰ।

## ਵੀਰੋ ਨੇ ਮੱਲ ਕੋਲ ਸ਼ਿਕਾਇਤ ਲਾਉਣੀ :

ਰੋਂਦੀ ਹੀ ਰਾਤ ਨੂੰ ਘੜੀ ਕੁ ਸਉਂ ਕੇ।
ਮੱਲ ਕੋਲੇ ਆ ਗੀ ਲੈਂਦੀ ਲੈਂਦੀ ਹਉਕੇ।
ਜੁੰਡਲ ਨਰੈਣਾ ਕਹੇ ਹੋ ਜੋ ਵੱਖਰੇ।
ਮੱਲ ਨੂੰ ਭਖਾ 'ਤਾ ਕਰ ਕਰ ਨੱਖਰੇ।
ਵੱਧ ਘੱਟ ਗਾਲਾਂ ਦਿੱਤੀਆਂ ਨਰੈਣੇ ਨੇ।
ਐਮੇ ਕਹਿ 'ਤਾ ਡਾਂਗ ਮਾਰੀ ਟੁੱਟ ਪੈਣੇ ਨੇ।
ਤੇਰੇ ਜਿਉਂਦੇ ਪੈ ਗੀ ਮੁਸ਼ਕਲ ਘਾਟੀ ਆ।
ਤੈਨੂੰ ਕੌਣ ਆਖੂ ਘੁੱਕਰ ਘੁਲਾਟੀਆ।

## ਮੱਲ ਅਤੇ ਨਰੈਣੇ ਦਾ ਸੰਵਾਦ :

ਦਾਰੂ ਪੀ ਕੇ ਮੱਲ ਨੇ ਨਰੈਣਾ ਘੂਰਿਆ।
ਤਾੜਦਾ ਮਸ਼ੂਕ ਮੇਰੇ ਨੂੰ ਸੀ ਮੂਰਿਆ।
ਲੱਗ ਗਿਆ ਜੇ ਪਤਾ ਕਿਤੇ ਸਾਰੇ ਮੁੰਡਿਆਂ ਨੂੰ।
ਵੀਰੋ ਪਿੱਛੇ ਹਟੇਂਗਾ ਪਟਾਕੇ ਜੁੰਡਿਆਂ ਨੂੰ।

ਰੱਖੀ ਪੱਗਵਟ ਦੀ ਬਣੀ ਵੀ ਭਲ ਨੀ।
ਤੈਨੂੰ ਇਹ ਪਹਿਲਵਾਨਾਂ ਚੰਗੀ ਗੱਲ ਨੀ।
ਕਹੇ ਸ਼ੇਰ ਸਿੰਘ ਗਾਲਾਂ ਦੇ ਕੇ ਵੀ ਗਿਆ।
ਬੋਲੀਆਂ ਨਰੈਣਾਂ ਪਾਣੀ ਵਾਂਗੂੰ ਪੀ ਗਿਆ।

## ਨਰੈਣੇ ਅਤੇ ਸੁੱਚੇ ਦਾ ਮੇਲ :

ਲੱਗੀਆਂ ਡਲਕਣ ਲਾਲੀਆਂ ਮਿਲ ਪੇ ਰੂਪ ਬਸੰਤ।
ਰੋ ਰੋ ਦੱਸਦਾ ਦੁੱਖੜੇ ਕਸ਼ਟ ਭੁੱਲਗੇ ਅੰਤ।
ਸੁੱਚਾ ਸਿੰਘ ਪੁੱਛਦਾ ਨਰੈਣ ਸਿੰਘ ਨੂੰ।
ਦੱਸਦੇ ਭਰਾਵਾ ਸਾਰੇ ਵਲ ਵਿੰਗ ਨੂੰ।

ਦੱਸਦਾ ਨਰੈਣ ਸਿੰਘ ਸੁਣੀ ਕੰਨ ਦੇ।
ਧੋਖੇ ਹੇਠ ਆ ਜੀਂ ਨਾ ਵਹਿਲ ਰੰਨ ਦੇ।

ਵੀਰੋ ਦੇ ਹੱਥਾਂ ਦਾ ਕਿਤੇ ਪੀ ਲੀਂ ਪਾਣੀ ਨਾ।
ਨਾਲੇ ਚੰਦਰੀ ਤੋਂ ਲੈ ਕੇ ਰੋਟੀ ਖਾਣੀ ਨਾ।
ਪਾ ਦੇ ਨਾ ਸਿੰਬਲ ਖਾਰ ਵਿਚ ਅੰਨ ਦੇ।
ਧੋਖੇ ਹੇਠ ਆ ਜੀਂ ਨਾ ਵਹਿਲ ਰੰਨ ਦੇ।

ਕੱਚੇ ਦੁੱਧ ਪਿਐਂਦੀ ਘੁੱਕਰ ਚਹਿਲ ਨੂੰ।
ਦਾਰੂ ਮਾਸ ਖੁਐਂਦੈ ਮੱਲ ਵੀ ਵਹਿਲ ਨੂੰ।
ਬਾਣੇ ਲਾ ਵਖੌਂਦੀ ਨਿੱਤ, ਨਵੀਂ ਬੰਨ ਦੇ।
ਧੋਖੇ ਹੇਠ ਆ ਜੀਂ ਨਾ ਵਹਿਲ ਰੰਨ ਦੇ।

ਚੱਲ ਜੂ ਗੀ ਰੱਤ ਜੇ ਮੈਂ ਪੇਟ ਪਾੜਦਾਂ।
ਰੋਟੀ ਨੀ ਪਕੌਂਦੀ ਆਪ ਹੱਥ ਸਾੜਦਾਂ।
ਐਦੂੰ ਚੰਗਾ ਮਰਨਾ ਸਰੀਕ ਮੰਨਦੇ।
ਧੋਖੇ ਹੇਠ ਆ ਜੀਂ ਨਾਂ ਵਹਿਲ ਰੰਨ ਦੇ।

ਹੀਰੇ ਤੋਂ ਬਣਾ 'ਤਾ ਚੰਦਰੀ ਨੇ ਘੋਗਾ ਮੈਂ।
ਸੱਥ ਵਿਚ ਰਿਹਾ ਨੀ ਬਹਿਣ ਜੋਗਾ ਮੈਂ।
ਭਾਗ ਹੋਰੀਂ ਬਣਗੇ ਬਚੋਲੇ ਸੰਨ੍ਹ ਦੇ।
ਧੋਖੇ ਵਿਚ ਆ ਜੀਂ ਨਾ ਵਹਿਲ ਰੰਨ ਦੇ।

ਮੈਨੂੰ ਮੂਰਾ ਕੈਣ ਤੇ ਚੱਲਣ ਰਲੀਆਂ।
ਵੱਢ ਵੱਢ ਖਾਣ ਪਿੰਡਾਂ ਦੀਆਂ ਗਲੀਆਂ।
ਕਰਾਂ ਮੈਂ ਗੁਜ਼ਾਰਾ ਹੇਠ ਬਹਿ ਕੇ ਛੰਨ ਦੇ।
ਧੋਖੇ ਹੇਠ ਆ ਜੀਂ ਨਾ ਵਹਿਲ ਰੰਨ ਦੇ।

ਮੱਲ ਦੇ ਮਗਰ ਜ਼ੋਰ ਹੈ ਭਰਾਵਾਂ ਦਾ।
ਮੈਥੋਂ ਬਿਨਾ ਏਕਾ ਸਾਰੀਆਂ ਸਮਾਵਾਂ ਦਾ।
ਵੀਰਨਾ ! ਚਹਿਲ ਦਾ ਬੱਬਰ ਭੰਨ ਦੇ।
ਧੋਖੇ ਹੇਠ ਆ ਜੀਂ ਨਾ ਵਹਿਲ ਰੰਨ ਦੇ।

ਕਿਕੂੰ ਜਿਉਂਦਾ ਦੂਰ ਹੋ ਜਾਂ ਪਿੰਡ ਛੱਡ ਕੇ।
ਵੀਰੋ ਦੇ ਸ਼ਿੰਗਾਰ ਖਾਂਦੇ ਵੱਢ ਵੱਢ ਕੇ।
ਸ਼ੇਰ ਸਿੰਘਾ ਵੈਰੀ ਐ ਸ਼ਕੀਨ ਜੰਨ ਦੇ।
ਧੋਖੇ ਹੇਠ ਆ ਜੀਂ ਨਾ ਵਹਿਲ ਰੰਨ ਦੇ।

## ਘੁੱਕਰ ਦੀ ਲਲਕਾਰ :

ਆਖਦਾ ਘੁੱਕਰ ਨੀ ਮੈਂ ਦੇਸ਼ ਥੰਮਿਆ।
ਤੈਨੂੰ ਹੱਥ ਲੈਣ ਵਾਲਾ ਕੌਣ ਜੰਮਿਆ।
ਮੇਰਾ ਫਰਮਾਂਹ ਦੇ ਵਾਂਗੂੰ ਜ਼ੋਰ ਛੂਕੇ ਨੀ।
ਗਮ ਨਾ ਕਰੀਂ ਤੂੰ ਮੇਰੀਏ ਮਸ਼ੂਕੇ ਨੀ।

ਖਾਧੀ ਨਾ ਜੇ ਰੋਟੀ ਘਰ ਤੇਰੀ ਪੱਕੀ ਨੀ।
ਜੰਮਿਆ ਨੀ ਮਾਂ ਨੂੰ, ਫਿਰੀ ਚੂੜੀ ਚੱਕੀ ਨੀ।
ਜਿਉਂਦੇ ਜੇ ਜਵੰਦੇ ਨਾ ਚਿਖਾ 'ਚ ਫੂਕੇ ਨੀ।
ਗਮ ਨਾ ਕਰੀਂ ਤੂੰ ਮੇਰੀਏ ਮਸ਼ੂਕੇ ਨੀ।

ਕਿਹੜੀ ਉਹ ਰਫਲ ਨੀ ਤੋੜੇ ਦਾ ਟੁੰਡ ਜਿਆ।
ਪੁੰਡਾ ਮਾਰ ਭੰਨ ਦੂੰ ਹਾਥੀ ਦਾ ਸੁੰਡ ਜਿਆ।
ਵੇਖੀਂ ਮੇਰੇ ਪੈਂਦੇ ਸੰਦਾਂ ਦੇ ਧੜੂਕੇ ਨੀ।
ਗਮ ਨਾ ਕਰੀਂ ਤੂੰ ਮੇਰੀਏ ਮਸ਼ੂਕੇ ਨੀ।

ਤੇਰੀ ਜਿੰਦ ਸਣੇ ਮਾਲਕ ਬਲੇਵੇ ਦਾ।
ਛੱਡੂ ਗੁੜ ਤੇਰੇ ਵੰਡ ਕੇ ਕਰੇਵੇ ਦਾ।
ਛੱਡਦੇ ਐ ਕਦੋਂ ਕੁਣਕੇ ਨੂੰ ਕੂਕੇ ਨੀ।
ਗਮ ਨਾ ਕਰੀਂ ਤੂੰ ਮੇਰੀਏ ਮਸ਼ੂਕੇ ਨੀ।

ਆਪਾਂ ਆਮਾਂ ਜਾਮਾਂਗੇ, ਸੜਿਆਂ ਨੂੰ ਸਾੜਾਂਗੇ।
ਨਾਲੇ ਖਾਇਆ ਕਰਾਂਗੇ ਤੇ ਨਾਲੇ ਤਾੜਾਂਗੇ।
ਓਸੇ ਤਰ੍ਹਾਂ ਬਾਗਾਂ ਵਿੱਚ ਕੋਇਲ ਕੂਕੇ ਨੀ।
ਗਮ ਨ ਕਰੀਂ ਤੂੰ ਮੇਰੀਏ ਮਸ਼ੂਕੇ ਨੀ।

ਆ ਜਿਆ ਕਰ ਸਿੱਧੀ ਨੀ ਤੂੰ ਜ਼ੋਰ ਹਿੱਕ ਦੇ।
ਸੁੱਚਾ ਤੇ ਨਰੈਣਾ ਨੀ ਮਜਾਲੋਂ ਡਿੱਕ ਦੇ।
ਮੇਰੀ ਗੁੱਡੀ ਵੀਰੋ ਅਸਮਾਨ ਕੂਕੇ ਨੀ।
ਗਮ ਨਾ ਕਰੀਂ ਤੂੰ ਮੇਰੀਏ ਮਸ਼ੂਕੇ ਨੀ।

ਬਾਜ ਮੂਰੇ ਕਰੂ ਸੁੱਚਾ ਕੀ ਮਮੋਲਾ ਨੀ।
ਆ ਜਿਆ ਕਰ ਵੀਰੋ ਬਣਕੇ ਪਟੋਲਾ ਨੀ।
ਕਹੇ ਸ਼ੇਰ ਸਿੰਘ ਕੱਢਕੇ ਭਮੂਕੇ ਨੀ।
ਗਮ ਨਾ ਕਰੀਂ ਤੂੰ ਮੇਰੀਏ ਮਸ਼ੂਕੇ ਨੀ।

## ਸੁੱਚੇ ਅੱਗੇ ਘੁੱਕਰ ਦੀਆਂ ਅਰਜ਼ਾਂ :

ਸੁੱਚੇ ਮੂਰੇ ਕਰਦਾ ਘੁੱਕਰ ਅਰਜਾਂ।
ਮਾਰੀ ਨ ਸੰਗੀਨ ਵੇਖੀਂ ਜਾਨੋਂ ਮਰ ਜਾਂ।

ਗੋਲੀ ਲੈ ਗੀ ਕਾਲਜੇ ਨੂੰ ਚੱਟ ਵੀਰਨਾ।
ਰੱਖ ਮੇਰੀ ਜਿੰਦ ਪੱਗਵੱਟ ਵੀਰਨਾ।

ਕੌੜੀ ਅੱਖ ਕਰਕੇ ਤੇ ਹੁਣ ਝਾਕ ਨਾ।
ਮੱਖਣਾਂ ਦੇ ਪਾਲੇ ਨੂੰ ਰੁਲਾਵੀਂ ਖਾਕ ਨਾ।
ਟਾਹਲੀ ਦੀ ਗੁੱਲੀ ਸੀ ਮੇਰਾ ਪੱਟ ਵੀਰਨਾ।
ਰੱਖ ਮੇਰੀ ਜਿੰਦ ਪੱਗਵੱਟ ਵੀਰਨਾ।

ਤਕੜਾ ਐਂ ਤੂੰ ਮੈਥੋਂ ਰੋਜ ਦਿਆ ਸ਼ਰਾਬੀਆ।
ਮਾਰੀਂ ਨਾ ਮਰੇ ਨੂੰ ਹੰਸ ਪੰਜਾਬੀਆ।
ਰਾਜ਼ੀ ਹੋ ਜੂ ਪੱਟ ਵਾਲਾ ਫੱਟ ਵੀਰਨਾ।
ਰੱਖ ਮੇਰੀ ਜਿੰਦ ਪੱਗਵੱਟ ਵੀਰਨਾ।

ਪੈਰ ਪੂਜੂੰ ਤੇਰੇ ਮੈਂ ਹਰਨ ਹੀਰੇ ਦੇ।
ਰਾਜੀ ਹੋ ਜੂੰ ਨਾਲ ਲਖਕੇ ਮਮੀਰੇ ਦੇ।
ਮੱਚਦਾ ਬਦਨ ਲੱਟ ਲੱਟ ਵੀਰਨਾ।
ਰੱਖ ਮੇਰੀ ਜਿੰਦ ਪੱਗਵੱਟ ਵੀਰਨਾ।

ਗੁਣ ਨੀ ਭਲਾਉਂਦਾ ਤੇਰਾ ਵੀਰ ਲੌਂਢੇ ਦਾ।
ਰੂਹ ਤੋਂ ਬਿਨਾਂ ਹੈ ਜੀ ਕਲਬੂਤ ਕੌਡੇ ਦਾ।
ਭੁੱਲ ਗਿਆ ਗੁਮਾਰ ਜ਼ਾਤ ਜੱਟ ਵੀਰਨਾ।
ਰੱਖ ਮੇਰੀ ਜਿੰਦ ਪੱਗਵੱਟ ਵੀਰਨਾ।

ਖਾ ਲੂੰ ਮੈਂ ਖੁਰਾਕ ਦੂਰ ਹੋ ਜੂ ਸੁਸਤੀ।
ਆਪ ਤੋਂ ਸਵਾਏ ਸੇ ਵਿਖਾ ਦੂੰ ਕੁਸ਼ਤੀ।
ਦੂਰ, ਖੜਾ ਵੇਖੀਂ ਮੇਰੇ ਝੱਟ ਵੀਰਨਾ।
ਰੱਖ ਮੇਰੀ ਜਿੰਦ ਪੱਗਵੱਟ ਵੀਰਨਾ।

ਮੈਥੋਂ ਹੋਗੀ, ਸੁੱਚਾ ਸਿੰਘਾ ਗੁੱਸੇ ਨੂੰ ਜਾਣਦੇ।
ਪਿਛਲੀ ਲਿਹਾਜ ਦੋਸਤ ਪਛਾਣਦੇ।
ਚਿੱਤ ਚੋਂ ਗੁਮਾ ਦੇ ਸਾਰੇ ਵੱਟ ਵੀਰਨਾ।
ਰੱਖ ਮੇਰੀ ਜਿੰਦ ਪੱਗਵੱਟ ਵੀਰਨਾ।

ਰੱਖ ਲੂੰ ਵਕਾਰਾਂ ਵਲੋਂ ਮਨ ਮੁੰਦਮਾਂ।
ਕੀਹਦਾ ਮੇਰੇ ਵਰਗਾ ਸਰੀਰ ਗੁੰਦਮਾਂ।
ਚੱਲ ਕੇ ਲਿਖਾ ਲੈ ਭਾਵੇਂ ਹੱਟ ਵੀਰਨਾ।
ਰੱਖ ਮੇਰੀ ਜਿੰਦ ਪੱਗਵੱਟ ਵੀਰਨਾ।

ਪਾਣੀ ਪਾਣੀ ਕਰਦਾ ਘੁੱਕਰ ਮੱਲ ਜੀ।
ਮੱਖਣਾਂ ਦਾ ਪਲਿਆ ਕਰੇ ਥਲ ਥਲ ਜੀ।

ਰੁਕਦਾ ਤਾਂ ਜਾਂਦਾ ਮੇਰਾ ਔਟ ਵੀਰਨਾ।
ਰੱਖ ਮੇਰੀ ਜਿੰਦ ਪੱਗਵੱਟ ਵੀਰਨਾ।

ਪਾ ਦੇ ਮੁੱਖ ਪਾਣੀ ਉਇ ਜਬਾਨ ਠਰਗੀ।
ਵੱਡੀ ਭਰਜਾਈ ਵੀਰੋ ਮਾਵਾਂ ਵਰਗੀ।
ਕਹੇ ਸ਼ੇਰ ਸਿੰਘ ਨੇਕੀ ਖੱਟ ਵੀਰਨਾ।
ਰੱਖ ਮੇਰੀ ਜਿੰਦ ਪੱਗਵੱਟ ਵੀਰਨਾ।

## ਸੁੱਚੇ ਦਾ ਉੱਤਰ :

ਸੁੱਚਾ ਸਿੰਘ ਕਹੇ ਹੁਣ ਰੋ ਨਾ ਘੁੱਕਰਾ।
ਲੋਟੇ 'ਚ ਵੜੇ ਨੂੰ ਛੱਡਦਾ ਨੀ ਸ਼ੁੱਕਰਾ।
ਬੈਣ ਰੂਪ ਹੋ ਕੇ ਤੋੜਿਆ ਸੀ ਤੰਗ ਨੂੰ।
ਬੇਈਮਾਨ ਹੋ ਗਿਆ ਵਟਾ ਕੇ ਪੱਗ ਨੂੰ।

ਮਰ ਜਾ ਬੇਸ਼ਰਮਾ ਕਿਉਂ ਪਾਉਂਦੈ ਬਾਉੜੀਆਂ।
ਮਿੱਠਿਆਂ ਨੂੰ ਆਪ, ਪੀਊ ਕੌਣ ਕੌੜੀਆਂ।
ਛੋੜ ਲਿਆ ਬਰੂਦ ਉਤੋਂ ਲਾ ਕੇ ਅੱਗ ਨੂੰ।
ਬੇਈਮਾਨ ਹੋ ਗਿਆ ਵਟਾ ਕੇ ਪੱਗ ਨੂੰ।

ਅਜੇ ਮੁੱਲ ਪੈਣਾ ਭਾਗ ਸਿਉਂ ਵਕੀਲ ਦਾ।
ਵੀਰੋ ਨੂੰ ਵਖਾਊਂ ਰੰਗ ਤੇਰੀ ਡੀਲ ਦਾ।
ਆਂਦੀ ਸੀ ਕਿ ਦੇਊਂ ਨਾ ਛਿੜਨ ਵੱਗ ਨੂੰ।
ਬੇਈਮਾਨ ਹੋ ਗਿਆ ਵਟਾ ਕੇ ਪੱਗ ਨੂੰ।

ਮੈਨੂੰ ਮਾਰੇ ਬੋਲੀਆਂ ਜਿਨ੍ਹਾਂ ਦੀ ਛੂਕ 'ਤੇ।
ਭੱਜਗੇ ਮਿੱਤਰ ਤੇਰੇ ਜਾਂਦੇ ਬੂਹਕਦੇ।
ਖੜੇ ਬਣੀ ਵੇਲੇ ਨਾ ਤੇਰੇ ਸੱਗ ਨੂੰ।
ਬੇਈਮਾਨ ਹੋ ਗਿਆ ਵਟਾ ਕੇ ਪੱਗ ਨੂੰ।

ਕਾਲਾ ਮੂੰਹ ਕਰ ਲਿਆ ਬਦਨਾਮੀ ਖੱਟ ਕੇ।
ਕੌੜੇ ਅੱਕ ਪਾਲ ਲੈ ਅੰਬਾਂ ਨੂੰ ਪੱਟ ਕੇ।
ਹੁਣ ਕਿਕੂੰ ਛੱਡ ਗਿਆ ਹਸਾ ਕੇ ਜੱਗ ਨੂੰ।
ਬੇਈਮਾਨ ਹੋ ਗਿਆ ਵਟਾ ਕੇ ਪੱਗ ਨੂੰ।

ਹੁਣ ਸਿੱਧਾ ਹੋ ਕੇ ਦੇ ਦੇ ਜਾਨ ਜੱਟ ਨੂੰ।
ਵੀਰੋ ਨੂੰ ਮਿਲਾ ਦੂੰ ਲਿਆਕੇ ਬਿੰਦ ਝੱਟ ਨੂੰ।
ਛਡੂੰ ਨ ਬਹੇਲ ਵੀਰੋ ਲਾਈਲੱਗ ਨੂੰ।
ਬੇਈਮਾਨ ਹੋ ਗਿਆ ਵਟਾ ਕੇ ਪੱਗ ਨੂੰ।

ਦੂਜੀ ਗੋਲੀ ਮਾਰ ਓਹਦੇ ਪਾ 'ਤਾ ਭੋਗ ਜੀ।
ਹਿੱਕ ਉਤੋਂ ਚੱਕ 'ਤਾ ਪਿੱਪਲ ਰੋਗ ਜੀ।
ਸ਼ੇਰ ਸਿੰਘਾ ਲੱਗੇ ਜਮਦੂਤ ਠੱਗ ਨੂੰ।
ਬੇਈਮਾਨ ਹੋ ਗਿਆ ਵਟਾ ਕੇ ਪੱਗ ਨੂੰ।

## ਭਾਗ ਨੂੰ ਮਾਰਨਾ :

ਭੰਨ ਕੇ ਘੁੱਕਰ ਜਾਂ ਬਣਾ 'ਤਾ ਖਿੱਲਾਂ ਜੀ।
ਆਉਣ ਗੋੜੇ ਖਾਂਦੀਆਂ ਅਕਾਸ਼ੋਂ ਇੱਲਾਂ ਜੀ।
ਰੱਤ ਚੱਲ ਪਈ ਰੰਗ ਜਿਉਂ ਹੋਲੇ ਦਾ।
ਹੁਣ ਮੁੱਲ ਪੈ ਜੂ ਭਾਗ ਸਿਉਂ ਬਚੋਲੇ ਦਾ।

ਭਾਗ ਸਿੰਘ ਜੇਹੜਾ ਮੱਲ ਦਾ ਬਿਚੋਲਾ ਸੀ।
ਮੋਟਾ ਤਾਂ ਬਥੇਰਾ ਪਾਪੀ ਵਿਚੋਂ ਪੋਲਾ ਸੀ।
ਫੜ ਲਿਆ ਸੁੱਚੇ ਨੇ ਜਾਮਨ ਪਟੋਲੇ ਦਾ।
ਹੁਣ ਮੁੱਲ ਪੈ ਜੂ ਭਾਗ ਸਿਉਂ ਬਿਚੋਲੇ ਦਾ।

ਚੰਗਾ ਹੋਇਆ ਮਾਰ 'ਤਾ ਘੁੱਕਰ ਲੁੱਚੇ ਨੂੰ।
ਲੜ ਲਿਆ ਸੀ ਮੈਂ ਵੀ ਕੈਂਦਾ ਚਾਚਾ ਸੁੱਚੇ ਨੂੰ।
ਖਾਣ ਦਾ ਸੁਭਾ ਸੀ ਕੁੱਤੇ ਨੂੰ ਪਰੋਲੇ ਦਾ।
ਹੁਣ ਮੁੱਲ ਪੈ ਜੂ ਭਾਗ ਸਿਉਂ ਬਚੋਲੇ ਦਾ।

ਚਾਚੀ ਬੰਨੀ ਝਾਕਿਆ ਨੀ ਅੱਖ ਪੱਟ ਕੇ।
ਵੇਖੀਂ ਗੋਲੀ ਮਾਰੀਂ ਨਾ ਕਸੀਸ ਵੱਟ ਕੇ।
ਮੈਂ ਨੀ ਪੱਖ ਕੀਤਾ ਚਾਚਾ ਫੁੱਦੂ ਟੋਲੇ ਦਾ।
ਹੁਣ ਮੁੱਲ ਪੈ ਜੂ ਭਾਗ ਸਿਉਂ ਬਿਚੋਲੇ ਦਾ।

ਕੋਲੇ ਖੜਾ ਚਾਚਾ ਪੁੱਛ ਲੈ ਨਰੈਣੇ ਨੂੰ।
ਮੈਂ ਨੀ ਮੰਦਾ ਬੋਲਿਆ ਬਦਨਾਮੀ ਲੈਣੇ ਨੂੰ।
ਮਾਸ ਖਾਣੇ ਨਾਲ ਮੇਲ ਕੀ ਮਸੋਲੇ ਦਾ।
ਹੁਣ ਮੁੱਲ ਪੈ ਜੂ ਭਾਗ ਸਿਉਂ ਬਿਚੋਲੇ ਦਾ।

ਗਿਆ ਘੁੱਕਰ ਥੋੜਾ ਮੱਲ ਭਾਗ ਸਿਆਂ।
ਗੁਰੂ ਦੇ ਮਗਰ ਤੂੰ ਵੀ ਚੱਲ ਭਾਗ ਸਿਆਂ।
ਝੂਠ ਦੇ ਨੀ ਪੈਰ, ਹੁੰਦਾ ਮੰਦਾ ਬੋਲੇ ਦਾ।
ਹੁਣ ਮੁੱਲ ਪੈ ਜੂ ਭਾਗ ਸਿਉਂ ਬਿਚੋਲੇ ਦਾ।

ਬਉੜੀ ਬਉੜੀ ਕਹੇ ਤੇ ਦੁਗਾੜ ਛੱਡ 'ਤਾ।
ਭਾਗ ਦੇ ਵਜੂਦ ਵਿਚੋਂ ਭੌਰ ਕੱਢ 'ਤਾ।
ਤੂੰ ਵੀ ਸੀਗਾ ਸਾਕੀ ਚਿੱਤੋਂ ਸੰਮੀ ਢੋਲੇ ਦਾ।
ਹੁਣ ਮੁੱਲ ਪੈ ਜੂ ਭਾਗ ਸਿਉਂ ਵਿਚੋਲੇ ਦਾ।

ਕਹੇ ਸ਼ੇਰ ਸਿੰਘ ਕੰਮ ਨੀ ਝਹੇੜਾਂ ਦਾ।
ਭੱਜਗੇ ਸਾਰੇ ਜਿਉਂ ਇੱਜੜ ਭੇਡਾਂ ਦਾ।
ਚਿੱਤ ਗਿਆ ਦਹਿਲ ਗਉਣ ਵਾਲੇ ਟੋਲੇ ਦਾ।
ਹੁਣ ਮੁੱਲ ਪੈ ਜੂ ਭਾਗ ਸਿਉਂ ਬਿਚੋਲੇ ਦਾ।

## ਸੁੱਚੇ ਦਾ ਵੀਰੋ ਨੂੰ ਕਹਿਣਾ :

ਨਹੀਂ ਪੈਰ ਹੁੰਦੇ ਝੂਠ ਦੇ ਬਹੇਲੇ ਨੀ।
ਭਾਗ ਜੈਸੇ ਸਿੱਟ ਲੈ ਬਚੋਲੇ ਚੇਲੇ ਨੀ।
ਧੁੰਨੀ ਕਸਤੂਰੀ ਵਾਲਾ ਹੀਰਾ ਮ੍ਰਿਗ ਨੀ।
ਯਾਰ ਕਹਿਕੇ ਗਾਲ ਦਿੰਨੀ ਐਂ ਧ੍ਰਿਗ ਨੀ।
ਕੀਤੀਆਂ ਸੀ ਵੀਰੋ ਜੋ ਤੈਂ ਮਨ ਭੌਂਦੀਆਂ।
ਓਹੀ ਬਦੀਆਂ ਨੀ ਤੇਰੇ ਪੇਸ਼ ਔਂਦੀਆਂ।
ਮੈਨੂੰ ਬਾਧੂ ਦਿੰਨੀ ਐਂ ਤੂੰ ਦੋਸ਼ ਬੈਤਲੇ।
ਖੂਨ ਕਰਵਾ ਕੇ ਆ ਗੀ ਹੋਸ਼ ਬੈਤਲੇ।
ਲੋਕਾਂ ਦੇ ਘਰੀਂ ਵੀ ਵਸਦੀਆਂ ਜੱਟੀਆਂ।
ਮੈਹਕਦੇ ਅਤਰ ਤੇਰੇ ਕੇਸ ਪੱਟੀਆ।
ਕੱਟਵੇਂ ਪਜਾਮੇਂ ਪਾ ਕੇ ਖੈਹਮੇਂ ਪੱਟਾਂ ਦੇ।
ਸਾਡੇ ਕਦੋਂ ਵਸੀ ਤੂੰ ਜੁੰਡਲ ਜੱਟਾਂ ਦੇ।
ਹੁਣ ਨਾ ਰਹੀਂ ਤੂੰ ਵੀਰੋ ਸਾਡੇ ਕੰਮ ਦੀ।
ਕੋਹਲੂ ਲੱਥੀ ਖਲ, ਕੀ ਵਡਿਆਈ ਚੰਮ ਦੀ।
ਲੁਟ ਲਿਆ ਖਜਾਨਾ ਖਾਲੀ ਹੋ ਗਿਆ ਖੀਸਾ ਨੀ।
ਮੱਲ ਤੇਹਾ ਫੁੱਟ ਗਿਆ ਅੱਖਾਂ ਦਾ ਸ਼ੀਸ਼ਾ ਨੀ।
ਨਸ਼ੇ ਦਾ ਸ਼ੁਕੀਨ, ਜੰਟਲ ਸੀ ਮੈਨ ਤਾਂ।
ਹੱਸਕੇ ਚਹਿਲ ਨੂੰ ਚਲਾਵੇਂ ਸੈਨਤਾਂ।
ਜਾਣਿਆਂ ਨਾ ਕੱਖ ਕਰਕੇ ਨਰੈਣੇ ਨੂੰ।
ਮੱਲ ਦੇ ਤੂੰ ਸਿੱਟ ਜੋਂ ਮਜਾਲ ਕੈਣੇ ਨੂੰ।
ਤੇਰੇ ਲੱਛਣਾਂ ਨੂੰ ਵੇਖ ਹੂਲਾ ਫੱਕ ਲਿਆ।
ਹਾਰਕੇ ਨਰੈਣੇ ਸਿਓਂ ਨੇ ਪੀ ਸੀ ਅੱਕ ਲਿਆ।
ਵੀਰ ਜਾਂ ਬੁਲੌਂਦਾ ਕਰ ਲੈਂਦੀ ਪਿੱਠ ਨੀ।
ਪਿੰਡ ਵਿਚ ਕਰਕੇ ਵਧਾ 'ਤੇ ਠਿੱਠ ਨੀ।
ਸੇਜ ਦਾ ਸ਼ਿੰਗਾਰ ਕਰਕੇ ਘੁੱਕਰ ਨੀ।
ਸੀਨਾ ਤੈਂ ਨਰੈਣੇ ਦਾ ਦਿੱਤਾ ਉਕਰ ਨੀ।
ਰਹਿੰਦੀ ਖੂੰਧੀ ਖੁੰਬ ਅੱਜ ਦਿੱਤੀ ਠੱਪ ਨੀ।
ਖਾੜੇ 'ਚ ਨੰਘਾ ਗੀ ਹਿੱਕ ਤੋਂ ਦੀ ਸੱਪ ਨੀ।
ਮਿਲਦੀ ਨੀ ਮਾਫੀ ਕੀ ਐ ਫੈਦਾ ਬਕੇ ਤੋਂ।
ਕਰਕੇ ਵਿਖਾਮਾਂ ਤੈਨੂੰ ਖੋਟੀ ਟਕੇ ਤੋਂ।

ਸੁੱਚੇ ਨੇ ਸਿਸਤ ਬੰਨੀ ਜਾਂ ਬੰਦੂਕ ਦੀ।
ਭਜ ਚੱਲੀ ਬੂ ਵੇ ਰੱਬਾ ਰੱਖੀਂ ਬੂਹਕਦੀ।
ਛੱਡੀ ਗੋਲੀ ਧੂੰਆਂ ਉੱਡ ਗਿਆ ਅੰਬਰ ਨੂੰ।
ਕਰ ਲਿਆ ਫਟੜ ਤੀਸਰੇ ਨੰਬਰ ਨੂੰ।
ਮਰ ਜੇਂ ਤੂੰ ਸੂਰਿਆ ਵੇ ਰੱਬ ਕਰਕੇ।
ਭੰਨ ਦਿਤਾ ਪੱਟ ਮਾਰੀ ਗੋਲੀ ਭਰਕੇ।
ਸ਼ੇਰ ਸਿੰਘਾ ਪਤੀ ਨੂੰ ਮਨਾਉਂਦੀ ਲੜੇ ਨੂੰ।
ਵੀਰੋ ਤਾਨੇ ਮਾਰਦੀ ਨਰੈਣ ਖੜੇ ਨੂੰ।

## ਵੀਰੋ ਦੀ ਅਰਜ਼ੋਈ :

ਖੜਾ ਨਰੈਣਾ ਵੇਖਕੇ ਵੀਰੋ ਮਾਰੇ ਧਾਹਾਂ।
ਰੱਖ ਪਤੀ ਪਰਮੇਸ਼ਰਾ ਪੈਰੀਂ ਹੱਥ ਲਾਵਾਂ।

ਵੇਖ ਵੇਖ ਧਾਹਾਂ ਰੋਂਦੀ ਸੀ ਲਹੂ ਦੀਆਂ।
ਸੁਣ ਲੈ ਨਰੈਣਿਆਂ ਕੂਕਾਂ ਵੇ ਬਹੂ ਦੀਆਂ।
ਭੰਨ ਦਿਤਾ ਪੱਟ ਅੱਧਵਾਟਿਓਂ ਢੈਣੇ ਨੇ।
ਮਾਰ 'ਤੀ ਤਲੰਗੇ ਦਿਓਰ, ਟੁੱਟ ਪੈਣੇ ਨੇ।

ਦੂਰੋਂ ਹੱਥ ਜੋੜੇ ਬਾਹਾਂ ਚੱਕ ਚੱਕ ਕੇ।
ਲੈ ਜਾ ਤੂੰ ਪਤੀ ਜੀ ਪਰੇ ਬਾਹੋਂ ਧੱਕ ਕੇ।
ਬੱਜ ਪਾ ਕੇ ਰੱਖ ਦਿੱਤੀ ਹਿੱਕ ਦਹਿਣੇ ਨੇ।
ਮਾਰ 'ਤੀ ਤਲੰਗੇ ਦਿਓਰ ਟੁੱਟ ਪੈਣੇ ਨੇ।

ਤੀਮੀਂ ਬਿਨਾਂ ਬੰਦਾ ਸੁਥਰਾ ਮਲੰਗ ਵੇ।
ਡੇਰਾ ਹੋ ਜੇ ਘਰ ਰੰਗ ਤੋਂ ਬਰੰਗ ਵੇ।
ਬੋਲਣੇ ਕੀ ਕੱਲੋ ਮਰਦੰਗ ਛੈਣੇ ਨੇ।
ਮਾਰ 'ਤੀ ਤਲੰਗੇ ਦਿਓਰ ਟੁਟ ਪੈਣੇ ਨੇ।

ਲਾੜਾ ਬਣ ਢੁੱਕਿਆ ਸੀ ਬੰਨ ਸੇਹਰੇ ਵੇ।
ਬੇਦੀ ਗੱਡ ਲੈ ਲੈ ਸੀ ਸੁਭਾਓਂ ਫੇਰੇ ਵੇ।
ਵੱਟ ਲੀ ਕਿਉਂ ਚੁੱਪ ਖਾਰੇ ਉਤੇ ਬੈਣੈ ਨੇ।
ਮਾਰ 'ਤੀ ਤਲੰਗੇ ਦਿਓਰ ਟੁੱਟ ਪੈਣੇ ਨੇ।

ਪੰਜ ਸੈ ਲੱਗੂਗਾ ਬਿਆਹ ਬਿਨਾਂ ਮੰਗੇ ਦਾ।
ਹੋ ਜੇਂ ਗਾ ਤੂੰ ਛੜਾ, ਜਾਊ ਕੀ ਤਲੰਗੇ ਦਾ।
ਪੱਟੇ ਨਾ ਸ਼ਰੀਕ ਦੇ ਵਸਾਏ ਕੈਣੇ ਤੇ।
ਮਾਰ 'ਤੀ ਤਲੰਗੇ ਦਿਓਰ ਟੁੱਟ ਪੈਣੇ ਨੇ।

ਬੀਤ ਚੱਲੀ ਬਾਜੀ ਵੇ ਨਰੈਣਿਆ ਫੱਕਰਾ।
ਛੱਡਦਾ ਨੀ ਦੀਹਦਾ ਮੈਨੂੰ ਸੁੱਚਾ ਬੱਕਰਾ।
ਸੋਂਜੀ ਦੀ ਵਗਾੜ 'ਤੀ ਸ਼ਕਲ ਮੈਣੇ ਨੇ।
ਮਾਰ 'ਤੀ ਤਲੰਗੇ ਦਿਓਰ ਟੁੱਟ ਪੈਣੇ ਨੇ।

ਸੁੱਕ ਚੱਲੀ ਕਲੀ ਤੇਰੇ ਕਿਉੜਿਆ ਕੇਸਰਾ।
ਭੁੱਲਗੀ ਜ਼ਰੂਰ ਪਤੀ ਪਰਮੇਸ਼ਰਾ।
ਭੰਨੀ ਸੀਸੀ ਗਾਂਧੀ ਤੋਂ ਸੁਗੰਧੀ ਲੈਣੇ ਨੇ।
ਮਾਰ 'ਤੀ ਤਲੰਗੇ ਦਿਓਰ ਟੁੱਟ ਪੈਣੇ ਨੇ।

ਥਾਲੀ ਫੁੱਟ ਠੂਠਾ ਥਿਔਂਦਾ ਡਾਂਗ ਡੂਮਾਂ ਦਾ।
ਸੌਂਕਣ ਹੰਢਾ ਲੂ ਕੋਈ ਡੱਬਾ ਟੂਮਾਂ ਦਾ।
ਖਾਧੀਆਂ ਨੀ ਸੱਟਾਂ ਕੇੜੇ ਕੇੜੇ ਗੈਹਣੇ ਨੇ।
ਮਾਰ 'ਤੀ ਤਲੰਗੇ ਦਿਓਰ ਟੁੱਟ ਪੈਣੇ ਨੇ।

ਗਿੱਚੀ ਪਿੱਛੇ ਮੱਤ, ਮੈਂ ਲਿਖਾਈਆਂ ਪੁੱਠੀਆਂ।
ਤੇਰੀਆਂ ਪਤੀ ਜੀ ਭਰਿਆ ਕਰੂੰ ਮੁੱਠੀਆਂ।
ਸੇਵਾ ਬਾਮੇਂ ਅੰਗੋਂ ਨਾ ਕਰਾਈ ਦੈਹਣੇ ਨੇ।
ਮਾਰ 'ਤੀ ਤਲੰਗੇ ਦਿਓਰ ਟੁੱਟ ਪੈਣੇ ਨੇ।

ਸ਼ੇਰ ਸਿੰਘਾ ਰੱਖ ਮੇਰੇ 'ਤੇ ਭਰੋਸਾ ਵੇ।
ਕੌਣ ਦੇਊ ਮੂਰਿਆ ਪਕਾ ਕੇ ਤੋਸਾ ਵੇ।
ਝਾਕਨੈਂ ਪਰਾਈਆਂ ਵੰਨੀਂ ਰੰਡੇ ਰਹਿਣੇ ਨੇ।
ਮਾਰ 'ਤੀ ਤਲੰਗੇ ਦਿਓਰ ਟੁੱਟ ਪੈਣੇ ਨੇ।

## ਮੈਂ ਤਾਂ ਵੀਰੋ ਕੱਟ ਲੂੰ :

ਮੈਂ ਤਾਂ ਵੀਰੋ ਕੱਟ ਲੂੰ ਨਰੈਣਾ ਰੰਡਾ ਨੀ।
ਡੋਲ ਨਾ ਝੜਾ ਕੇ ਆਸ਼ਕੀ ਦਾ ਝੰਡਾ ਨੀ।
ਲਿਖੇ ਫਰਿਆਦ ਕੰਧਾਂ ਤੇ ਚਿੱਤ੍ਰ ਨੀ।
ਚਾਰ ਸੌ ਤੇ ਚਾਰ ਰੰਨਾ ਦੇ ਚਲਿੱਤ੍ਰ ਨੀ।

ਰੋਨੀ ਐ ਕਿਉਂ ਕੱਚੀਏ ਖਜੂਰ ਚੜ੍ਹਕੇ।
ਤੂੰ ਕਿਉਂ ਫੇਲ ਹੁੰਨੀ ਐਂ ਮਿਡਲ ਪੜ੍ਹਕੇ।
ਝੂਠੇ ਦੋਸਤਾਂ ਦੇ ਪੈਂਦੇ ਹੈ ਛਿੱਤਰ ਨੀ।
ਚਾਰ ਸੌ ਤੇ ਚਾਰ ਰੰਨਾਂ ਦੇ ਚਲਿੱਤ੍ਰ ਨੀ।

ਦਸਮ ਗਰੰਥ ਦਾ ਕਥਨ ਆਪ ਹੈ।
ਲੱਗੀ ਵੀ ਗੁਰੂ ਦੀ ਮੋਹਰ ਛਾਪ ਹੈ।
ਸੱਚ ਝੂਠ ਜਾਂਦਾ ਕਵੀ ਤੋਂ ਨਿੱਤਰ ਨੀ।
ਚਾਰ ਸੌ ਤੇ ਚਾਰ ਰੰਨਾਂ ਦੇ ਚਲਿੱਤ੍ਰ ਨੀ।

# ਗੁਰਦਿੱਤ ਸਿੰਘ ਗੰਗਾ ਨਥਾਣਾ –

ਕਿਸੇ ਸਮੇਂ ਲੋਕ ਬੁੱਲ੍ਹਾਂ ਤੇ ਨਚਦੇ, ਨੀਤੀ ਦੇ ਬਚਨ, ਗੁਰਦਿੱਤ ਸਿੰਘ ਗੰਗਾ ਨਥਾਣਾ ਦੇ ਕੇਵਲ ਅੱਠ ਪੰਨਿਆਂ ਦੇ ਇਕ ਛੋਟੇ ਜੇਹੇ ਕਿੱਸੇ "ਨਵੇਂ ਨਮੂਨੇ" ਵਿਚ, ਪ੍ਰਕਾਸ਼ਿਤ ਹੋਏ ਸਨ। ਉਹ ਕਿੱਸਾ ਭਾਵੇਂ ਹਜ਼ਾਰਾਂ ਦੀ ਗਿਣਤੀ ਵਿਚ ਵਿਕਿਆ ਪਰ ਅੱਜ ਉਸਦੀ ਇਕ ਮੂਲ ਕਾਪੀ ਵੀ ਬੇਅੰਤ ਕੋਸ਼ਿਸ਼ ਕਰਨ ਉਪਰੰਤ ਪ੍ਰਾਪਤ ਨਹੀਂ ਹੋ ਸਕੀ। ਬਹੁਤ ਸਾਲ ਪਹਿਲਾਂ ਅਕਾਸ਼ਵਾਣੀ ਜਲੰਧਰ ਤੋਂ ਚਾਚਾ ਪਿਆਰੇ ਲਾਲ ਸੂਦ ਇਸੇ ਤਰ੍ਹਾਂ ਦੀ ਨੀਤੀ ਬਚਨ ਪ੍ਰਸਾਰਿਤ ਕਰਿਆ ਕਰਦਾ ਸੀ। ਜਿਸਦੀ ਟੇਕ ਸੀ—"ਸੱਚੀ ਗੱਲ ਪਿਆਰਿਆ ਬਈ ਸੱਚੀ ਗੱਲ ਪਿਆਰਿਆ"। ਨੂਮਨੇ ਵਜੋਂ ਇਹ ਕੁਝ ਸਤਰਾਂ ਲੋਕ–ਸਿਮਰਤੀ ਤੋਂ ਪ੍ਰਾਪਤ ਕਰਕੇ ਇਥੇ ਅੰਕਿਤ ਕਰ ਰਹੇ ਹਾਂ :

ਜੁੱਤੀ ਸੋਟੀ ਬਿਨਾ ਤੁਰੀਏ ਨਾ ਰਾਤ ਨੂੰ।
ਟਿੱਚਰ ਨਾ ਕਰੀਏ ਮਰਾਸੀ ਜਾਤ ਨੂੰ।

...

ਛਾਲ ਮਾਰ ਖੂਹੇ ਨੂੰ ਕਦੇ ਨਾ ਟੱਪੀਏ।
ਆਪ ਗੱਲ ਕਰਕੇ ਕਦੇ ਨਾ ਹੱਸੀਏ।

...

ਫੁੱਲਾਂ ਉਤੇ ਆਈ ਤੋੜੀਏ ਨਾ ਵੱਲ ਨੂੰ।
ਸਭਾ ਵਿਚ ਬਹਿ ਕੇ ਟੋਕੀਏ ਨਾ ਗੱਲ ਨੂੰ।

...

ਰਸੋਈਏ ਤੇ ਹਕੀਮ ਨਾਲ ਵੈਰ ਪਾਈਏ ਨਾ।
ਮਸੀਤ-ਗੁਰਦੁਆਰਾ ਬਣਦਾ ਹਟਾਈਏ ਨਾ।

...

ਦਿਲਾਂ ਦਾ ਨਾ ਭੇਦ ਦੱਸੀਏ ਜਨਾਨੀ ਨੂੰ।
ਛੇੜੀਏ ਨਾ ਕਦੇ, ਔਰਤ ਬਗਾਨੀ ਨੂੰ।

...

ਲੈ ਕੇ ਨਾ ਅਮਾਨਤ ਕਿਸੇ ਦੀ ਨੱਪੀਏ।
ਛਾਲ ਮਾਰ ਖੂਹਾ ਨਾ ਕਦੇ ਵੀ ਟੱਪੀਏ।

...

ਵੱਢ ਖਾਣੇ ਮੂਹਰੋਂ, ਲੰਘੋ ਨਾ ਸ਼ੁਤਰ ਦੇ।
ਜੁੱਤੀਆਂ ਨਾ ਮਾਰੀਏ, ਜੁਆਨ ਪੁੱਤਰ ਦੇ।

...

ਬਿਨਾ ਲੋੜ ਫੁੱਲ ਬਾਗ 'ਚੋਂ ਨ ਤੋੜੀਏ।
ਦਾਤਾ ਹੋ ਕੇ ਫੇਰ ਨ ਸਵਾਲੀ ਮੋੜੀਏ।

...

ਝੂਠੀ ਉਗਵਾਹੀ ਨਾ ਕਿਸੇ ਤੇ ਭਰੀਏ।
ਬੇੜੀ ਤੋਂ ਬਗੈਰ ਨਾ ਨਦੀ ਨੂੰ ਤਰੀਏ।

...

ਖੇਡੀਏ ਨਾ ਜੂਆ, ਓਟੀਏ ਨਾ ਜਾਮਣੀ।
ਰੱਖੀਏ ਨਾ ਮਾਇਆ, ਡਾਕੂਆਂ ਦੇ ਸਾਹਮਣੀ।

...

ਮੇਲੀਆਂ ਬਗੈਰ ਕੱਲੇ ਜਾਈਏ ਮੇਲੇ ਨਾ।
ਤੋਰੀਏ ਪ੍ਰਾਹੁਣਾ ਭੁੱਖਾ, ਰੋਟੀ ਵੇਲੇ ਨਾ।

...

ਸੌਂਕਣਾਂ ਲੜਨ ਇੱਕ ਦੀ ਨ ਸੁਣੀਏਂ।
ਪੈਂਚਕਾਂ ਦੇ ਵਿਚ ਨਾ ਪਲੰਘ ਬੁਣੀਏਂ।

# ਸ਼ਾਹ ਮੁਹੰਮਦ

ਸਯਦ ਸ਼ਾਹ ਮੁਹੰਮਦ ਦਾ ਜੰਗਨਾਮਾ "ਜੰਗ ਸਿੰਘਾਂ ਤੇ ਫਰੰਗੀਆਂ" ਪੰਜਾਬੀ ਬੀਰ-ਕਾਵਿ ਦੀ ਬਹੁਤ ਉੱਘੀ ਰਚਨਾ ਹੈ। ਜਿਸਦਾ ਘਟਨਾ ਸਥਲ, ਜ਼ਿਲ੍ਹਾ ਫ਼ਿਰੋਜ਼ਪੁਰ ਦੇ ਪਿੰਡ, ਮੁੱਦਕੀ, ਫ਼ਿਰੋਜ਼ਸ਼ਾਹ ਅਤੇ ਸਭਰਾਉਂ ਸੀ। ਇਸ ਲਈ ਇਸ ਕਿੱਸੇ ਦੇ ਇਨ੍ਹਾਂ ਲੜਾਈਆਂ ਨਾਲ ਸੰਬੰਧਿਤ ਅੰਸ਼ ਹੀ ਇਥੇ ਦਿੱਤੇ ਜਾ ਰਹੇ ਹਨ। ਪ੍ਰਹਿਲੀ ਤੇ ਦੂਜੀ ਜੰਗਾਂ ਦੀਆਂ, ਚਾਰਾਂ ਲੜਾਈਆਂ ਦੀ ਯਾਦਗਾਰ, ਫ਼ਿਰੋਜ਼ਸ਼ਾਹ ਮਾਰਗ ਦੀਆਂ ਰਾਜਿਸਥਾਨੀ ਨਹਿਰਾਂ ਉਤੇ ਉਸਾਰੀ ਗਈ ਹੈ, ਜਿਸ ਵਿਚ ਉਘੇ ਸਿੱਖ ਚਿਤ੍ਰਕਾਰ—ਸ. ਕਿਰਪਾਲ ਸਿੰਘ ਦੇ ਵਾਹੇ ਚਾਰਾਂ ਲੜਾਈਆਂ ਦੇ ਵਡ ਅਕਾਰੀ ਚਿਤ੍ਰ ਪਰਦਰਸ਼ਿਤ ਹਨ।

ਟੁੰਡੇ[1] ਲਾਟ ਨੇ ਚੁਕਿਆ ਆਣ ਬੀੜਾ,
　　ਹਮ ਸਿੰਘ ਸਿਉਂ ਜਾਇ ਕੇ ਲੜੇਗਾ ਜੀ।
ਘੰਟੇ ਤੀਨ[2] ਮੇਂ ਜਾ ਲਾਹੌਰ ਮਾਰਾਂ,
　　ਇਸ ਬਾਤ ਮੇਂ ਫ਼ਰਕ ਨਾ ਪੜੇਗਾ ਜੀ।
ਸ਼ਾਹ ਮੁਹੰਮਦਾ ਫੱਗਣੋਂ ਤੇਰ੍ਹਵੀਂ ਨੂੰ,
　　ਹਮ ਸ਼ਹਿਰ ਲਾਹੌਰ ਵਿਚ ਵੜੇਗਾ ਜੀ।49।

ਵੱਜੀ ਤੁਰਮ ਤੰਬੂਰ ਕਰਨੈਲ ਸ਼ੁਤਰੀ,
　　ਤੰਬੂ ਬੈਰਕਾਂ[3] ਨਾਲ ਨਿਸ਼ਾਨ ਮੀਆਂ।
ਕੋਤਲ ਬੱਘੀਆਂ ਪਾਲਕੀ ਤੋਪਖ਼ਾਨੇ,
　　ਦੂਰਬੀਨ ਚੰਗੀ, ਸਾਇਬਾਨ ਮੀਆਂ।
ਚੜ੍ਹਿਆ ਲੰਦਨੋਂ ਲਾਟ ਉਠਾਇ ਬੀੜਾ[4],
　　ਡੇਰਾ ਪਾਂਵਦਾ ਵਿਚ ਮੈਦਾਨ ਮੀਆਂ।
ਸ਼ਾਹ ਮੁਹੰਮਦਾ ਗੋਰਿਆਂ ਛੇੜ ਛੇੜੀ,
　　ਮੁਲਕ ਪਾਰ ਦਾ ਮੱਲਿਆ ਆਣ ਮੀਆਂ।50।

---

1. ਲਾਰਡ ਹਾਰਡਿੰਗ ਨੂੰ ਟੁੰਡੀ ਲਾਟ ਕਿਹਾ ਜਾਂਦਾ ਹੈ ਕਿਉਂਕਿ ਯੂਰਪ ਵਿਚ ਨਿਪੋਲੀਅਨ ਵਿਰੁੱਧ ਲੜਦਿਆਂ ਇਸਦੀ ਬਾਂਹ ਕੱਟੀ ਗਈ ਸੀ। 2. ਇਹ ਇਸ਼ਾਰਾ ਸਭਰਾਵਾਂ ਦੀ ਲੜਾਈ ਵੱਲ ਹੈ, ਜੋ ਤਿੰਨ ਘੰਟੇ ਹੀ ਲੜੀ ਗਈ ਸੀ। 3. ਛੋਟੇ ਝੰਡੇ। 4. ਲਾਰਡ ਹਾਰਡਿੰਗ ਨੇ ਲੰਡਨ ਵਿਚ ਹੀ ਜੰਗ ਦੀ ਜ਼ਿੰਮੇਵਾਰੀ ਲੈ ਲਈ ਸੀ।

ਫ਼ਰਾਂਸੀਸਾਂ ਨੂੰ ਅੰਦਰੋਂ ਹੁਕਮ ਹੋਇਆ,
ਤੁਸੀਂ ਜਾਓ ਥਾਂ ਤਰਫ਼ ਕਸ਼ਮੀਰ ਨੂੰ ਜੀ।
ਉਨ੍ਹਾਂ ਰਬ ਦਾ ਵਾਸਤਾ ਪਾਇਆ ਈ,
ਮਾਈ ਫੜੀਂ ਨਾ ਕੁਝ ਤਕਸੀਰ ਨੂੰ ਜੀ।
ਪਾਰੋਂ ਮੁਲਕ ਫ਼ਰੰਗੀਆਂ ਮੱਲ ਲਿਆ,
ਅਸੀਂ ਮਾਰਾਂਗੇ ਓਸ ਦੇ ਪੀਰ ਨੂੰ ਜੀ।
ਸ਼ਾਹ ਮੁਹੰਮਦਾ ਆਏ ਨੇ ਹੋਰ ਪਰਿਓਂ,
ਅਸਾਂ ਡੱਕਣਾ ਓਸ ਵਹੀਰ[1] ਨੂੰ ਜੀ।51।

ਮਾਈ ਆਖਿਆ ਸੱਭ ਚੜ੍ਹ ਜਾਣ ਫ਼ੌਜਾਂ,
ਬੂਹੇ ਸ਼ਹਿਰ ਦੇ ਰਹਿਣ ਨਾ ਸੱਖਣੇ ਜੀ।
ਮੁਸਲਮਾਨੀਆਂ ਪੜਤਲਾਂ ਰਹਿਣ ਏਥੇ,
ਘੋੜ-ਚੜ੍ਹੇ ਨਹੀਂ ਏਥੇ ਰੱਖਣੇ ਜੀ।
ਕਲਗੀ ਵਾਲੜੇ ਖ਼ਾਲਸਾ ਹੋਣ ਮੋਹਰੇ,
ਅੱਗੇ ਹੋਰ ਗ਼ਰੀਬ ਨਾ ਧੱਕਣੇ ਜੀ।
ਸ਼ਾਹ ਮੁਹੰਮਦਾ ਜਿਨ੍ਹਾਂ ਦੀ ਤਲਬ ਤੇਰ੍ਹਾਂ,
ਮਜ਼ੇ ਤਿਨ੍ਹਾਂ ਲੜਾਈਆਂ ਦੇ ਚੱਖਣੇ[2] ਜੀ।52।

ਸਾਰੇ ਪੰਥ ਨੂੰ ਸੱਦ ਕੇ[3] ਕਹਿਣ ਲੱਗੀ,
ਮੈਥੋਂ ਗਏ ਖ਼ਜ਼ਾਨੇ ਨਿਖੁੱਟ ਵਾਰੀ।
ਜਮਨਾ ਤੀਕਰਾਂ ਪਿਆ ਜੋ ਦੇਸ ਸੁੰਞਾ,
ਆਓ ਦੇਸ ਫਰੰਗੀ ਦਾ ਲੁੱਟ ਵਾਰੀ।
ਮਾਰੋ ਸ਼ਹਿਰ ਫ਼ੀਰੋਜ਼ਪੁਰ, ਲੁਧਿਆਣਾ,
ਸੁੱਟੋ ਛਾਵਣੀ ਓਸ ਦੀ ਪੁੱਟ ਵਾਰੀ।
ਸ਼ਾਹ ਮੁਹੰਮਦਾ ਲਵੋ ਇਨਾਮ ਮੈਥੋਂ,
ਕੜੇ, ਕੈਂਠੇ ਮੈਂ ਦੇਵਾਂਗੀ ਸੁੱਟ ਵਾਰੀ।53।

ਸਿੰਘਾਂ ਆਖਿਆ ਲੜਾਂਗੇ ਹੋ ਟੋਟੇ,
ਸਾਨੂੰ ਖ਼ਬਰ ਘੱਲੀਂ ਦਿਨੇ ਰਾਤ ਮਾਈ।
ਤੇਰੀ ਨੌਕਰੀ ਵਿਚ ਨਾ ਫ਼ਰਕ ਕਰਸਾਂ,
ਭਾਵੇਂ ਖੂਹ ਘੱਤੀਂ ਭਾਵੇਂ ਖਾਤ ਮਾਈ।
ਸਿੰਘਾਂ ਭੋਲਿਆਂ ਮੂਲ ਨਾ ਸਹੀ ਕੀਤੀ[4],

---

1. ਅੰਗਰੇਜ਼ਾਂ ਦੀ ਫੌਜਾਂ। 2. ਤੇਰਾਂ ਰੁਪਏ ਤਨਖ਼ਾਹ ਵਾਲੇ, ਘੋੜ ਚੜ੍ਹੇ ਸਰਦਾਰ। 3. ਮਹਾਰਾਣੀ ਜਿੰਦਾਂ ਨੇ (Career of Major Broddfoot) ਅਨੁਸਾਰ ਕਈ ਵਾਰ ਸਿੰਘਾਂ ਦਾ ਇਕੱਠ ਕਰਕੇ, ਅੰਗਰੇਜ਼ਾਂ ਨਾਲ ਲੜਣ ਲਈ ਭੜਕਾਇਆ। 4. ਕਵੀ ਅਨੁਸਾਰ ਮਹਾਰਾਣੀ ਜਿੰਦਾਂ ਨੇ ਗੱਦਾਰੀ ਕੀਤੀ।

ਗੁੱਝਾ ਕਰਨ ਲੱਗੀ ਸਾਡਾ ਘਾਤ ਮਾਈ।
ਸ਼ਾਹ ਮੁਹੰਮਦਾ ਅਜੇ ਨਾ ਜਾਣਿਓ ਨੇ,
ਖ਼ਾਲੀ ਪਈ ਏ ਚੋਪੜੀ ਪ੍ਰਾਤ ਮਾਈ।54।

ਦਿੱਤੀ ਮਾਈ ਨੇ ਜਦੋਂ ਦਿਲਬਰੀ ਭਾਰੀ,
ਸਿੰਘ ਬੈਠੇ ਨੀ ਹੋਏ ਸੁਚੇਤ ਮੀਆਂ।
ਸੱਚੇ ਸਾਹਿਬ ਦੇ ਹੱਥ ਨੀ ਸਭ ਗੱਲਾਂ,
ਕਿਸੇ ਹਾਰ ਦੇਵੇ ਕਿਸੇ ਜੇਤ ਮੀਆਂ।
ਇਕ ਲੱਖ ਬੇਟਾ ਸਵਾ ਲੱਖ ਪੋਤਾ,
ਰਾਵਣ ਮਾਰਿਆ ਘਰ ਦੇ ਭੇਤ ਮੀਆਂ[1]।
ਸ਼ਾਹ ਮੁਹੰਮਦਾ ਜਾਣਦਾ ਜੱਗ ਸਾਰਾ,
ਕਈ ਸੂਰਮੇਂ ਆਉਣਗੇ ਖੇਤ ਮੀਆਂ।55।

ਸਿੰਘਾਂ ਸਾਰਿਆਂ ਬੈਠ ਗੁਰਮਤਾ ਕੀਤਾ,
ਚਲੋ ਜਾਏ ਫ਼ਰੰਗੀ ਨੂੰ ਮਾਰੀਏ ਜੀ।
ਇਕ ਵਾਰ ਜੇ ਸ੍ਹਾਮਣੇ ਹੋਇ ਸਾਡੇ,
ਇਕ ਘੜੀ ਵਿਚ ਮਾਰ ਉਤਾਰੀਏ ਜੀ।
ਭਾਈ ਵੀਰ ਸਿੰਘ[2] ਜੇਹੇ ਅਸਾਂ ਨਹੀਂ ਛੱਡੇ,
ਅਸੀਂ ਕਦੀ ਨਾ ਓਸ ਤੋਂ ਹਾਰੀਏ ਜੀ।
ਸ਼ਾਹ ਮੁਹੰਮਦਾ ਮਾਰ ਕੇ ਲੁਧਿਆਣਾ,
ਫ਼ੌਜਾਂ ਦਿੱਲੀ ਦੇ ਵਿਚ ਉਤਾਰੀਏ[3] ਜੀ।56।

ਜ਼ਬਤ ਕਰਾਂਗੇ ਮਾਲ ਫ਼ਰੰਗੀਆਂ ਦੇ,
ਓਥੋਂ ਲਿਆਂਵਾਂਗੇ ਦੌਲਤਾਂ ਬੋਰੀਆਂ ਨੀ।
ਪਿੱਛੋਂ ਵੜਾਂਗੇ ਓਹਨਾਂ ਦੇ ਸਿਤਰ-ਖ਼ਾਨੇ,
ਬੰਨ੍ਹ ਲਿਆਵਾਂਗੇ ਓਹਨਾਂ ਦੀਆਂ ਗੋਰੀਆਂ ਨੀ।
ਕਾਬਲ ਵਿਚ ਪਠਾਣ ਜਿਉਂ ਅਲੀ ਅਕਬਰ[4],
ਮਾਰ ਵੱਢ ਕੇ ਕੀਤੀਆਂ ਪੋਰੀਆਂ ਨੀ।
ਸ਼ਾਹ ਮੁਹੰਮਦਾ ਲਵਾਂਗੇ ਫੇਰ ਕੰਠੇ,
ਤਿੱਲੇਦਾਰ ਜੋ ਰੇਸ਼ਮੀ ਡੋਰੀਆਂ ਨੀ।57।

---

1. ਭਬੀਖਣ ਦੇ ਭੇਤ ਦੇਣ ਤੇ ਰਾਵਣ ਮਾਰਿਆ ਗਿਆ। 2. ਭਾਈ ਵੀਰ ਸਿੰਘ ਆਪਣੇ ਸਮੇਂ ਦੇ ਵੱਡੇ ਭਾਰੇ ਮਹਾਤਮਾ ਸਨ ਜੋ ਖਾਲਸੇ ਦਾ ਡੋਗਰਿਆਂ ਤੋਂ ਖਹਿੜਾ ਛਡਵਾਉਣਾ ਚਾਹੁੰਦੇ ਸਨ ਲੜਾਈ ਵਿਚ ਤੋਪ ਦੇ ਗੋਲੇ ਨਾਲ ਉਨ੍ਹਾਂ ਦਾ ਦੇਹਾਂਤ ਹੋ ਗਿਆ। 3. ਇਹ ਖਾਲਸੇ ਦੀ ਹਿੰਮਤ ਸੀ ਜੇ ਖਾਲਸੇ ਨੂੰ ਸਹੀ ਵਕਤ ਤੇ ਸਹਾਇਤਾ ਮਿਲ ਜਾਂਦੀ ਤਾਂ ਉਹ ਸਚਮੁੱਚ ਦਿੱਲੀ ਮਾਰ ਲੈਂਦੇ। 4. ਅਲੀ ਅਕਬਰ ਨੇ 1841 ਵਿਚ ਕਈ ਅੰਗਰੇਜ਼ ਅਫ਼ਸਰ ਕਤਲ ਕੀਤੇ ਸਨ।

ਡੰਡੇ ਨਿਕਲੇ ਕੂਚ ਦਾ ਹੁਕਮ ਹੋਇਆ,
ਚੜ੍ਹੇ ਸੂਰਮੇ ਸਿੰਘ ਦਲੇਰ ਮੀਆਂ।
ਚੜ੍ਹੇ ਪੁੱਤ ਸਰਦਾਰਾਂ ਦੇ ਛੈਲ ਬਾਂਕੇ,
ਜੈਸੇ ਬੇਲਿਓਂ ਨਿਕਲਦੇ ਸ਼ੇਰ ਮੀਆਂ।
ਚੜ੍ਹੇ ਸਭ ਮਝੈਲ, ਦੁਆਬੀਏ ਜੀ,
ਜਿਨ੍ਹਾਂ ਕਿਲ੍ਹੇ ਨਿਵਾਏ ਨੇ ਢੇਰ ਮੀਆਂ।
ਸ਼ਾਹ ਮੁਹੰਮਦਾ ਚੜ੍ਹੇ ਜਮੂਰ-ਖ਼ਾਨੇ[1],
ਹੋਇਆ ਹੁਕਮ ਨਾ ਲਾਂਵਦੇ ਦੇਰ ਮੀਆਂ।58।

ਸ਼ਾਮ ਸਿੰਘ[2] ਸਰਦਾਰ ਨੇ ਕੂਚ ਕੀਤਾ,
ਜੱਲ੍ਹੇਵਾਲੀਏ ਬਣਤ ਬਣਾਂਵਦੇ ਨੀ।
ਆਏ ਹੋਰ ਪਹਾੜ ਦੇ ਸਭ ਰਾਜੇ,
ਜਿਹੜੇ ਤੇਗ ਦੇ ਧਨੀ ਕਹਾਂਵਦੇ ਨੀ।
ਆਏ ਸਭ ਮਝੈਲ ਦੁਆਬੀਏ ਜੀ,
ਸੰਧਾਵਾਲੀਏ ਕਾਠੀਆਂ ਪਾਂਵਦੇ ਨੀ।
ਸ਼ਾਹ ਮੁਹੰਮਦਾ ਚੜ੍ਹੀ ਅਕਾਲ ਰਜਮੰਟ[3],
ਖੰਡੇ ਸਾਰ ਦੇ ਸਿਕਲ ਕਰਾਂਵਦੇ ਨੀ।59।

ਮਜ਼ਹਰ ਅਲੀ[4] ਤੇ ਮਾਘੇ ਖ਼ਾਂ[5] ਕੂਚ ਕੀਤਾ,
ਤੋਪਾਂ ਸ਼ਹਿਰ ਥੀਂ ਬਾਹਰ ਨਿਕਾਲੀਆਂ ਨੀ।
ਬੇੜਾ ਚੜ੍ਹਿਆ ਸੁਲਤਾਨ ਮਹਿਮੂਦ[6] ਵਾਲਾ,
ਤੋਪਾਂ ਨਾਲ ਇਮਾਮ ਸ਼ਾਹ[7] ਵਾਲੀਆਂ ਨੀ।
ਇਲਾਹੀ ਬਖ਼ਸ਼ ਪਟੋਲੀ[8] ਨੇ ਮਾਂਜ ਕੇ ਜੀ,
ਧੂਪ ਦੇਇ ਕੇ ਤਖ਼ਤ ਬਹਾਲੀਆਂ ਨੀ।
ਸ਼ਾਹ ਮੁਹੰਮਦਾ ਐਸੀਆਂ ਲਿਸ਼ਕ ਆਈਆਂ,
ਬਿਜਲੀ ਵਾਂਗ ਜੋ ਦੇਣ ਵਖਾਲੀਆਂ ਨੀ।60।

ਸੁਣ ਕੇ ਖ਼ਬਰ ਫ਼ਰੰਗੀ ਦੀ ਚੜ੍ਹੇ ਸੱਭੇ,
ਫ਼ੌਜਾਂ ਬੇਮੁਹਾਰੀਆਂ ਹੋਇ ਤੁਰੀਆਂ।[9]
ਅੱਗੋ ਵਾਰ ਕੁਵਾਰ ਨਾ ਕਿਸੇ ਡਿੱਠਾ,
ਇਕ ਦੂਸਰੇ ਦੇ ਅੱਗੇ ਲੱਗ ਤੁਰੀਆਂ।

1. ਊਠਾਂ ਉਤੇ ਲੱਦੀਆਂ ਤੋਪਾਂ। 2. ਸ਼ਾਮ ਸਿੰਘ ਅਟਾਰੀ ਵਾਲੇ। 3. ਫ਼ਰਾਂਸੀਸੀ ਅਫ਼ਸਰਾਂ ਦੀ ਟਰੇਂਡ ਕੀਤੀ ਰਜਮੈਂਟ। 4. ਤੋਪਖ਼ਾਨੇ ਦਾ ਇੰਚਾਰਜ। 5. ਜੰਬੂਰਕ ਖ਼ਾਨੇ ਦਾ ਅਫ਼ਸਰ। 6. ਸਿੱਖ ਰਾਜ ਵਿਚ ਤੋਪਖਾਨੇ ਦਾ ਦਰੋਗਾ। 7. ਇਮਾਮ ਸ਼ਾਹ ਵੀ ਤੋਪਖ਼ਾਨੇ ਦਾ ਕੁਮੇਦਾਨ ਸੀ। 8. ਇਸਦਾ ਤੋਪਖ਼ਾਨਾ ਖਾਸ ਡੇਰਾ ਫਰਾਂਸਿਸ ਦੇ ਨਾਲ ਲੱਗਾ ਸੀ। 9. ਫ਼ੌਜਾਂ ਬੇਮੁਹਾਰੀਆਂ ਤੋਂ ਮਤਲਬ ਹੈ ਕਿ ਉਨ੍ਹਾਂ ਦਾ ਅਫ਼ਸਰਾਂ ਦੇ ਕਾਬੂ ਵਿਚ ਨਾ ਰਹਿਣਾ।

ਅੱਗੇ ਤੋਪਾਂ ਦੇ ਧਨੀ ਭੀ ਹੈਨ ਗੋਰੇ,
ਵੰਗਾਂ ਪਹਿਣ ਖਲੋਤੀਆਂ ਨਹੀਂ ਕੁੜੀਆਂ।
ਸ਼ਾਹ ਮੁਹੰਮਦਾ ਵਰਜਦੇ ਜਾਂਦਿਆਂ ਨੂੰ,
ਫ਼ੌਜਾਂ ਹੋ ਮੁਹਾਣੀਆਂ ਕਦੋਂ ਮੁੜੀਆਂ।61।

ਚੜ੍ਹੇ ਸ਼ਹਿਰ ਲਾਹੌਰ ਥੀਂ ਮਾਰ ਧੌਂਸੇ,
ਸਭ ਗਭਰੂ ਨਾਲ ਹੰਕਾਰ ਤੁਰਦੇ।
ਉਰੇ ਦੋਹਾਂ ਦਰਿਆਵਾਂ 'ਤੇ ਨਹੀਂ ਅਟਕੇ,
ਪੱਤਨ ਲੰਘੇ ਨੀ ਜਾ ਫ਼ੀਰੋਜ਼ਪੁਰ ਦੇ।
ਅੱਗੇ ਛੇੜਿਆ ਨਹੀਂ ਫ਼ਰੰਗੀਆਂ ਨੇ,
ਦੁਹਾਂ ਧਿਰਾਂ ਦੇ ਰੁਲਣਗੇ ਬਹੁਤ ਮੁਰਦੇ।
ਸ਼ਾਹ ਮੁਹੰਮਦਾ ਭੱਜਣਾ ਰਣੋਂ ਭਾਰੀ,
ਛੁਟੇ ਸੂਰਮੇ ਆਖ ਤੂੰ ਕਦੋਂ ਮੁੜਦੇ।62।

ਲਗੀ ਧਮਕ ਸਾਰੇ ਹਿੰਦੁਸਤਾਨ ਅੰਦਰ,
ਦਿੱਲੀ, ਆਗਰੇ, ਹਾਂਸੀ, ਹਸਾਰ ਮੀਆਂ।
ਬੀਕਾਨੇਰ, ਲਖਨਊ, ਅਜਮੇਰ, ਜੈਪੁਰ,
ਪਈਆਂ ਭਾਜੜਾਂ ਜਮਨਾ ਤੋਂ ਪਾਰ ਮੀਆਂ।
ਚੱਲੀ ਸਭ ਪੰਜਾਬ ਦੀ ਬਾਦਸ਼ਾਹੀ,
ਨਹੀਂ ਦਲਾਂ ਦਾ ਅੰਤ ਸ਼ੁਮਾਰ ਮੀਆਂ।
ਸ਼ਾਹ ਮੁਹੰਮਦਾ ਕਿਸੇ ਨਾ ਅਟਕਣਾ ਈ,
ਸਿੰਘ ਰਹਿਣਗੇ ਦਿੱਲੀ ਨੂੰ ਮਾਰ ਮੀਆਂ।63।

ਅਰਜ਼ੀ ਲਿਖੀ ਫ਼ਰੰਗੀਆਂ ਖ਼ਾਲਸੇ ਨੂੰ[1],
ਤੁਸੀਂ ਕਾਸ ਨੂੰ ਜੰਗ ਮਚਾਂਵਦੇ ਹੋ।
ਮਹਾਰਾਜਾ ਦੇ ਨਾਲ ਸੀ ਨੇਮ ਸਾਡਾ[2],
ਤੁਸੀਂ ਸੁਤੀਆਂ ਕਲਾਂ ਜਗਾਂਵਦੇ ਹੋ।
ਕਈ ਲਖ ਰੁਪਈਆ ਲੈ ਜਾਓ ਸਾਥੋਂ,
ਦਿਆਂ ਹੋਰ ਜੋ ਤੁਸੀਂ ਫ਼ਰਮਾਂਵਦੇ ਹੋ।
ਸ਼ਾਹ ਮੁਹੰਮਦਾ ਅਸਾਂ ਨਾ ਮੂਲ ਲੜਨਾ,
ਤੁਸੀਂ ਏਤਨਾ ਜ਼ੋਰ ਕਿਉਂ ਲਾਂਵਦੇ ਹੋ।64।

---

1. ਲਾਲ ਸਿੰਘ, ਜਿਸ ਦੇ ਹੱਥ ਫ਼ੌਜ ਦੀ ਵਾਗਡੋਰ ਸੀ, ਉਹ ਅੰਗਰੇਜ਼ਾਂ ਨਾਲ ਮਿਲੇ ਹੋਣ ਕਰਕੇ, ਅੰਗਰੇਜ਼ਾਂ ਲਈ ਸਮਾਂ ਦੇਣ ਦਾ ਬਹਾਨਾ ਘੜਦਾ ਸੀ ਤਾਂ ਕਿ ਅੰਗਰੇਜ਼ਾਂ ਦੀ ਹੋਰ ਫ਼ੌਜ ਲੁਧਿਆਣਿਉਂ ਪੁੱਜ ਜਾਵੇ। 2. ਇਹ ਸੰਕੇਤ ਮਾਰਚ 1809 ਈ. ਦੀ ਸੰਧੀ ਵੱਲ ਹੈ।

ਸਿੰਘਾਂ ਲਿਖਿਆ ਖ਼ਤ ਫ਼ਰੰਗੀਆਂ ਨੂੰ[1],
ਤੈਨੂੰ ਮਾਰਾਂਗੇ ਅਸੀਂ ਵੰਗਾਰ ਕੇ ਜੀ।
ਸਾਨੂੰ ਨਹੀਂ ਰੁਪਈਆਂ ਦੀ ਲੋੜ ਕਾਈ,
ਭਾਵੇਂ ਦੇ ਤੂੰ ਢੇਰ ਉਸਾਰ ਕੇ ਜੀ।
ਉਹ ਪੰਥ ਤੇਰੇ ਉਤੇ ਆਣ ਚੜ੍ਹਿਆ,
ਜਿਹੜਾ ਆਇਆ ਸੀ ਜਮੂ ਨੂੰ ਮਾਰ ਕੇ ਜੀ।
ਸ਼ਾਹ ਮੁਹੰਮਦਾ ਸਾਮ੍ਹਣੇ ਡਾਹ ਤੋਪਾਂ,
ਸੂਰੇ ਕੱਢ ਮੈਦਾਨ ਨਿਤਾਰ ਕੇ ਜੀ।65।

ਪੈਂਚ ਲਿਖਦੇ ਸਾਰੀਆਂ ਪੜਤਲਾਂ ਦੇ,
ਸਾਡੀ ਅੱਜ ਹੈ ਵੱਡੀ ਚਲੰਤ ਮੀਆਂ।
ਵੀਰ ਸਿੰਘ ਨੂੰ ਮਾਰਿਆ ਡਾਹ ਤੋਪਾਂ,
ਨਹੀਂ ਛੱਡਿਆ ਸਾਧ ਤੇ ਸੰਤ ਮੀਆਂ।
ਅਸਾਂ ਮਾਰੇ ਚਫੇਰ ਦੇ ਕਿਲ੍ਹੇ ਭਾਰੇ,
ਅਸਾਂ ਮਾਰਿਆ ਕਲੂ[2] ਭਟੰਤ ਮੀਆਂ।
ਸ਼ਾਹ ਮੁਹੰਮਦਾ ਗੱਲ ਤਾਂ ਸੋਈ ਹੋਣੀ,
ਜਿਹੜੀ ਕਰੇਗਾ ਖ਼ਾਲਸਾ ਪੰਥ ਮੀਆਂ।66।

ਦੂਰਬੀਨ ਅੰਗਰੇਜ਼ ਨੇ ਹੱਥ ਲੈ ਕੇ,
ਕੀਤਾ ਫ਼ੌਜ ਦਾ ਸਭ ਸ਼ੁਮਾਰ ਮੀਆਂ।
ਜਿਨ੍ਹਾਂ ਥਾਈਂ ਸੀ ਜਮ੍ਹਾ ਜਮੂਰਖ਼ਾਨੇ,
ਕੀਤੇ ਸਾਹਿਬ ਮਲੂਮ ਹਜ਼ਾਰ ਮੀਆਂ।
ਦਾਰੂ ਵੰਡਿਆ ਸੂਰਿਆਂ ਜੰਗੀਆਂ ਨੂੰ,
ਦੋ ਦੋ ਬੋਤਲਾਂ ਕੈਫ਼[3] ਖ਼ੁਮਾਰ ਮੀਆਂ।
ਸ਼ਾਹ ਮੁਹੰਮਦਾ ਪੀ ਸ਼ਰਾਬ ਗੋਰੇ,
ਹੋਏ ਜੰਗ ਨੂੰ ਤੁਰਤ ਤਿਆਰ ਮੀਆਂ।67।

ਇਕ ਪਿੰਡ ਦਾ ਨਾਮ ਜੋ ਮੁੱਦਕੀ[4] ਸੀ,
ਓਥੇ ਭਰੀ ਸੀ ਪਾਣੀ ਦੀ ਖੱਡ ਮੀਆਂ।
ਘੋੜ-ਚੜ੍ਹੇ ਅਕਾਲੀਏ ਨਵੇਂ ਸਾਰੇ,
ਝੰਡੇ ਦਿੱਤੇ ਨੀ ਜਾਇ ਕੇ ਗੱਡ ਮੀਆਂ।

---

1. ਅਸਲ ਵਿਚ ਖਾਲਸੇ ਨੇ ਕੋਈ ਚਿੱਠੀ ਨਹੀਂ ਲਿਖੀ, ਭਾਵ ਇਹ ਸੀ ਜੋ ਤੁਸੀਂ ਜੰਗ ਨਹੀਂ ਕਰਨਾ ਤਾਂ ਸਤਲੁਜ ਪਾਰ ਦਾ ਇਲਾਕਾ ਮੋੜ ਦਿਉ। 2. ਭਾਵ ਕੁੱਲੂ, ਕਾਂਗੜਾ ਆਦਿ ਪਹਾੜੀਆਂ ਤੋਂ ਹੈ। 3. ਇਕ ਖ਼ਾਸ ਕਿਸਮ ਦੀ ਰੰਮ ਦਾ ਨਸ਼ਾ। 4. ਜ਼ਿਲ੍ਹਾ ਫ਼ਿਰੋਜ਼ਪੁਰ ਦਾ ਪਿੰਡ, ਜੋ ਇਸ ਸਮੇਂ ਤਲਵੰਡੀ-ਫਰੀਦਕੋਟ ਸੜਕ ਉਪਰ ਸਥਿਤ ਹੈ, ਇਥੇ ਵੱਡੇ ਮੈਦਾਨ ਵਿਚ ਸਿੰਘਾਂ ਫ਼ਰੰਗੀਆਂ ਦੀ ਜੰਗ ਹੋਈ।

ਤੋਪਾਂ ਚੱਲੀਆਂ ਕਟਕ ਫ਼ਰੰਗੀਆਂ ਦੇ,
ਗੋਲੇ ਤੋੜਦੇ ਮਾਸ ਤੇ ਹੱਡ ਮੀਆਂ।
ਸ਼ਾਹ ਮੁਹੰਮਦਾ ਪਿੱਛਾਂ ਨੂੰ ਉੱਠ ਨੱਠੇ,
ਤੋਪਾਂ ਸਭ ਆਏ ਓਥੇ ਛੱਡ ਮੀਆਂ[1]।68।

ਡੇਰੇ ਆਣ ਕੇ ਬੈਠ ਸਲਾਹ ਕਰਦੇ,
ਐਤਵਾਰ ਅਸੀਂ ਖੰਡਾ ਫੜਾਂਗੇ ਜੀ।
ਤੇਜਾ ਸਿੰਘ ਦੀ ਵੱਡੀ ਉਡੀਕ ਸਾਨੂੰ[2],
ਉਸ ਦੇ ਆਏ ਬਗੈਰ ਨਾ ਲੜਾਂਗੇ ਜੀ।
ਸਰਫ਼ਾ ਜਾਨ ਦਾ ਨਹੀਂ ਜੇ ਤਦੋਂ ਕਰਨਾ,
ਜਦੋਂ ਵਿਚ ਮੈਦਾਨ ਦੇ ਵੜਾਂਗੇ ਜੀ।
ਸ਼ਾਹ ਮੁਹੰਮਦਾ ਅੰਦਰੋਂ ਇੱਕ ਹੋ ਕੇ,
ਡੇਰੇ ਚੱਲ ਫ਼ਰੰਗੀ ਦੇ ਵੜਾਂਗੇ ਜੀ।69।

ਤੇਜਾ ਸਿੰਘ ਭੀ ਲਸ਼ਕਰੀਂ ਆਣ ਵੜਿਆ,
ਹੁੱਦੇਦਾਰ ਸੱਭੇ ਓਥੇ ਆਂਵਦੇ ਨੀ।
ਕਰੋ ਹੁਕਮ ਤੇ ਤੇਗ ਉਠਾਈਏ ਜੀ,
ਪਏ ਸਿੰਘ ਕਚੀਚੀਆਂ ਖਾਂਵਦੇ ਨੀ।
ਕੂੰਜਾਂ ਨਜ਼ਰ ਆਈਆਂ[3] ਬਾਜ਼ਾਂ ਭੁਖਿਆਂ ਨੂੰ,
ਚੋਟਾਂ ਕੈਸੀਆਂ ਵੇਖੋ ਚਲਾਂਵਦੇ ਨੀ।
ਸ਼ਾਹ ਮੁਹੰਮਦਾ ਓਸ ਥੀਂ ਹੁਕਮ ਲੈ ਕੇ,
ਹੱਲਾ ਕਰਨ ਦੀ ਡੌਲ ਬਣਾਂਵਦੇ ਨੀ।70।

ਫੇਰੂ ਸ਼ਹਿਰ ਦੇ ਹੇਠ[4] ਜਾ ਖੇਤ ਰੁਧੇ,
ਤੋਪਾਂ ਚੱਲੀਆਂ ਨੀ ਵਾਂਗ ਤੋੜਿਆਂ[5] ਦੇ।
ਸਿੰਘ ਸੂਰਮੇ ਆਣ ਮੈਦਾਨ ਲੱਥੇ,
ਗੰਜ ਲਾਹ ਸੁਟੇ ਓਹਨਾਂ ਗੋਰਿਆਂ ਦੇ[6]।
ਟੁੰਡੇ ਲਾਟ ਨੇ ਅੰਤ ਨੂੰ ਖਾਏ ਗੁੱਸਾ,
ਫੇਰ ਦਿੱਤੇ ਨੀ ਲੱਖ ਢੰਡੋਰਿਆਂ ਦੇ।
ਸ਼ਾਹ ਮੁਹੰਮਦਾ ਰੰਡ ਬੈਠਾਇ ਨੰਦਨ,
ਸਿੰਘ ਜਾਨ ਲੈਂਦੇ ਨਾਲ ਜ਼ੋਰਿਆਂ ਦੇ।71।

---

1. ਇਸ ਸਮੇਂ ਸਿੰਘਾਂ ਦੀਆਂ 15 ਤੋਪਾਂ ਅੰਗਰੇਜ਼ਾਂ ਦੇ ਹੱਥ ਆਈਆਂ। 2. ਮੁੱਦਕੀ ਤੋਂ 10 ਮੀਲ ਪਿਛੇ ਫੇਰੂ ਸ਼ਹਿਰ (ਫ਼ਿਰੋਜ਼ਸ਼ਾਹ) ਤੋਂ ਤੇਜਾ ਸਿੰਘ ਨੇ ਆਉਣਾ ਸੀ। 3. ਫ਼ਿਰੋਜ਼ਪੁਰ ਦੀ ਥੋੜੀ ਫੌਜ ਵੱਲ ਇਸ਼ਾਰਾ ਹੈ। 4. ਇਹ ਲੜਾਈ 21 ਦਸੰਬਰ ਤੇ 22 ਦਸੰਬਰ ਨੂੰ ਹੋਈ। 5. ਤੋੜੇਦਾਰ ਬੰਦੂਕਾਂ। 6. ਇਸ ਲੜਾਈ ਵਿੱਚ ਅੰਗਰੇਜ਼ਾਂ ਦਾ ਬਹੁਤ ਨੁਕਸਾਨ ਹੋਇਆ।

ਹੁਕਮ ਲਾਟ ਕੀਤਾ ਲਸ਼ਕਰ ਆਪਣੇ ਨੂੰ,
ਤੁਸਾਂ ਲਾਜ ਅੰਗਰੇਜ਼ ਦੀ ਰੱਖਣੀ ਜੀ।
ਸਿੰਘਾਂ ਮਾਰ ਕੇ ਕਟਕ ਮੁਕਾਇ ਦਿੱਤੇ[1],
ਹਿੰਦੁਸਤਾਨੀ ਤੇ ਪੂਰਬੀ ਦੱਖਣੀ ਜੀ।
ਲੰਦਨ ਟਾਪੂਆਂ ਵਿਚ ਕੁਰਲਾਟ ਹੋਈ,
ਕੁਰਸੀ ਚਾਰ ਹਜ਼ਾਰ ਹੈ ਸੱਖਣੀ[2] ਜੀ।
ਸ਼ਾਹ ਮੁਹੰਮਦਾ ਲਾਟ ਹੁਣ ਕਹਿਣ ਲੱਗਾ,
ਰੱਤ ਸਿੰਘ ਸਿਪਾਹੀ ਦੀ ਚੱਖਣੀ ਜੀ।72।

ਹੋਇਆ ਹੁਕਮ ਅੰਗਰੇਜ਼ ਦਾ ਤੁਰਤ ਜਲਦੀ,
ਤੋਪਾਂ ਸਾਰੀਆਂ ਨੀਰ ਦੇ ਆਏ ਪੱਲੇ।
ਫੂਕ ਸੁੱਟੀਆਂ ਸਾਰੀਆਂ ਮੇਗਜ਼ੀਨਾਂ,
ਸਿੰਘ ਉਠ ਕੇ ਪੱਤਰਾ[3] ਹੋਏ ਚੱਲੇ।
ਛੌਲਦਾਰੀਆਂ ਤੰਬੂਆਂ ਛੱਡ ਦੌੜੇ,
ਕੋਈ ਚੀਜ਼ ਲਈ ਨਹੀਂ ਮੂਲ ਪੱਲੇ।
ਓੜਕ ਲਿਆ ਮੈਦਾਨ ਫ਼ਰੰਗੀਆਂ ਨੇ[4],
ਸ਼ਾਹ ਮੁਹੰਮਦਾ ਰਣੋਂ ਨਹੀਂ ਮੂਲ ਹੱਲੇ।73।

ਉਧ਼ਰ ਆਪ ਫ਼ਰੰਗੀ ਨੂੰ ਭਾਂਜ ਆਈ,
ਦੌੜੇ ਜਾਣ ਗੋਰੇ ਦਿੱਤੀ ਕੰਡ ਮੀਆਂ[5]।
ਚੱਲੇ ਤੋਪਖ਼ਾਨੇ ਸਾਰੇ ਗੋਰਿਆਂ ਦੇ,
ਮਗਰ ਹੋਈ ਬੰਦੂਕਾਂ ਦੀ ਫੰਡ ਮੀਆਂ।
ਕਿਨ੍ਹੇ ਜਾਇ ਕੇ ਲਿਆਇ ਕੇ ਖ਼ਬਰ ਦਿੱਤੀ,
ਲੰਦਨ ਹੋਇ ਬੈਠੀ ਤੇਰੀ ਰੰਡ ਮੀਆਂ।
ਸ਼ਾਹ ਮੁਹੰਮਦਾ ਦੇਖ ਮੈਦਾਨ ਜਾ ਕੇ,
ਰੁਲਦੀ ਗੋਰਿਆਂ ਦੀ ਪਈ ਝੰਡ ਮੀਆਂ[6]।74।

ਪਹਾੜਾ ਸਿੰਘ[7] ਸੀ ਯਾਰ ਫ਼ਰੰਗੀਆਂ ਦਾ,
ਸਿੰਘਾਂ ਨਾਲ ਸੀ ਓਸ ਦੀ .ਗੈਰਸਾਲੀ।

---

1. ਅੰਗਰੇਜ਼ਾਂ ਦੇ 694 ਅਫ਼ਸਰ ਤੇ ਸਿਪਾਹੀ ਮਰੇ ਸਨ 721 ਨਕਾਰਾ ਹੋ ਗਏ ਸਨ—ਕੁਲ੍ਹ ਨਫ਼ਰੀ 1415 ਦੀ ਸੀ। 2. ਮੁੱਦਕੀ ਤੇ ਫੇਰੂ ਸ਼ਹਿਰ ਦੀ ਲੜਾਈ ਵਿਚ ਕੁਲ੍ਹ 4040 ਬੰਦੇ, ਮਰੇ, ਘਾਇਲ ਹੋਏ, ਜਾਂ ਨਕਾਰਾ ਹੋ ਗਏ। 3. ਖਿਸਕ ਜਾਣਾ, ਖਾਲਸਾ ਖਿਸਕ ਚੱਲਿਆ। 4. ਅੰਗਰੇਜ਼ ਹਾਰਦੇ ਹਾਰਦੇ ਗਦਾਰਾਂ ਦੀ ਗਦਾਰੀ ਕਾਰਣ ਅੰਤ ਨੂੰ ਜਿੱਤ ਗਏ। 5. ਅੰਗਰੇਜ਼ਾਂ ਦੀਆਂ ਦੋ ਪਲਟਣਾਂ ਭੱਜ ਵੀ ਗਈਆਂ ਸਨ। 6. ਮੈਦਾਨ ਦੇ ਦ੍ਰਿਸ਼ ਵਿਚ ਗੋਰਿਆਂ ਦੀਆਂ ਲਾਸ਼ਾਂ ਹੀ ਨਜ਼ਰ ਆਉਂਦੀਆਂ ਸਨ। 7. ਫ਼ਰੀਦਕੋਟ ਰਿਆਸਤ ਦਾ ਵਫ਼ਾਦਾਰ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਵਿਰੋਧੀ, ਜੋ ਪੁਰਾਣੇ ਸਮੇਂ ਤੋਂ ਸਿੱਖ ਰਾਜ ਦੇ ਉਲਟ ਸੀ।

ਉਹ ਤਾਂ ਭੱਜ ਕੇ ਲਾਟ ਨੂੰ ਜਾਇ ਮਿਲਿਆ,
ਗੱਲ ਜਾਇ ਦੱਸੀ ਸਾਰੀ ਭੇਤ[1] ਵਾਲੀ।
ਉਥੋਂ ਹੋ ਗਿਆ ਹਰਨ ਹੈ ਖ਼ਾਲਸਾ ਜੀ,
ਚੌਂਦਾਂ ਹੱਥਾਂ ਦੀ ਮਾਰ ਕੇ ਮਿਰਗ-ਛਾਲੀ।[2]
ਸ਼ਾਹ ਮੁਹੰਮਦਾ ਸਾਥ ਲੈ ਸਿਲੇ ਖ਼ਾਨੇ,
ਛੱਡ ਗਏ ਨੇ ਸਿੰਘ ਮੈਦਾਨ ਖ਼ਾਲੀ।75।

ਮੁੜ ਕੇ ਫੇਰ ਫ਼ਰੰਗੀਆਂ ਜ਼ੋਰ ਕੀਤਾ,
ਲਾਟਾਂਦਾਰ ਗੋਲੇ ਜਦੋਂ ਆਣ ਛੁੱਟੇ।
ਉੱਡੀ ਰਾਲ ਤੇ ਚਾਦਰਾਂ ਕੜਕੀਆਂ ਨੀ,
ਕੈਰਵ ਪਾਂਡਵਾਂ ਦੇ ਜੈਸੇ ਬਾਣ ਛੁੱਟੇ।
ਜਦੋਂ ਡਿੱਠੇ ਨੀ ਹੱਥ ਫ਼ਰੰਗੀਆਂ ਦੇ,
ਓਥੇ ਕਈਆਂ ਦੇ ਆਣ ਪ੍ਰਾਣ ਛੁੱਟੇ।
ਸ਼ਾਹ ਮੁਹੰਮਦਾ ਇੱਕ ਸੌ ਤੇਈ[3] ਤੋਪਾਂ,
ਤੋਸ਼ੇਖ਼ਾਨੇ ਫ਼ਰੰਗੀਆਂ ਆਣ ਲੁੱਟੇ।76।

ਜਦੋਂ ਪਿਆ ਹਰਾਸ[4] ਤੇ ਕਰਨ ਗੱਲਾਂ,
ਮੁੰਡੇ ਘੋੜ-ਚੜ੍ਹੇ ਨਵੇਂ ਛੋਕਰੇ ਜੀ।
ਅੱਧੀ ਰਾਤ ਨੂੰ ਉਠ ਕੇ ਖਿਸਕ ਤੁਰੀਏ,
ਕਿਥੋਂ ਪਏ ਗੋਰੇ ਸਾਨੂੰ ਓਪਰੇ ਜੀ।
ਵਾਹੀ ਕਰਦੇ ਤੇ ਰੋਟੀਆਂ ਖ਼ੂਬ ਖਾਂਦੇ,
ਅਸੀਂ ਕਿਨ੍ਹਾਂ ਦੇ ਹਾਂ ਪੁੱਤ-ਪੋਤਰੇ ਜੀ।
ਸ਼ਾਹ ਮੁਹੰਮਦਾ ਖ਼ੂਹਾਂ ਤੇ ਮਿਲਖ ਵਾਲੇ,
ਅਸੀਂ ਦੱਬ ਕੇ ਲਾਵਾਂਗੇ ਜੋਤਰੇ ਜੀ।77।

ਜਿਹੜੇ ਜੀਂਵਦੇ ਰਹੇ ਜੋ ਪਏ ਸੋਚੀਂ,
ਹੋਏ ਭੁਖ ਦੇ ਨਾਲ ਜ਼ਹੀਰ[5] ਮੀਆਂ।
ਬੁਰੇ ਜਿੰਨ ਹੋ ਕੇ ਸਾਨੂੰ ਪਏ ਗੋਰੇ,
ਅਸੀਂ ਜਾਣਦੇ ਸਾਂ ਕੋਈ ਕੀਰ ਮੀਆਂ।
ਅਸਾਂ ਸ਼ਹਿਦ ਦੇ ਵਾਸਤੇ ਹੱਥ ਪਾਇਆ,
ਅੱਗੋਂ ਡੂਮਣਾ[6] ਛਿੜੇ ਮਖੀਰ ਮੀਆਂ।

---

1. ਇਹ ਸਿੱਖ ਰਾਜ ਨਾਲ ਵੱਡੀ ਗਦਾਰੀ ਸੀ। 2. ਮਿਰਗ ਵਾਂਗ ਛਾਲਾਂ ਮਾਰ ਕੇ। 3. ਇਨ੍ਹਾਂ 123 ਤੋਪਾਂ ਵਿਚ 73 ਫੇਰੂ ਸ਼ਹਿਰ ਵਾਲੀਆਂ, 17 ਮੁੱਦਕੀ ਵਾਲੀਆਂ ਤੇ 22 ਆਲੀਵਾਲ ਵਾਲੀਆਂ ਹਨ। 4. ਡਰ, ਹੌਲ, ਨਿਰਾਸ਼ਾ। 5. ਨਿਢਾਲ ਕਮਜ਼ੋਰ, 6. ਵੱਡਾ ਮਖਿਆਲ, ਜਿਸਦੀ ਮਗਰ ਪਈ ਮੱਖੀ ਪਿੱਛੋਂ ਨਹੀਂ ਲਹਿੰਦੀ, ਭਾਵ ਅੰਗਰੇਜ਼ ਡੂੰਮਣੇ ਮਖਿਆਲ ਵਾਂਗ ਮਗਰ ਪੈ ਗਏ।

ਸ਼ਾਹ ਮੁਹੰਮਦਾ ਰਾਹ ਨਾ ਕੋਈ ਲੱਭੇ,
ਜਿੱਥੇ ਚੱਲੀਏ ਘੱਤ ਵਹੀਰ ਮੀਆਂ।78।

ਘਰੋਂ ਗਏ ਫ਼ਰੰਗੀ ਦੇ ਮਾਰਨੇ ਨੂੰ,
ਬੇੜੇ ਤੋਪਾਂ ਦੇ ਸਭ ਖ਼ੁਹਾਇ ਆਏ।
ਛੇੜ ਆਫ਼ਤਾਂ ਨੂੰ ਮਗਰ ਲਾਇਓ ਨੇ,
ਸਗੋਂ ਆਪਣਾ ਆਪ ਗਵਾਇ ਆਏ।
ਖ਼ੁਸ਼ੀ ਵੱਸਦਾ ਸ਼ਹਿਰ ਲਾਹੌਰ ਸਾਰਾ,
ਸਗੋਂ ਕੁੰਜੀਆਂ ਹੱਥ ਫੜਾਇ ਆਏ।
ਸ਼ਾਹ ਮੁਹੰਮਦਾ ਕਹਿੰਦੇ ਨੇ ਲੋਕ ਸਿੰਘ ਜੀ,
ਤੁਸੀਂ ਚੰਗੀਆਂ ਪੂਰੀਆਂ[1] ਪਾਇ ਆਏ।79।

ਘਰੀਂ ਜਾਇ ਕੇ ਕਿਸੇ ਆਰਾਮ ਕੀਤਾ,
ਕਿਸੇ ਰਾਤ ਕਿਸੇ ਦੋਇ ਰਾਤ ਮੀਆਂ।
ਪਿੱਛੋਂ ਫੇਰ ਸਰਦਾਰਾਂ ਨੇ ਸੱਦ ਭੇਜੇ[2],
ਜੋ ਕੋਈ ਸਿੰਘ ਸਿਪਾਹੀ ਦੀ ਜ਼ਾਤ ਮੀਆਂ।
ਕਿੱਥੇ ਲੁਕੋਗੇ ਜਾਇ ਕੇ ਖ਼ਾਲਸਾ ਜੀ,
ਦੱਸੋ ਖੋਲ੍ਹ ਕੇ ਅਸਲ ਦੀ ਬਾਤ ਮੀਆਂ।
ਸ਼ਾਹ ਮੁਹੰਮਦਾ ਫੇਰ ਇਕੱਠ ਕਰੋ,
ਲੱਗੀ ਚਾਨਣੀ ਹੋਰ ਕਨਾਤ ਮੀਆਂ।80।

ਕੰਡੇ ਧਾਰ ਦੇ ਜਮ੍ਹਾਂ ਜਾਂ ਹੋਏ ਡੇਰੇ,
ਇਹ ਤਾਂ ਨੌਕਰੀ ਘਰੀਂ ਨਾ ਮਿਲਣ ਜਾਣੇ।
ਡੇਰੀਂ ਆਣ ਕੇ ਬਹੁਤ ਵਿਰਲਾਪ ਹੋਇਆ,
ਹੋਈਆਂ ਭਰਤੀਆਂ ਬੰਦ ਨਾ ਵਿਕਣ ਦਾਣੇ।
ਛਹੀ ਕੱਢ ਕੇ ਮੋਰਚੀਂ ਆਇ ਬਹਿੰਦੇ,
ਡੇਰੀਂ ਆਇ ਕੇ ਫੇਰ ਪ੍ਰਸ਼ਾਦਿ ਖਾਣੇ।
ਸ਼ਾਹ ਮੁਹੰਮਦਾ ਸਭ ਮਲੂਮ ਕੀਤੀ,
ਕੀਕੂੰ ਹੋਈ ਸੀ ਦੱਸ ਖਾਂ ਲੁਧਿਆਣੇ[3]।81।

ਸਰਦਾਰ ਰਣਜੋਧ ਸਿੰਘ ਫ਼ੌਜ ਲੈ ਕੇ,
ਤਰਫ਼ ਲਾਡੂਵੇ[4] ਵਾਲੇ ਦੀ ਚੱਲਿਆ ਈ।

---

1. ਮੁਹਾਵਰਾ ਹੈ, ਕਿਸੇ ਕੰਮ ਨੂੰ ਚੰਗੀ ਤਰ੍ਹਾਂ ਨਾ ਨਿਭਾ ਸਕਣਾ, ਵਿਅੰਗ ਰੂਪ ਹੈ। 2. ਸਭਰਾਵਾਂ ਦੀ ਲੜਾਈ ਫੇਰੂ ਸ਼ਹਿਰ ਦੀ ਲੜਾਈ ਤੋਂ ਇਕ ਮਹੀਨਾ 20 ਦਿਨ ਪਿੱਛੋਂ ਹੋਈ ਸੀ, ਸਿਪਾਹੀ ਸਰਦਾਰ ਘਰਾਂ ਨੂੰ ਚਲੇ ਗਏ ਸਨ। 3. ਫੇਰੂ ਸ਼ਹਿਰ ਮਗਰੋਂ ਜੰਗ ਸਥਾਨ ਲੁਧਿਆਣਾ ਬਣਿਆ ਸੀ। 4. ਅਜੀਤ ਸਿੰਘ ਲਾਡਵਾ ਇਸਦਾ ਝੁਕਾ ਸਿੱਖ ਰਾਜ ਵੱਲ ਸੀ, ਇਸਨੇ ਬੱਦੋਵਾਲ ਦੀ ਛਾਉਣੀ ਨੂੰ ਅੱਗ ਲਾ ਦਿੱਤੀ ਸੀ।

ਓਥੇ ਸੱਭ ਕਬੀਲੇ ਸੀ ਕੈਦ ਹੋਏ,
ਕੋਈ ਲਾਟ ਫ਼ਰੰਗੀ ਨੇ ਘੱਲਿਆ ਈ।
ਉਨ੍ਹਾਂ ਜਾਇ ਖੋਹੀਆਂ ਬਾਦਸ਼ਾਹੀਆਂ ਨੀ,
ਉਸ ਦਾ ਜ਼ੋਰ ਨਾ ਕਿਸੇ ਨੇ ਝੱਲਿਆ ਈ।
ਸ਼ਾਹ ਮੁਹੰਮਦਾ ਛਾਵਣੀ ਫੂਕ ਦਿੱਤੀ,
ਵਿੱਚੋਂ ਜੀਉ ਫ਼ਰੰਗੀ ਦਾ ਹੱਲਿਆ ਈ।82।

ਚਾਰ ਪੜਤਲਾਂ ਲੈ ਮੇਵਾ ਸਿੰਘ ਆਇਆ[1],
ਸਿੰਘ ਆਪਣੇ ਹੱਥ ਹਥਿਆਰ ਲੈਂਦੇ।
ਇਨ੍ਹਾਂ ਬਹੁਤ ਫ਼ਰੰਗੀ ਦੀ ਫ਼ੌਜ ਮਾਰੀ[2],
ਲੁੱਟਾਂ ਭਾਰੀਆਂ ਬਾਝ ਸ਼ੁਮਾਰ ਲੈਂਦੇ।
ਤੋਪਾਂ ਉੱਠ ਹਾਥੀ ਮਾਲ ਲਾਖ ਘੋੜੇ[3],
ਡੇਰੇ ਆਪਣੇ ਸਿੰਘ ਉਤਾਰ ਲੈਂਦੇ।
ਸ਼ਾਹ ਮੁਹੰਮਦਾ ਸਿੰਘ ਜੇ ਜ਼ੋਰ ਕਰਦੇ,
ਭਾਵੇਂ ਲੁਧਿਆਣਾ ਤਦੋਂ ਮਾਰ ਲੈਂਦੇ[4]।83।

ਮੁਹਕਮ ਦੀਨ[5] ਸਰਦਾਰ ਨੇ ਲਿਖੀ ਅਰਜ਼ੀ,
ਤੁਸਾਂ ਤਰਫ਼ ਲੁੱਟੇ ਚੰਗੇ ਸ਼ਾਨ ਦੇ ਜੀ।
ਦੇਹ ਭੇਜ ਉਰਾਰ ਸੱਭ ਕਾਰਖ਼ਾਨੇ,
ਪਇਓ ਗੱਜਿਓ ਵਿੱਚ ਮੈਦਾਨ ਦੇ ਜੀ।
ਤੈਨੂੰ ਅੱਜ ਹਜ਼ੂਰ ਥੀਂ ਫ਼ਤਹਿ ਆਈ,
ਖ਼ਬਰਾਂ ਉੱਡੀਆਂ ਵਿੱਚ ਜਹਾਨ ਦੇ ਜੀ।
ਸ਼ਾਹ ਮੁਹੰਮਦਾ ਵੈਰੀ ਨੂੰ ਜਾਣ ਹਾਜ਼ਰ,
ਸਦਾ ਰੱਖੀਏ ਵਿੱਚ ਧਿਆਨ ਦੇ ਜੀ।84।

ਸੱਠਾਂ ਕੋਹਾਂ ਦਾ ਪੰਧ ਸੀ ਲੁਧਿਆਣਾ[6],
ਰਾਤੋ ਰਾਤ ਕੀਤੀ ਟੁੰਡੇ ਦੌੜ ਮੀਆਂ।
ਉਹ ਭੀ ਲੁੱਟਿਆ ਲਾਟ ਨੇ ਆਣ ਡੇਰਾ,
ਸੱਭ ਖੋਹ ਕੇ ਕੀਤੀਆਂ ਚੌੜ ਮੀਆਂ।

---

1. ਇਸ ਦੀ ਨਫ਼ਰੀ 3791 ਸੀ। 2. ਲੜਾਈ ਵਿਚ ਇਨ੍ਹਾਂ 69 ਬੰਦੇ ਮਾਰੇ, 68 ਘਾਇਲ ਹੋਏ, 77 ਲਾਪਤਾ। 3. ਭੱਜੇ ਜਾਂਦੇ ਹੈਨਰੀ ਸਮਿੱਥ ਦਾ ਬਹੁਤ ਸਮਾਨ ਇਨ੍ਹਾਂ ਦੇ ਹੱਥ ਆਇਆ। 4. ਕਵੀ ਦੀ ਭਾਵਨਾ ਕਿੰਨੇ ਦੁਖੀ ਹਿਰਦੇ ਵਾਲੀ ਪ੍ਰਗਟ ਹੁੰਦੀ ਹੈ ਅਤੇ ਇਹ ਬਿਲਕੁਲ ਠੀਕ ਵੀ ਹੈ। 5. ਮੁਨਸ਼ੀ ਰਜਬ ਅਲੀ ਦੇ ਰਿਸ਼ਤੇਦਾਰਾਂ ਵਿੱਚੋਂ ਜਾਪਦਾ ਹੈ। 6. ਫ਼ਿਰੋਜ਼ਸ਼ਾਹ ਤੋਂ ਲੁਧਿਆਣਾ– ਇਕ ਕੋਹ ਲਗਪਗ 2 ਕਿਲੋਮੀਟਰ ਦੀ ਮੰਨੀ ਜਾਂਦੀ ਹੈ।

ਝੱਲੀ ਅਬੂਤਬੇਲੋ[1] ਦੀ ਪੜਤਲਾਂ ਨੇ,
ਅੱਧ ਘੜੀ ਲੜਾਈ ਦੀ ਸੌੜ ਮੀਆਂ।
ਸ਼ਾਹ ਮੁਹੰਮਦਾ ਸਿੰਘ ਲੁਟਾਇ ਡੇਰੇ[2],
ਕਰ ਆਏ ਨੇ ਤ੍ਰੁੱਟੀਆਂ ਚੌੜ ਮੀਆਂ[3] ।85।

ਪਹਿਲੇ ਹੱਲਿਓਂ ਸਿੰਘ ਜੋ ਨਿਕਲ ਸਾਰੇ,
ਪਏ ਔਝੜੇ ਔਝੜੇ ਜਾਂਵਦੇ ਨੀ।
ਲੁੱਟੇ ਗਏ ਸਾਰੇ ਰਹੀ ਇਕ ਕੁੜਤੀ,
ਬਾਹਾਂ ਹਿੱਕ ਦੇ ਨਾਲ ਲਗਾਂਵਦੇ ਨੀ।
ਅੱਗੋਂ ਲੋਕ ਲੜਾਈ ਦੀ ਗੱਲ ਪੁੱਛਣ,
ਜੀਭ ਹੋਠਾਂ ਥੀਂ ਖੋਲ੍ਹ ਦਿਖਾਂਵਦੇ ਨੀ।
ਸ਼ਾਹ ਮੁਹੰਮਦਾ ਆਣ ਕੇ ਘਰ ਦਿਆਂ ਤੋਂ,
ਨਵੇਂ ਕਪੜੇ ਹੋਰ ਸਿਵਾਂਵਦੇ ਨੀ।86।

ਕਹਿੰਦੇ ਜਿਉਂਦੇ, ਫੇਰ ਨਾ ਕਦੀ ਜਾਣਾ,
ਮੂੰਹ ਨਾ ਲੱਗਣਾ ਓਸ ਚੰਡਾਲ ਦੇ ਜੀ।
ਕਿਤੇ ਜਾਇ ਕੇ ਚਾਰ ਦਿਨ ਕੱਟ ਆਈਏ,
ਢੂੰਡਣ ਆਉਣਗੇ ਸਾਡੇ ਭੀ ਨਾਲ ਦੇ ਜੀ।
ਤੁਸਾਂ ਆਖਿਆ ਮਾਰਿਆ ਲੁਧਿਆਣਾ,
ਅਸੀਂ ਫਿਰਦੇ ਹਾਂ ਢੂੰਡਦੇ ਭਾਲਦੇ ਜੀ।
ਸ਼ਾਹ ਮੁਹੰਮਦਾ ਰਹੇ ਹੁਸ਼ਿਆਰ ਓਥੇ,
ਲੜੇ ਨਹੀਂ ਅਜੇ ਸਾਡੇ ਨਾਲ ਦੇ ਜੀ।87।

ਪਿੱਛੇ ਬੈਠ ਸਰਦਾਰਾਂ ਗੁਰਮਤਾ[4] ਕੀਤਾ,
ਕੋਈ ਅਕਲ ਦਾ ਕਰੋ ਇਲਾਜ ਯਾਰੋ।
ਛੇੜ ਬੁਰਛਿਆਂ ਦੀ ਸਾਡੇ ਪੇਸ਼ ਆਈ,
ਪੱਗ ਦਾੜ੍ਹੀਆਂ ਦੀ ਰੱਖੋ ਲਾਜ ਯਾਰੋ।
ਮੁੱਠ ਮੀਟੀ ਸੀ ਏਸ ਪੰਜਾਬ ਦੀ ਜੀ,
ਇਨ੍ਹਾਂ ਖੋਲ੍ਹ ਦਿੱਤਾ ਅੱਜ ਪਾਜ ਯਾਰੋ।
ਸ਼ਾਹ ਮੁਹੰਮਦਾ ਮਾਰ ਕੇ ਮਰੋ ਏਥੇ,
ਕਦੀ ਰਾਜ ਨਾ ਹੋਇ ਮੁਥਾਜ ਯਾਰੋ।88।

---

1. ਇਸ ਦੀਆਂ 4 ਪਲਟਨਾਂ ਸਨ, ਨਫ਼ਰੀ 3495 ਸੀ। 2. ਇਹ ਸੰਕੇਤ ਆਲੀਵਾਲ ਦੀ ਜੰਗ ਬਾਰੇ ਹੈ। 3. ਰਣਜੋਧ ਸਿੰਘ ਦੀਆਂ ਫੌਜਾਂ ਵੱਲ ਇਸ਼ਾਰਾ ਹੈ, ਜੋ ਪਹਿਲੇ ਹੱਲੇ ਸਮੇਂ ਭੱਜ ਗਈਆਂ। 4. ਇਹ ਇਸ਼ਾਰਾ ਸਭਰਾਵਾਂ ਦੀ ਜੰਗ ਤੋਂ ਪਹਿਲਾਂ ਕੀਤੇ ਸਰਦਾਰਾਂ ਦੇ ਇਕੱਠ ਵੱਲ ਹੈ।

ਤੀਜੀ ਵਾਰ[1] ਲਲਕਾਰ ਕੇ ਪਏ ਗੋਰੇ,
ਪਏ ਵੱਜਦੇ ਢੋਲ ਤੰਬੂਰ ਮੀਆਂ।
ਕੱਸ ਲਈਆਂ ਨੀ ਸਿੰਘਾਂ ਨੇ ਤੁਰਤ ਕਮਰਾਂ[2],
ਕਾਇਮ ਜੰਗ ਨੂੰ ਹੋਏ ਜ਼ਰੂਰ ਮੀਆਂ।
ਪਹਿਲਾਂ ਬਾਵਿਓਂ ਆਣ ਕੇ ਜ਼ੋਰ ਦਿੱਤਾ,
ਪਿਆ ਦਲਾਂ ਦੇ ਵਿਚ ਫ਼ਤੂਰ ਮੀਆਂ।
ਸ਼ਾਹ ਮੁਹੰਮਦਾ ਨੱਸ ਕੇ ਜਾਣ ਕਿੱਥੇ,
ਏਥੋਂ ਸ਼ਹਿਰ ਲਾਹੌਰ ਹੈ ਦੂਰ ਮੀਆਂ।89।

ਆਈਆਂ ਪਲਟਨਾਂ ਬੀੜ ਕੇ ਤੋਪਖ਼ਾਨੇ,
ਅੱਗੋਂ ਸਿੰਘਾਂ ਨੇ ਪਾਸੜੇ ਤੋੜ ਸੁੱਟੇ।
ਮੇਵਾ ਸਿੰਘ ਤੇ ਮਾਘੇ ਖਾਂ[3] ਹੋਏ ਸਿੱਧੇ,
ਹੱਲੇ ਤਿੰਨ ਫ਼ਰੰਗੀ ਦੇ ਮੋੜ ਸੁੱਟੇ।
ਸ਼ਾਮ ਸਿੰਘ ਸਰਦਾਰ[4] ਅਟਾਰੀ ਵਾਲੇ,
ਬੰਨ੍ਹ ਸ਼ਸਤ੍ਰੀਂ ਜੋੜ ਵਿਛੋੜ ਸੁੱਟੇ।
ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ,
ਵਾਂਗ ਨਿੰਬੂਆਂ ਲਹੂ ਨਿਚੋੜ ਸੁੱਟੇ।90।

ਪਏ ਬਾਵਿਓਂ[5] ਹੋਇ ਕੇ ਫੇਰ ਗੋਰੇ,
ਫ਼ਰਾਂਸੀਸੀ ਤੇ ਜਿੱਥੇ ਸੀਂ ਚਾਰ ਯਾਰੀ[6]।
ਕੁੰਡਲ ਘੱਤਿਆ ਵਾਂਗ ਕਮਾਨ ਗੋਸ਼ੇ[7],
ਬਣੀ ਆਣ ਸਰਦਾਰਾਂ ਨੂੰ ਬਹੁਤ ਖ਼ੁਆਰੀ।
ਤੇਜਾ ਸਿੰਘ ਸਰਦਾਰ ਪੁੱਲ[8] ਵੱਢ ਦਿੱਤਾ,
ਭੱਜ ਨ ਜਾਇ ਇਹ ਫੌਜ ਸਾਰੀ।
ਸ਼ਾਹ ਮੁਹੰਮਦਾ ਮਰਨ ਸ਼ਹੀਦ[9] ਹੋ ਕੇ,
ਅੰਤ ਜਾਨ ਨਾ ਕਰਨਗੇ ਫੇਰ ਪਿਆਰੀ।91।

ਜੰਗ ਹਿੰਦ ਪੰਜਾਬ ਦਾ ਹੋਣ ਲੱਗਾ[10],
ਦੋਵੇਂ ਪਾਤਸ਼ਾਹੀ ਫ਼ੌਜਾਂ ਭਾਰੀਆਂ ਨੀ।

---

1. ਸੰਕੇਤ ਸਭਰਾਵਾਂ ਦੀ ਲੜਾਈ ਵੱਲ ਹੈ। 2. ਅੰਗਰੇਜ਼ਾਂ ਨੇ ਪਸਰੀ ਧੁੰਦ ਦਾ ਫਾਇਦਾ ਲੈ ਕੇ ਹਮਲਾ ਕੀਤਾ ਤਾਂ ਸਿੰਘਾਂ ਨੇ ਤੁਰੰਤ ਕਮਰ ਕੱਸੇ ਕੱਸ ਲਏ। 3. ਮੇਵਾ ਸਿੰਘ ਤੇ ਮਾਘੇ ਖਾਂ ਦੇ ਤੋਪਖਾਨੇ ਨੇ ਕਰਾਰਾ ਉੱਤਰ ਦਿੱਤਾ। 4. ਚਾਹੇ ਅੰਗਰੇਜ਼ ਲਿਖਾਰੀ, ਜਾਂ ਹਿੰਦੁਸਤਾਨੀ, ਸਭ ਨੇ ਸ਼ਾਮ ਸਿੰਘ ਅਟਾਰੀ ਵਾਲੇ ਦੀ ਅਤਿਅੰਤ ਪ੍ਰਸੰਸਾ ਕੀਤੀ ਹੈ। 5. ਖੱਬੇ ਪਾਸਿਉਂ। 6. ਚਾਰ ਪਲਟਣਾਂ। 7. ਖਾਲਸਾ ਫ਼ੌਜਾਂ ਦੇ ਕਮਾਨ ਵਾਂਗ ਖੜੇ ਹੋਣ ਦੀ ਤਰਤੀਬ। 8. ਗਦਾਰੀ ਦਾ ਇਕ ਦੂਜਾ ਹਥਿਆਰ ਸੀ ਤਾਂ ਕਿ ਖਾਲਸਾ ਫੌਜਾਂ ਸਹਿਯੋਗ ਨਾ ਦੇ ਸਕਣ ਤੇ ਇਧਰੋਂ ਭੱਜ ਨਾ ਸਕਣ। 10. ਖਾਲਸਾ ਤੇ ਅੰਗਰੇਜ਼ ਦੀ ਜੰਗ।

ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ,
ਜੋੜੀਆਂ ਖ਼ਾਲਸੇ ਨੇ ਤੇਗਾਂ ਮਾਰੀਆਂ ਨੀ।
ਸਣੇ ਆਦਮੀ ਗੋਲੀਆਂ ਨਾਲ ਉੱਡਣ,
ਹਾਥੀ ਡਿੱਗਦੇ ਸਣੇ ਅੰਬਾਰੀਆਂ ਨੀ।
ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ,
ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ[1] ।92।

ਕੋਈ ਸੂਰਮੇ ਮਾਰ ਕੇ ਮੋਏ ਓਥੇ[2],
ਜਿਨ੍ਹਾਂ ਹੱਥ ਕੀਤੇ ਤੇਗਾਂ ਨੰਗੀਆਂ ਦੇ।
ਰਹਿੰਦੇ ਘੇਰ ਕੇ ਵਿਚ ਦਰਿਆਉ ਡੋਬੇ,
ਸ਼ੇਰੇ ਮਾਰਿਓ ਨੇ ਤੋਪਾਂ ਚੰਗੀਆਂ[3] ਦੇ।
ਕਹਿੰਦੇ ਨੌਕਰੀ ਕਾਸ ਨੂੰ ਅਸਾਂ ਕੀਤੀ,
ਆਖੇ ਲੱਗ ਕੇ ਸਾਥੀਆਂ ਸੰਗੀਆਂ ਦੇ।
ਸ਼ਾਹ ਮੁਹੰਮਦਾ ਫੇਰ ਨਾ ਰੱਬ ਲਿਆਵੇ,
ਵਿੱਚ ਜੰਗ ਦੇ ਨਾਲ ਫ਼ਰੰਗੀਆਂ ਦੇ।93।

ਕਈ ਮਾਵਾਂ ਦੇ ਪੁੱਤਰ ਨੇ ਮੋਏ ਓਥੇ,
ਸੀਨੇ ਲੱਗੀਆਂ ਤੇਜ਼ ਕਟਾਰੀਆਂ ਨੀ।
ਜਿਨ੍ਹਾਂ ਭੈਣਾਂ ਨੂੰ ਵੀਰ ਨਾ ਮਿਲੇ ਮੁੜ ਕੇ,
ਪਈਆਂ ਰੋਂਦੀਆਂ ਫਿਰਨ ਵਿਚਾਰੀਆਂ ਨੀ।
ਚੰਗੇ ਜਿਨ੍ਹਾਂ ਦੇ ਸਿਰਾਂ ਦੇ ਮੋਏ ਵਾਲੀ,
ਖੁੱਲ੍ਹੇ ਵਾਲ ਤੇ ਫਿਰਨ ਵਿਚਾਰੀਆਂ ਨੀ।
ਸ਼ਾਹ ਮੁਹੰਮਦਾ ਬਹੁਤ ਸਰਦਾਰ ਮਾਰੇ,
ਪਈਆਂ ਰਾਜ ਦੇ ਵਿੱਚ ਖੁਆਰੀਆਂ ਨੀ।94।

ਲਿਖਿਆ ਤੁਰਤ ਪੈਗਾਮ[4] ਰਾਣੀ ਜਿੰਦ ਕੌਰਾਂ,
ਕੋਈ ਤੁਸਾਂ ਨੇ ਦੇਰ ਨਹੀਂ ਲਾਵਣੀ ਜੀ।
ਰਹਿੰਦੀ ਫ਼ੌਜ ਦਾ ਕਰੋ ਇਲਾਜ ਕੋਈ,
ਕਾਬੂ ਤੁਸਾਂ ਬਗੈਰ ਨਾ ਆਵਣੀ ਜੀ।
ਮੇਰੀ ਜਾਨ ਦੇ ਰੱਬ ਜਾਂ ਤੁਸੀਂ ਰਾਖੇ,
ਪਾਓ ਵਿੱਚ ਲਾਹੌਰ ਦੇ ਛਾਵਣੀ ਜੀ[5]।

---

1. ਕਿੰਨੀ ਦਰਦ ਭਰੀ ਹੂਕ ਹੈ। 2. ਸਿੰਘਾਂ ਨੇ ਇਕੱਲੇ ਦੁੱਕਲੇ ਵੀ ਅੰਗਰੇਜ਼ਾਂ ਨੂੰ ਮੌਤ ਦੀ ਘਾਟ ਉਤਾਰਿਆ ਭਾਵੇਂ ਉਨ੍ਹਾਂ ਨੂੰ ਪਤਾ ਸੀ ਕਿ ਅਸੀਂ ਹਾਰ ਰਹੇ ਹਾਂ। 3. ਦਰਿਆ ਵਿਚ ਤੈਰਦੇ ਸਿੰਘਾਂ ਤੇ ਵੀ ਅੰਗਰੇਜ਼ ਗੋਲੀਆਂ ਮਾਰਦੇ ਰਹੇ। 4. ਸੁਨੇਹਾ। 5. ਲਾਲ ਸਿੰਘ ਤੇ ਤੇਜਾ ਸਿੰਘ ਨੇ ਗੋਰੀ ਫੌਜ ਨੂੰ ਲਾਹੌਰ ਵਿਚ ਛਾਉਣੀ ਪਾਉਣ ਲਈ ਕਿਹਾ।

ਸ਼ਾਹ ਮੁਹੰਮਦਾ ਅੱਜ ਮੈਂ ਲਿਆ ਬਦਲਾ,
ਅੱਗੇ ਹੋਰ ਕੀ ਰੱਬ ਨੂੰ ਭਾਵਣੀ ਜੀ।95।

ਪੁੱਲ ਬੱਧਾ ਫ਼ਰੰਗੀ ਨੇ ਖ਼ਬਰ ਸੁਣ ਕੇ,
ਲਾਂਘੇ ਪਾਏ ਨੀ ਵਿਚ ਪਲਕਾਰਿਆਂ ਦੇ।
ਆਏ ਸ਼ਹਿਰ ਲਾਹੌਰ ਨੂੰ ਖ਼ੁਸ਼ੀ ਕਰਦੇ,
ਵਾਜੇ ਵੱਜਦੇ ਨਾਲ ਨਗਾਰਿਆਂ ਦੇ।
ਅੱਗੋਂ ਸਭ ਪਠਾਣ[1] ਲੈ ਮਿਲੇ ਨਜ਼ਰਾਂ,
ਪਿੱਛੋਂ ਪੈਂਚ ਆਏ ਮੁਲਖਾਂ ਸਾਰਿਆਂ ਦੇ।
ਸ਼ਾਹ ਮੁਹੰਮਦਾ ਆਣ ਲੁਹਾਣ ਲੱਥੇ,
ਅੱਛੇ ਦੇਸ 'ਤੇ ਥਾਉਂ ਟਿਕਾਣਿਆਂ ਦੇ[2]।96।

ਰਾਜਾ ਗਿਆ ਗੁਲਾਬ ਸਿੰਘ ਆਪ ਚੜ੍ਹ ਕੇ,
ਬਾਹੋਂ ਪਕੜ ਲਾਹੌਰ ਲਿਆਂਵਦਾ ਈ।
ਸਾਹਿਬ ਲੋਕ ਜੀ ਅਸਾਂ ਪਰ ਦਇਆ ਕਰਨੀ[3],
ਉਹ ਤਾਂ ਆਪਣਾ ਕੰਮ ਬਣਾਂਵਦਾ ਈ।
ਦਿੱਤੇ ਕੱਢ ਮਲਵਈ ਦੁਆਬੀਏ[4] ਜੀ,
ਵਿੱਚੋਂ ਸਿੰਘਾਂ ਦੀ ਫ਼ੌਜ ਖਿਸਕਾਂਵਦਾ ਈ।
ਸ਼ਾਹ ਮੁਹੰਮਦਾ ਤਰਫ਼ ਪਹਾੜ ਲੈ ਕੇ,
ਤੁਰਤ ਜੰਮੂ ਨੂੰ ਕੂਚ[5] ਕਰਾਂਵਦਾ ਈ।97।

ਬਣੇ ਮਾਈ ਦੇ ਆਣ ਅੰਗਰੇਜ਼ ਰਾਖੇ,
ਪਾਈ ਛਾਵਣੀ ਵਿੱਚ ਲਾਹੌਰ ਦੇ ਜੀ।
ਰੋਹੀ ਮਾਲਵਾ ਪਾਰ ਦਾ ਮੁਲਕ ਸਾਰਾ,
ਠਾਣਾ ਘੱਤਿਆ ਵਿੱਚ ਫਲੌਰ ਦੇ ਜੀ।
ਲਿਆ ਸ਼ਹਿਰ ਲਾਹੌਰ, ਫ਼ੀਰੋਜ਼ਪੁਰ ਦਾ,
ਜਿਹੜੇ ਟਕੇ ਆਵਣ ਨੰਦਾ ਚੌਰ[6] ਦੇ ਜੀ।
ਸ਼ਾਹ ਮੁਹੰਮਦਾ ਕਾਂਗੜਾ ਮਾਰ ਲੀਤਾ,
ਉਹਦੇ ਕੰਮ ਗਏ ਸਭ ਸੌਰਦੇ ਜੀ।98।

ਰਹਿੰਦਾ ਮੁਲਕ ਫ਼ਰੰਗੀ ਦੇ ਪਿਆਰ ਪੇਟੇ[7],
ਕੀਤਾ ਹੁਕਮ ਫ਼ਰੰਗੀਆਂ ਸਾਰਿਆਂ ਨੇ।

---

1. ਕਸੂਰ ਦੇ ਨਵਾਬ ਤੇ ਰਈਸ। 2. ਅੰਗਰੇਜ਼ਾਂ ਦੀ ਫ਼ੌਜ ਨੇ ਲਾਹੌਰ ਆਉਂਦਿਆਂ ਕਈ ਪਿੰਡ ਲੁੱਟੇ। 3. ਰਾਜਾ ਗੁਲਾਬ ਸਿੰਘ ਦੀ ਅੰਗਰੇਜ਼ਾਂ ਪਾਸ ਬੇਨਤੀ। 4. ਦੁਆਬਾ ਵੀ ਅੰਗਰੇਜ਼ਾਂ ਦੇ ਅਧੀਨ ਗਿਣਿਆ ਗਿਆ ਸੀ। 5. ਗੁਲਾਬ ਸਿੰਘ ਨਾਲ ਸੰਧੀ ਇਕ ਸਾਤੇ ਪਿੱਛੋਂ ਹੋ ਗਈ ਸੀ। 6. ਜ਼ਿਲ੍ਹਾ ਹੁਸ਼ਿਆਰਪੁਰ ਦਾ ਇਕ ਪਿੰਡ। 7. ਫ਼ਰੰਗੀ ਦੇ ਹਿੱਸੇ ਆ ਗਿਆ।

ਮਾਈ ਫ਼ੌਜ ਨੇ ਚਾਇ ਜਵਾਬ ਦਿੱਤਾ,
ਦਿੱਤੀ ਨੌਕਰੀ ਛੱਡ ਵਿਚਾਰਿਆਂ ਨੇ।
ਪਿੱਛੋਂ ਸਾਂਭ ਲੀਤਾ ਮੁਲਕ ਕਾਰਦਾਰਾਂ,
ਬਖ਼ਤਾਵਰਾਂ ਤੇ ਨੇਕ ਸਤਾਰਿਆਂ ਨੇ।
ਸ਼ਾਹ ਮੁਹੰਮਦਾ ਏਸ ਰਾਣੀ ਜਿੰਦ ਕੌਰਾਂ,
ਤੋੜ ਸੁੱਟਿਆ ਮੁਲਕ ਉਜਾੜਿਆ ਨੇ।99।

ਕੀਤਾ ਅਕਲ ਦਾ ਪੇਚ ਰਾਣੀ ਜਿੰਦ ਕੌਰਾਂ,
ਮੱਥਾ ਦੋਹਾਂ ਪਾਤਸ਼ਾਹੀਆਂ ਦਾ ਜੋੜਿਆ ਈ।
ਗੁੱਝੀ ਰਮਜ਼ ਕਰ ਕੇ ਆਪ ਰਹੀ ਸੱਚੀ,
ਬਦਲਾ ਤੁਰਤ ਭਰਾਉ ਦਾ ਮੋੜਿਆ ਈ।
ਲਏ ਤੁਰਤ ਮੁਸਾਹਿਬ ਲਪੇਟ ਰਾਣੀ,
ਲਸ਼ਕਰ ਵਿਚ ਦਰਿਆ ਦੇ ਰੋੜ੍ਹਿਆ ਈ।
ਸ਼ਾਹ ਮੁਹੰਮਦਾ ਕਰੇ ਜਹਾਨ ਗੱਲਾਂ,
ਓਹਨਾਂ ਕੁਫਰ[1] ਮੁਦਕੀ ਦਾ ਤੋੜਿਆ ਈ।100।

ਪਿਛੋਂ ਬੈਠ ਕੇ ਸਿੰਘਾਂ ਨੂੰ ਅਕਲ ਆਈ,
ਕਿਹੀ ਚੜ੍ਹੀ ਹੈ ਜ਼ਹਿਰ ਦੀ ਸਾਣ ਮਾਈ।
ਕਿਨ੍ਹਾਂ ਖੁੰਦਰਾਂ ਵਿੱਚ ਫਸਾਇ ਕੇ ਜੀ,
ਸਾਡੇ ਲਾਹ ਸੁੱਟੇ ਤੂੰ ਤਾਂ ਘਾਣ ਮਾਈ।
ਹੱਥ ਧੋਇ ਕੇ ਮਗਰ ਕਿਉਂ ਪਈ ਸਾਡੇ,
ਘਰੀਂ ਅਜੇ ਨਾ ਦੇਨੀਂ ਹੈਂ ਜਾਣ ਮਾਈ।
ਸ਼ਾਹ ਮੁਹੰਮਦਾ ਖੋਹ ਹਥਿਆਰ ਬੈਠੇ,
ਨਾਲ ਕੁੜਤੀਆਂ ਲਏ ਪਛਾਣ ਮਾਈ।101।

ਹੁੰਦੇ ਆਏ ਨੀ ਰੰਨਾਂ ਦੇ ਧੁਰੋਂ ਕਾਰੇ,
ਲੰਕਾ ਵਿਚ ਤਾਂ ਰਾਵਣ ਕੁਹਾਇ ਦਿੱਤਾ।
ਕੌਰਵ ਪਾਂਡਵਾਂ ਨਾਲ ਕੀ ਭਲਾ ਕੀਤਾ,
ਅਠਾਰਾਂ ਖੂਹਣੀਆਂ ਕਟਕ ਮੁਕਾਇ ਦਿੱਤਾ।
ਰਾਜੇ ਭੋਜ ਦੇ ਮੂੰਹ ਲਗਾਮ ਦਿੱਤੀ,
ਮਾਰ ਅੱਡੀਆਂ ਹੋਸ਼ ਭੁਲਾਇ ਦਿੱਤਾ।
ਸ਼ਾਹ ਮੁਹੰਮਦਾ ਏਸ ਰਾਣੀ ਜਿੰਦ ਕੌਰਾਂ,
ਪੂਰੇ ਦੇਸ਼ ਦਾ ਫਰਸ਼ ਉਠਾਇ ਦਿੱਤਾ।102।

---

1. ਸੱਚ ਨੂੰ ਛੁਪਾਉਣ ਦਾ ਕਾਰਜ।

ਰੱਬ ਚਾਹੇ ਤਾਂ ਕਰੇਗਾ ਮਿਹਰਬਾਨੀ,
ਹੋਇਆ ਸਿੰਘਾਂ ਦਾ ਕੰਮ ਅਰਾਸਤਾ ਈ।
ਵੱਡੀ ਸਾਂਝ ਹੈ ਹਿੰਦੂਆਂ ਮੁਸਲਮਾਨਾਂ,
ਉਨ੍ਹਾਂ ਨਾਲ ਨਾ ਕਿਸੇ ਦਾ ਵਾਸਤਾ ਈ।
ਉਹਦੇ ਨਾਲ ਨਾ ਬੈਠ ਕੇ ਗੱਲ ਕਰਨੀ,
ਖ਼ੁਦੀ ਆਪਣੀ ਨਾਲ ਮਹਾਸਤ੍ਰਾ ਈ[1]।
ਸ਼ਾਹ ਮੁਹੰਮਦਾ ਦੌਲਤਾਂ ਜਮ੍ਹਾਂ ਕਰਦਾ,
ਸ਼ਾਹੂਕਾਰਾਂ ਦਾ ਪੁੱਤਰ ਗੁਮਾਸ਼ਤਾ ਈ।103।

ਜਿਹੜੀ ਹੋਈ ਸੋ ਲਈ ਹੈ ਵੇਖ ਅੱਖੀਂ,
ਅੱਗੇ ਹੋਰ ਕੀ ਬਣਤ ਬਣਾਵਣੀ ਜੀ।
ਇਕ ਘੜੀ ਦੀ ਕੁਝ ਉਮੈਦ ਨਾਹੀਂ,
ਕਿਸੇ ਲਈ ਹਾੜੀ ਕਿਸੇ ਸਾਵਣੀ ਜੀ।
ਨਿੱਕੇ ਪੋਚ ਹੁਣ ਬੈਠ ਕੇ ਕਰਨ ਗੱਲਾਂ
ਅਸਾਂ ਡਿੱਠੀ ਫ਼ਰੰਗੀ ਦੀ ਛਾਵਣੀ ਜੀ।
ਸ਼ਾਹ ਮੁਹੰਮਦਾ ਨਹੀਂ ਮਲੂਮ ਸਾਨੂੰ,
ਅੱਗੇ ਹੋਰ ਕੀ ਖੇਡ ਖਿਡਾਵਣੀ ਜੀ।104।

ਸੰਮਤ ਉੱਨੀ ਸੌ ਦੂਸਰਾ ਉਤਰਿਆ ਸੀ,
ਜਦੋਂ ਹੋਇਆ ਫ਼ਰੰਗੀ ਦਾ ਜੰਗ ਮੀਆਂ।
ਹੈਸੀ ਖ਼ੂਨ ਦੀ ਉਹ ਜ਼ਮੀਨ ਪਿਆਸੀ,
ਹੋਇਆ ਸੁਰਖ਼ ਸ਼ਰਾਬ ਦੇ ਰੰਗ ਮੀਆਂ।
ਧਰਤੀ ਵੱਢ ਕੇ ਧੂੜ ਦੇ ਬਣੇ ਬੱਦਲ,
ਜੈਸੇ ਚੜ੍ਹੇ ਅਕਾਸ਼ ਪਤੰਗ ਮੀਆਂ।
ਸ਼ਾਹ ਮੁਹੰਮਦਾ ਸਿਰਾਂ ਦੀ ਲਾਇ ਬਾਜ਼ੀ,
ਨਹੀਂ ਮੋੜਦੇ ਸੂਰਮੇ ਅੰਗ ਮੀਆਂ।105।

1. ਹੰਕਾਰ ਵਿਚ, ਆਕੜ ਵਿੱਚ।

# ਬਾਬੂ ਰਜਬ ਅਲੀ

ਮਲਵਈ ਕਿੱਸਾਕਾਰਾਂ ਵਿਚ ਸਭ ਤੋਂ ਪ੍ਰਬੀਨ ਬਾਬੂ ਰਜਬ ਅਲੀ ਇਕ ਨਹਿਰੀ ਓਵਰਸੀਅਰ ਸੀ, ਜਿਸਨੇ ਨਹਿਰ ਸਰਹਿੰਦ ਦੀ ਅਬੋਹਰ ਬ੍ਰਾਂਚ ਦੀਆਂ 12 ਕੋਠੀਆਂ ਵਿਚ ਓਵਰਸੀਅਰੀ ਕਰਨ ਉਪਰੰਤ ਆਪਣੇ ਸ਼ਾਗਿਰਦਾਂ ਦੀ ਫਰਮਾਇਸ਼ ਉਤੇ, ਲੋਕਾਂ ਵਿਚ ਪ੍ਰਵਾਨ ਸਭ ਤਰ੍ਹਾਂ ਦੇ ਵਿਸ਼ਿਆਂ ਉਤੇ ਰਚਨਾਵਾਂ ਕੀਤੀਆਂ, ਜਿਨ੍ਹਾਂ ਨੂੰ ਡਾ. ਆਤਮ ਹਮਰਾਹੀ ਨੇ ਵੱਡ ਅਕਾਰੀ ਪੁਸਤਕ "ਅਨੋਖਾ ਰਜਬ ਅਲੀ", "ਅਨੂਠਾ ਰਜਬ ਅਲੀ", "ਬਾਬੂ ਰਜਬ ਅਲੀ ਦੀ ਚੋਣਵੀਂ ਕਵਿਤਾ" ਅਤੇ "ਬਹੱਤਰ ਕਲਾ" ਦੇ ਰੂਪ ਵਿਚ ਪ੍ਰਕਾਸ਼ਿਤ ਕਰਕੇ ਮਲਵਈ ਕਵੀਸ਼ਰੀ ਨੂੰ ਵਿਸ਼ਿਸ਼ਟ ਪੰਜਾਬੀ ਕਾਵਿ ਸਾਹਿਤ ਦਾ ਅੰਗ ਬਣਾਇਆ ਹੈ। ਇਉਂ ਰਜਬ ਅਲੀ ਦੀ ਸਮੁੱਚੇ ਕਾਵਿ ਨੂੰ ਹਮੇਸ਼ਾ ਲਈ ਸੰਭਾਲ ਲਿਆ ਹੈ।

ਹਥਲੀ ਪੁਸਤਕ ਫ਼ਿਰੋਜ਼ਪੁਰੀ ਰਚਨਾਤਮਿਕ ਪ੍ਰਤਿਭਾ ਨੂੰ ਦਰਸਾਉਣ ਦਾ ਇਕ ਯਤਨ ਮਾਤਰ ਹੈ। ਇਥੇ ਅਸੀਂ ਰਜਬ ਅਲੀ ਦੇ ਦੋ ਉਹ ਛੰਦ ਸ਼ਾਮਿਲ ਕੀਤੇ ਹਨ, ਜਿਨ੍ਹਾਂ ਵਿਚ ਉਸ ਨੇ ਆਪਣੇ ਪੂਰਬ ਕਾਲੀ ਤੇ ਸਮਕਾਲੀ ਵੱਡੇ ਕਵੀਸ਼ਰਾਂ ਅਤੇ ਆਪਣੇ 53 ਸ਼ਾਗਿਰਦਾਂ ਦੀਆਂ ਵਿਲੱਖਣਤਾਈਆਂ ਦਰਸਾਈਆਂ ਹਨ। ਇਹ ਸੂਚੀਆਂ ਫ਼ਿਰੋਜ਼ਪੁਰੀ ਕਵੀਸ਼ਰੀ ਤੇ ਲੌਕਿਕ ਕਾਵਿ ਦੀਆਂ ਅਤੀਤਮਈ ਫ਼ਹਿਰਿਸਤਾਂ ਹਨ।

ਬਾਬੂ ਰਜਬ ਅਲੀ ਦੇ ਜੀਵਨ ਦੀ ਅਹਿਮ ਘਟਨਾ ਉਸਦਾ "ਹਾਜੀ ਰਤਨ ਦੇ ਮੇਲੇ" ਉਤੇ ਸ਼੍ਰੋਮਣੀ ਕਵੀ ਹੋਣਾ ਹੈ। ਬਾਬੂ ਜੀ ਨੇ ਇਸ ਸਮੇਂ ਪਿੰਗਲ ਤੋਂ ਬਾਹਰ ਮੌਲਿਕ ਛੰਦ ਦੀ ਰਚਨਾ ਕੀਤੀ। ਉਸਨੇ 6 ਕਲੀਆਂ ਅੰਗਰੇਜ਼ੀ ਧਾਰਨਾ ਦਾ ਛੰਦ ਮੌਕੇ ਤੇ ਹੀ ਲਿਖਿਆ :

ਮਨ ਵਿਚ ਕਰ ਲੈ ਵਿਚਾਰ ਬੰਦਿਆ,
ਤੂੰ ਪ੍ਰਾਹੁਣਾ ਜੱਗ ਤੇ, ਖ਼ਾਕ ਵਿਚ ਰਲ ਜੇਂਗਾ,
ਲੋਭ ਪਿੱਛੇ ਜਿੰਦਗੀ ਗਵਾਵੇਂ ਗੰਦਿਆ,
ਪੈਰ ਧਰੇਂ ਅੱਗ ਤੇ, ਓਏ ਨਲੈਕਾ ਬਲਜੇਂਗਾ।
ਹੀਰੇ ਜੈਸਾ ਜਨਮ ਔਖਾ ਹੋ ਕੇ ਲੱਭਦਾ,
ਲੇਖਾ ਲੈਣਾ ਰਾਮ ਨੇ, ਚਲਾਵੇਂ ਨਾਲੇ ਨੀਰ ਦੇ
ਕਮਲਿਆ ਭਜਨ ਕਰ ਸੱਚੇ ਰੱਬ ਦਾ,
ਪਾਰ ਲਾਉਣਾ ਨਾਮ ਨੇ, ਵਕਤ ਅਖੀਰ ਦੇ।

ਸਾਰੇ ਕਵੀ ਤੇ ਕਵੀਸ਼ਰ ਇਸ ਵਿਚ ਨਿਭਾਏ ਗਏ ਗੁੰਝਲਦਾਰ ਅਨੁਪ੍ਰਾਸ ਨੂੰ ਵੇਖਕੇ ਦੰਗ ਰਹਿ ਗਏ। ਬਾਬੂ ਜੀ ਨੂੰ ਸ਼੍ਰੋਮਣੀ ਕਵੀ ਦੀ ਉਪਾਧੀ ਦਿੱਤੀ ਗਈ ਤੇ ਇਸ ਛੰਦ ਦਾ ਨਾਮ ਉਸਨੇ, ਆਪਣੇ ਨਾਮ ਤੇ, "ਬਾਬੂ ਚਾਲ" ਰੱਖਿਆ।

**6 ਜੂਨ 1979 ਨੂੰ** ਬਾਬੂ ਰਜਬ ਅਲੀ ਦੇ ਜੀਵਨ ਦਾ ਆਖ਼ਰੀ ਸ਼ਾਮ ਸੀ।

# ਪੂਰਬ ਕਾਲੀ, ਤੇ ਸਮਕਾਲੀ ਸ਼ਾਇਰ

## ਸਮਕਾਲੀ ਕਵੀਸ਼ਰ

॥ਕਬਿੱਤ॥

ਮਾਨ ਸਿਉਂ[1] ਤੇ ਗੰਗਾ ਸਿੰਘ[2], ਦੇਸ਼ ਦੇ ਪੁਰਾਣੇ ਸ਼ਾਇਰ,
ਮਿੱਤੂ[3] ਦੀ ਮਸ਼ਹੂਰੀ ਰੋਹੀ, ਪੁਆਧ, ਸਾਥੋ, ਤਿਹਾੜੇ ਤੇ।
ਅਤਰੇ[4] ਦੀ ਜੋੜ ਤੇਜ ਤਪ ਨਾ, ਕਿਸੇ ਦਾ ਯਾਰੋ,
ਕਰ ਕਰ ਝੁੱਟੀਆਂ, ਜਮਾ ਲਏ ਦਾਬਾ ਖਾੜੇ ਤੇ।
ਸ਼ੇਰ ਸਿੰਘ[5], ਜੈਸਾ ਨਾ, ਜੁਆਨ ਸੁਹਣਾ ਮੰਡਲਾਂ ਮੇਂ,
ਗੈਸ ਵਾਂਗੂ ਵੀਰਨੋਂ ਚਨੈਣ ਹੋ ਜੇ ਖਾੜੇ ਤੇ।
ਸਿਉਨਾ ਬਣ ਵਿਕਿਆ ਮੁਲ੍ਹਮਾਂ ਬਿਪ ਭਗਤੂ[6] ਦਾ,
ਸਾਰੀ ਹੀ ਉਮਰ ਟੱਟੂ ਲੈ ਕੇ ਵਾਹ ਲਿਆ ਭਾੜੇ ਤੇ।

ਰਾਮੇਂ ਵਾਲਾ ਪੂਰਨ[7], ਹੁਸ਼ਿਆਰ ਜ਼ਿਆਦਾ ਪਿੰਗਲਾਂ ਮੇਂ,
ਫੁੱਲੇ ਵਾਲਾ ਮੁਣਸ਼ੀ[8] ਵੰਡਾਵੇ ਨਾਲੋਂ ਅੱਧ ਜੀ।
ਸੰਤੂ[9] ਖੰਡਿਆਲੋ, ਰਾਗ ਤਾਨ ਦੀ ਖ਼ਬਰ ਸਾਰੀ,
ਵੀਰੂ ਮੀਰ[10] ਲੋਕਾਂ ਨੂੰ ਹਸਾਵੇ ਲਾ ਕੇ ਸੱਦ ਜੀ।
'ਹੀਰਾ' ਨਾਥ[11] ਕਵਿਤਾ ਸਿਖਾਉਂਦਾ, ਸੋਹਣੇ ਮੋਹਣਿਆਂ ਨੂੰ,
ਬੋਲ ਸੁਹਰੇ ਮੁੰਡਿਆਂ ਦੇ ਮਸ਼ੀਨਾਂ ਨਾਲੋਂ ਵੱਧ ਜੀ।
ਮਾਘੀ ਸਿੰਘ,[12] ਬਾਬੂ[13], ਰਾਮ ਸਿੰਘ[14] ਦੀ ਘਾੜਤ ਇਕੋ,
ਸ਼ਾਇਰੀ ਤਿੰਨਾਂ ਸ਼ਾਇਰਾਂ ਨੇ ਬਣਾਈ ਜਵਾਂ ਹੱਦ ਜੀ।

# ਦੋਊ ਜੋੜ ਸ਼ਾਇਰਾਂ ਨੂੰ ਹਮਾਰੀ ਬੰਦਨਾਂ

॥ ਦੋਹਿਰਾ ॥

ਜਿਤਨੇ ਸ਼ਾਇਰ ਪੰਜਾਬ ਦੇ, ਇੱਕ ਤੋਂ ਵੱਧ ਵੱਧ ਸ਼ਾਨ।
ਬਾਕੀ ਟਿਕਟ ਖ਼ਰੀਦ ਦੇ, ਛੱਡ ਗਏ ਬਹੁਤ ਜਹਾਨ।

---

1. ਮਾਨ ਸਿੰਘ ਕਾਹਨ ਸਿੰਘ ਵਾਲਾ, ਬਾਬੂ ਜੀ ਦਾ ਪਿੰਗਲ ਦਾ ਉਸਤਾਦ। 2. ਗੰਗਾ ਸਿੰਘ ਭੂੰਦੜ ਜਿਸ ਦੇ ਆਪਣੇ ਆਪ ਨੂੰ 'ਸ਼ਿਰੋਮਣੀ ਕਵੀ' ਘੋਸ਼ਿਤ ਕਰਨ ਤੇ ਕਵੀਸ਼ਰਾਂ ਵਿੱਚ ਬੜਾ ਝਗੜਾ ਚੱਲਿਆ, 1928 ਵਿੱਚ ਬਾਬੂ ਜੀ ਨੂੰ 'ਬਾਬੂ ਚਾਲ' ਨਾਂ ਦਾ ਨਵੀਨ ਛੰਦ ਰਚਨ ਉਤੇ ਸ਼ਿਰੋਮਣੀ ਕਵੀ ਐਲਾਨਿਆ ਗਿਆ। 3. ਮਿੱਤੂ ਮੌੜਾਂ ਸਦੋਸਨ ਵਾਲਿਆਂ ਦਾ। 4. ਇਸ ਦਾ ਪਤਾ ਨਹੀਂ ਲੱਗ ਸਕਿਆ ਕਿ ਕਿਥੋਂ ਦਾ ਸੀ। 5. ਮਾਲਵੇ ਦਾ ਉੱਘਾ ਕਵੀਸ਼ਰ ਸ਼ੇਰ ਸਿੰਘ ਸੰਦਲ। 6. ਭਗਤ ਰਾਮ, ਜੋ ਦੂਜਿਆਂ ਦੀਆਂ ਕਵਿਤਾਵਾਂ ਵਿੱਚ ਆਪਣਾ ਨਾਂ ਪਾ ਕੇ ਗਾ ਲੈਂਦਾ ਸੀ। 7. ਸੰਪੂਰਣ ਸਿੰਘ ਰਾਮਾ। 8. ਫਲੌਆਲਾ ਮੁਣਸ਼ੀ ਆਪਣੀ ਕਵਿਤਾਵਾਂ ਦੇ ਗਵਈਆਂ ਤੋਂ ਅੱਧ ਲਿਆ ਕਰਦਾ ਸੀ। 9. ਸੰਪੂਰਣ ਸਿੰਘ ਰਾਮਾ ਦਾ ਜੋਟੀਦਾਰ। 10. ਹਾਸਰਸ ਦਾ ਕਵੀ। 11. ਫਤੂਹੀ ਖੇੜੇ ਦਾ ਰਸੀਲਾ ਕਵੀ। 12. ਮਾਘੀ ਸਿੰਘ ਗਿੱਲ ਜਿਸ ਬਾਰੇ ਪੁਸਤਕ ਪੰਜਾਬੀ ਯੂਨੀਵਰਸਿਟੀ ਨੇ ਛਾਪੀ ਹੈ। 13. ਮਹਾਂਕਵੀ ਬਾਬੂ ਰਜਬ ਅਲੀ। 14. ਬਾਬੂ ਜੀ ਦਾ ਪਾਗੀ ਮਿਤਰ ਕਵੀਸ਼ਰ।

## ॥ ਮੁਕੰਦ ਛੰਦ ॥

'ਮਾਨ ਸਿਉਂ'[1] ਕਵਿਸ਼ਰਾਂ ਦਾ ਸ਼ਿਰੋਮਣੀ ਐਂ।
'ਬੋਧਕ ਗਰਾਮਰ' ਉਹਨਾਂ ਦੀ ਬਣੀਂ ਐਂ।
ਸੱਚ ਕਹਾਂ ਖਾਂਵਾਂ ਕੂੜ ਦੀ ਸੋਗੰਧ ਨਾ।
ਦੋਊ ਜੋੜ ਸ਼ਾਇਰਾਂ ਨੂੰ ਹਮਾਰੀ ਬੰਦਨਾ।

ਫੇਰ 'ਗੰਗਾ ਸਿੰਘ'[2] ਕੋ ਨਿਮਸ਼ਕਾਰ ਜੀ।
ਸ਼ਾਇਰੀ ਰੱਚ ਕੀਤਾ ਦੇਸ਼ ਦਾ ਸੁਧਾਰ ਜੀ।
ਐਸਾ ਪੈਦਾ ਕਰੇ ਕੌਮ ਫ਼ਰਜ਼ੰਦ ਨਾ।
ਦੋਊ ਜੋੜ ਸ਼ਾਇਰਾਂ ਨੂੰ ਹਮਾਰੀ ਬੰਦਨਾ।

'ਮਿੱਤ ਸਿੰਘ' ਕਵਿਤਾ ਸੁਣਾਉਂਦਾ ਮੌੜਾਂ ਦਾ।
ਲੱਗ ਜਾਂਦਾ ਬੱਦਲ ਵਰ੍ਹਨ ਔੜਾਂ ਦਾ।
ਉਹਦੇ ਜੈਸਾ ਹੋਰ ਆਂਵਦਾ ਅਨੰਦ ਨਾ।
ਦੋਊ ਜੋੜ ਸ਼ਾਇਰਾਂ ਨੂੰ ਹਮਾਰੀ ਬੰਦਨਾ।

ਜਿਹੜਾ 'ਜੀਵਾ ਰਾਮ' ਝੰਡੂ ਕਿਆਂ ਦਾ ਬਾਣੀਆਂ।
ਦਾਸ ਤੋਂ ਨਾ ਸਿਫਤਾਂ ਸੁਣਾਈਆਂ ਜਾਣੀਆਂ।
ਹੋਰ ਬਾਣੀ ਉਹੋ ਜਿਹੇ ਚਲਾਉਂਦੀ ਫੰਧ ਨਾ।
ਦੋਊ ਜੋੜ ਸ਼ਾਇਰਾਂ ਨੂੰ ਹਮਾਰੀ ਬੰਦਨਾ।

'ਮਾਘੀ ਸਿਉਂ' ਕਵੀਸ਼ਰ ਮਸ਼ਹੂਰ ਗਿੱਲਾਂ ਦਾ।
ਜਿੰਨ੍ਹਾ ਹੁੰਦਾ ਫ਼ਰਕ ਗਨੇਰੀ-ਛਿੱਲਾਂ ਦਾ।
ਉਹਦੇ ਜੈਸਾ ਬਣਦਾ ਕਿਸੇ ਤੋਂ ਛੰਦ ਨਾ।
ਦੋਊ ਜੋੜ ਸ਼ਾਇਰਾਂ ਨੂੰ ਹਮਾਰੀ ਬੰਦਨਾ।

ਦਿਲ ਰਾਜ਼ੀ 'ਭਗਤੂ'[3] ਬਿੱਪਰ ਦਾਨੇ ਤੇ।
ਜਦੋਂ ਗਾਵੇ ਪੈਣ ਗਰਨਾਟੇ 'ਖ਼ਾਨੇ'[4] ਤੇ।
ਉਹਦੇ ਜੈਸੀ ਵਾਜ਼ ਕਿਸੇ ਦੀ ਬੁਲੰਦ ਨਾ।
ਦੋਊ ਜੋੜ ਸ਼ਾਇਰਾਂ ਨੂੰ ਹਮਾਰੀ ਬੰਦਨਾ।

---

1. ਬਾਬੂ ਜੀ ਦਾ ਪਿੰਗਲ ਦਾ ਉਸਤਾਦ। 2. 20ਵੀਂ ਸਦੀ ਦਾ ਮਾਲਵੇ ਦਾ ਪ੍ਰਸਿੱਧ ਕਵੀਸ਼ਰ ਜੋ ਫੌਜੀ ਪੈਨਸ਼ਨਰ ਸੀ। 3. ਪੰਡਿਤ ਭਗਤ ਰਾਮ ਅਹਿਮਦਪੁਰੀਆ। 4. ਬਠਿੰਡੇ ਜ਼ਿਲ੍ਹੇ ਵਿੱਚ ਪਿੰਡ ਮਾਈਸਰਖਾਨੇ ਵਿਖੇ ਚੇਤ ਅਤੇ ਅੱਸੂ ਦੀ ਛਟ ਨੂੰ ਲੱਗਣ ਵਾਲੇ ਦੇਵੀ ਦੇ ਪ੍ਰਸਿੱਧ ਮੇਲੇ ਵੱਲ ਸੰਕੇਤ ਹੈ।

ਨਿਉਂ ਕੇ 'ਮੋਹਨ ਸਿੰਘ'[1] ਨੂੰ ਸਲਾਮ ਲਿਖੀਦੇ।
ਜਿਹੜਾ ਰਚੇ ਬਹੁਤੇ ਪਰਸੰਗ ਸਿੱਖੀ ਦੇ।
ਉਹਦੇ ਜੈਸਾ ਸਾਕਾ ਗਾਈਦਾ ਸਰਹੰਦ ਨਾ।
ਦੋਊ ਜੋੜ ਸ਼ਾਇਰਾਂ ਨੂੰ ਹਮਾਰੀ ਬੰਦਨਾ।

ਖਾਈ ਦਾ ਬਿੱਪਰ ਮੇਘਲਾ ਜਿਹਾ ਰੰਗ ਸੀ।
'ਅਛਰੂ'[2] ਦੀ ਸ਼ਾਇਰੀ ਦਾ ਨਰਾਲਾ ਢੰਗ ਸੀ।
ਜਾਵੇ ਐਸੀ ਕਾਵਿ ਦੀ ਉਸਾਰੀ ਕੰਧ ਨਾ।
ਦੋਊ ਜੋੜ ਸ਼ਾਇਰਾਂ ਨੂੰ ਹਮਾਰੀ ਬੰਦਨਾ।

'ਤਖ਼ਤੂ ਪੂਰੇ' ਦਾ ਸ਼ੇਰ ਸਿਉਂ[3] ਮਸ਼ਹੂਰ ਐ।
ਸਾਰਿਆਂ ਗੁਣਾਂ ਦੇ ਵਿਚ ਭਰਪੂਰ ਐ।
ਉਹੋ ਰੂਪ ਉਹੋ ਜ੍ਹਿ ਸੁਹਾਉਂਦੇ ਦੰਦ ਨਾ।
ਦੋਊ ਜੋੜ ਸ਼ਾਇਰਾਂ ਨੂੰ ਹਮਾਰੀ ਬੰਦਨਾ।

ਤਰਜ਼ਾਂ ਮਰਾਝ ਦਾ ਬਣਾਉਂਦਾ ਨਵੀਆਂ।
ਉਹਨੇ ਪਹਿਲਾਂ, ਮਗਰੋਂ ਬਣਾਈਆਂ ਕਵੀਆਂ।
ਕਰਦੇ ਕੀ ਕਟਦਾ ਨਮੂਨੇ 'ਚੰਦ'[4] ਨਾ।
ਦੋਊ ਜੋੜ ਸ਼ਾਇਰਾਂ ਨੂੰ ਹਮਾਰੀ ਬੰਦਨਾ।

ਪੂਰਨ[5] ਬਠਿੰਡੇ ਦੇ ਜ਼ਿਲ੍ਹੇ 'ਚੋਂ ਲੱਭ 'ਤਾ।
ਪਿੰਗਲੋਂ ਬਾਹਰ ਨਾ ਬਣਾਵੇ ਕਵਿਤਾ।
ਸ਼ਾਇਰ ਉਹਦੇ ਜਿਤਨਾ ਅਕਲ-ਮੰਦ ਨਾ।
ਦੋਊ ਜੋੜ ਸ਼ਾਇਰਾਂ ਨੂੰ ਹਮਾਰੀ ਬੰਦਨਾ।

ਰਾਮ ਸਿਉਂ[6] ਮਿੱਤਰ ਮੇਰਾ ਜੰਘੀਰਾਣਿਉਂ।
ਰਸ ਭਰ ਸ਼ਾਇਰੀਆਂ ਬਣੌਂਦਾ ਸਿਆਣਿਉਂ।
'ਬਾਬੂ ਜੀ'[7] ਦੇ ਸ਼ਾਇਰੀ ਹੋਰ ਦੀ ਪਸੰਦ ਨਾ।
ਦੋਊ ਜੋੜ ਸ਼ਾਇਰਾਂ ਨੂੰ ਹਮਾਰੀ ਬੰਦਨਾ।

---

1. ਕਵੀਸ਼ਰ ਮੋਹਣ ਸਿੰਘ ਰੋਡੇ। 2. ਤਹਿਸੀਲ ਮੋਗਾ ਦੇ ਪਿੰਡ ਖਾਈ ਦਾ ਪ੍ਰਸਿੱਧ ਕਵੀਸ਼ਰ ਪੰਡਿਤ ਅੱਛਰੂ ਰਾਮ, ਮਾਲਵੇ ਦੇ ਕਿੱਸਾ ਕਾਵਿ ਦਾ ਖੋਜੀ ਵਿਦਵਾਨ ਡਾ. ਗੁਰਦੇਵ ਸਿੰਘ ਸਿੱਧੂ ਵੀ ਏਸੇ ਪਿੰਡ ਦਾ ਹੈ। 3. ਤਖ਼ਤੂਪੁਰੇ ਦਾ ਸ਼ੇਰ ਸਿੰਘ ਸੰਦਲ ਮਾਲਵੇ ਵਿੱਚ ਦਿਵਾਨਾ ਦੀਆਂ ਸਟੇਜਾਂ ਦਾ ਮੋਢੀ ਸੀ, 'ਅਕਲ ਦਾ ਬਾਗ' ਉਸ ਦੀ ਅਨੂਠੀ ਰਚਨਾ ਹੈ ਜੋ ਇਸ ਪੁਸਤਕ ਵਿਚ ਦਰਜ ਹੈ। 4. ਚੰਦ ਸਿੰਘ ਮਰਾਝ, ਜਿਸ ਨੇ 50 ਸਾਲ ਕਵੀਸ਼ਰੀ ਕੀਤੀ। 5. ਜੱਥੇਦਾਰ ਸੰਪੂਰਨ ਸਿੰਘ ਰਾਮਾ, ਪੈਪਸੂ ਦਾ ਪ੍ਰਸਿੱਧ ਅਕਾਲੀ ਨੇਤਾ ਜੋ ਪਿੰਗਲ ਵਿੱਚ ਨਿਪੁੰਨ ਮੰਨਿਆ ਜਾਂਦਾ ਸੀ। 6. ਰਾਮ ਸਿੰਘ ਜੰਘੀਰਾਣਾ ਬਾਬੂ ਰਜਬ ਅਲੀ ਦਾ ਪਾਗੀ ਮਿਤਰ ਸੀ, ਜਿਸ ਦੇ ਕਈ ਦਰਜਨ ਪ੍ਰਸੰਗ ਲਿਖੇ ਦਸੇ ਜਾਂਦੇ ਹਨ। 7. ਰਮੈਣ ਰਜਬ ਅਲੀ, ਬਾਬੂ ਰਜਬ ਅਲੀ ਨੇ 1958 ਵਿਚ ਲਿਖੀ ਸੀ ਜਿਸ ਲਈ ਇਹ ਛੰਦ ਲਿਖਿਆ ਗਿਆ ਸੀ।

## ਮੈਥੋਂ ਝੱਲੇ ਜਾਂਦੇ ਨਾ ਵਿਛੋੜੇ ਚੇਲਿਆਂ ਦੇ

॥ ਦੋਹਿਰਾ ॥

ਉਜੜੇ ਰੰਗਲੇ ਵਤਨ 'ਚੋਂ, ਨਾ ਪਲ ਆਉਂਦੀ ਟੇਕ।
ਚੇਤੇ ਆਉਣ ਸ਼ਾਗਿਰਦ ਜੀ, ਵਾਰੋ-ਵਾਰ ਹਰੇਕ।
ਤੇ ਅਣਗਿਣਤ ਸ਼ਗਿਰਦ ਸੀ, ਰਹੇ ਯਾਦ ਨਾ ਬਾਅਜ਼।
ਕੁਛ ਲਿਖਤੇ ਕੁੱਛ ਨਾ ਲਿਖੇ, ਹੋਣਾ ਨਹੀਂ ਨਰਾਜ਼।

॥ ਮੁਕੰਦ ਛੰਦ ॥

ਪਾਕ ਅਸਥਾਨ ਹਿੰਦ ਬਣੇ ਨਿੱਜ ਨੂੰ।
ਕਰ ਲੇ ਕੀ ਕੋਈ ਤਕਦੀਰੀ ਬਿੱਜ ਨੂੰ ?
ਲਗਦੇ ਨਾ ਚਿੱਤ ਦੇਸ਼ 'ਚੋਂ ਧਕੇਲਿਆਂ ਦੇ।
ਮੈਥੋਂ ਝੱਲੇ ਨਾ ਜਾਂਦੇ ਵਿਛੋੜੇ ਚੇਲਿਆਂ ਦੇ।
ਦਿਲਦਾਰ ਜਗਮੇਲ ਸਿਹੁੰ 'ਲੁਹਾਰੇ' ਦਾ।
ਕਦੋਂ ਮੁੱਖ ਵੇਖਾਂ ਜਾਨ ਤੋਂ ਪਿਆਰੇ ਦਾ।
ਕਾਲਾ ਸਿਉਂ 'ਰੁਪਾਣਿਓ' ਕੀ ਪਤੇ ਝੰਬੇਲਿਆਂ ਦੇ।
ਮੈਥੋਂ ਝੱਲੇ ਨਾ ਜਾਂਦੇ ਵਿਛੋੜੇ ਚੇਲਿਆਂ ਦੇ।
ਜੋੜੀ ਦਾਰ ਜੋਤ ਤੇ ਭਗਤ ਰਾਮ ਦੀ।
ਜ਼ੋਰਾਵਰਾਂ ਕਰ 'ਤੇ ਅੱਖਾਂ ਤੋਂ ਲਾਮ੍ਹ ਜੀ।
ਬੋਲ ਜਿਵੇਂ ਗੱਜਦੇ ਕਿਹਰ ਬੇਲਿਆਂ ਦੇ।
ਮੈਥੋਂ ਝੱਲੇ ਜਾਂਦੇ ਨਾ ਵਿਛੋੜੇ ਚੇਲਿਆਂ ਦੇ।
'ਜਾਨਾਂ' ਤੇ 'ਗਿੱਕੜ' ਦੇ 'ਸ਼ਮੀਰੋਂ' ਕੋਲਾਂ ਨੇ।
ਮੋਹ ਲਿਆ ਸ੍ਰੋਤਿਆਂ ਨੂੰ ਮਹੀਨ ਬੋਲਾਂ ਨੇ।
ਮੋਘ ਹੋ ਗਏ ਹਿੱਕ 'ਚ ਫ਼ਰਾਕ ਸੇਲਿਆਂ ਦੇ।
ਮੈਥੋਂ ਝੱਲੇ ਜਾਂਦੇ ਨਾ ਵਿਛੋੜੇ ਚੇਲਿਆਂ ਦੇ।
ਸ੍ਰੀ ਰਾਮ, ਬਿਸ਼ਨ ਸਮੇਤ ਕਿਹਰਾ ਜੀ।
ਉਹਨਾਂ ਬਿਨਾਂ ਚਿੱਤ ਲਗਦਾ ਨਾ ਮੇਰਾ ਜੀ।
ਕੀੜਾ, ਜਤੀ, 'ਤਿਹੁਣੇ' ਵਾਲਿਆਂ ਸਹੇਲਿਆਂ ਦੇ।
ਮੈਥੋਂ ਝੱਲੇ ਜਾਂਦੇ ਨਾ ਵਿਛੋੜੇ ਚੇਲਿਆਂ ਦੇ।
ਮੱਘਰ ਪ੍ਰੀਤਮ ਜਵਾਨ 'ਵੰਗੀ' ਦੇ।
ਉੱਚੇ ਟੌਰੇ ਪਗੜੀ ਨਰੰਜੀ ਰੰਗੀ ਦੇ।
ਕਾਕਾ ਤੇ ਭਗਤ ਚੰਦ ਅਲਬੇਲਿਆਂ ਦੇ।
ਮੈਥੋਂ ਝੱਲੇ ਜਾਂਦੇ ਨਾ ਵਿਛੋੜੇ ਚੇਲਿਆਂ ਦੇ।
'ਹਰਦਾਵਿਆਂ' ਦੇ ਪਠਾਣਾਂ 'ਤੇ ਬਚਿੱਤਰ' ਜੀ।
ਯੂਸਫ਼, ਮਿਹਰ, ਵਲੀ ਜਾਂਦੇ ਨਿੱਤਰ ਜੀ।
ਚਾਨਣ ਤੇ ਕਰਤਾਰ ਸਿਹੁੰ ਬਘੇਲਿਆਂ ਦੇ।
ਮੈਥੋਂ ਝੱਲੇ ਜਾਂਦੇ ਨਾ ਵਿਛੋੜੇ ਚੇਲਿਆਂ ਦੇ।

ਬੁੱਘਾ ਤੇ ਜਗੀਰ, ਸਿੰਘ .ਗਮਦੂਰ ਜੀ।
ਹੋ ਗਏ ਸੀ ਮਸ਼ਹੂਰ ਮੁੰਡੇ ਦੂਰ-ਦੂਰ ਜੀ।
ਝੂਲੇ .ਗਮਦੂਰ ਜਿਉਂ ਬਿਰਛ ਕੇਲਿਆਂ ਦੇ।
ਮੈਥੋਂ ਝੱਲੇ ਜਾਂਦੇ ਨਾ ਵਿਛੋੜੇ ਚੇਲਿਆਂ ਦੇ।
ਗੱਭਰੂ ਹਜ਼ੂਰਾ, ਗੁਰਦਿਆਲ, ਬਚਨਾਂ।
ਜਿੱਥੇ ਖੜ੍ਹ ਜਾਂਵਦੇ ਲਗਾਉਂਦੇ ਰਚਨਾਂ।
ਰੁੜ੍ਹਦੇ ਫਿਰਨ ਵਾਂਗਰਾਂ ਗੁਲੇਲਿਆਂ ਦੇ।
ਮੈਥੋਂ ਝੱਲੇ ਜਾਂਦੇ ਨਾ ਵਿਛੋੜੇ ਚੇਲਿਆਂ ਦੇ।
ਸਿੰਘ ਗੁਰਬਖਸ਼ਾ, ਅਜੀਤ, ਚੁੱਘਾ ਜੀ।
ਹੋ ਗਿਆ ਖਾੜਾ ਉਹਨਾਂ ਦਾ ਬਥੇਰਾ ਉੱਘਾ ਜੀ।
ਮਿੱਠੇ ਬੋਲ ਜਾਣੀ ਜੀ ਮਿਠਾਸ ਭੇਲਿਆਂ ਦੇ।
ਮੈਥੋਂ ਝੱਲੇ ਜਾਂਦੇ ਨਾ ਵਿਛੋੜੇ ਚੇਲਿਆਂ ਦੇ।
ਸ਼ੇਰ ਖ਼ਾਂ, ਸਰਾਜ, ਤੀਸਰਾ ਪਠਾਣਾਂ ਜੀ।
ਟੇਢੇ ਸਾਫੇ ਰੱਖਦੇ ਇੱਕੋ ਜਿਹਾ ਬਾਣਾ ਜੀ।
ਪਰਚੇ ਨਾ ਦਿਲ ਚੋਬਰਾਂ ਅਕੇਲਿਆਂ ਦੇ।
ਮੈਥੋਂ ਝੱਲੇ ਜਾਂਦੇ ਨਾ ਵਿਛੋੜੇ ਚੇਲਿਆਂ ਦੇ।
'ਘੁੰਗਰੂ' ਤੇ 'ਝਾਂਜਰ' ਨਿੱਡਰ ਨੈਣੋਂ ਜੀ।
ਹਟੇ ਨਾ ਕਵੀਸ਼ਰਾਂ ਦੇ ਨਾਲ ਖਹਿਣੋਂ ਜੀ।
ਉੱਚੇ ਬੋਲ ਜੋਹੋ ਜਹੇ ਅਵਾਜ਼ ਛੇਲਿਆਂ ਦੇ।
ਮੈਥੋਂ ਝੱਲੇ ਜਾਂਦੇ ਨਾ ਵਿਛੋੜੇ ਚੇਲਿਆਂ ਦੇ।
ਮਿੱਤੂ ਜੀ ਮਸੀਤੀਂ, ਬਖਸ਼ੀ ਸੀ ਦੇਸੂ ਦਾ।
ਖ਼ੁਸ਼ੀਆਂ 'ਸੁਹਾਵੇ' ਜਾਣੀਂ ਫੁੱਲ ਕੇਸੂ ਦਾ।
ਮੋਟੇ-ਮੋਟੇ ਨੈਣ ਵਾਂਗਰਾਂ ਕਰੇਲਿਆਂ ਦੇ।
ਮੈਥੋਂ ਝੱਲੇ ਜਾਂਦੇ ਨਾ ਵਿਛੋੜੇ ਚੇਲਿਆਂ ਦੇ।
ਸਾਹਿਬ ਚੰਦ, ਅਸਮੀਲ ਤੇ ਚਿਰਾਗ ਜੀ।
ਜਿੱਥੇ ਖੜ੍ਹੇ ਲੱਗ ਜੇ ਫੁੱਲਾਂ ਦਾ ਬਾਗ ਜੀ।
ਨਗਰੋਂ ਉਜਾੜੇ ਵਾਂਗਰਾਂ ਸੋਤੇਲਿਆਂ ਦੇ।
ਮੈਥੋਂ ਝੱਲੇ ਜਾਂਦੇ ਨਾ ਵਿਛੋੜੇ ਚੇਲਿਆਂ ਦੇ।
ਠਾਣਾਂ ਤੇ ਦਲੀਪ, ਰੁਲਦੂ, ਬਸੰਤ ਜੀ।
ਦੁਆਨਾਂ 'ਚ ਸਣੌਂਦੇ ਉਹਨਾਂ ਦੀ ਕੀ ਅੰਤ ਜੀ।
ਚੰਨਣ, ਨਰੋਤਮ ਸ਼ੁਕੀਨਾਂ ਵੇਹਲਿਆਂ ਦੇ।
ਮੈਥੋਂ ਝੱਲੇ ਜਾਂਦੇ ਨਾ ਵਿਛੋੜੇ ਚੇਲਿਆਂ ਦੇ।
ਗੱਭਰੂ ਜੋਗਿੰਦਰ ਰਣ ਸਿੰਘ ਵਾਲੇ ਦਾ।
ਜੀਹਨੇ ਸਾਰਾ ਪੁਆਹਾ ਮੋਹ ਲਿਆ ਉਦਾਲੇ ਦਾ।
ਤੁਰੇ ਜਿਉਂ ਤੁਰੰਗ ਨੱਚਣ ਤਬੇਲਿਆਂ ਦੇ।
ਮੈਥੋਂ ਝੱਲੇ ਜਾਂਦੇ ਨਾ ਵਿਛੋੜੇ ਚੇਲਿਆਂ ਦੇ।

ਐਫ਼. ਏ. ਪਾਸ ਨਾਜ਼ਰ 'ਗਿਦੜ ਬਹੇ' ਦਾ।
ਪਤਲਾ ਸਰੀਰ ਜਿਉਂ ਬਦਨ ਸਹੇ ਦਾ।
ਕੱਲਾ ਨਾਲ ਮਿਕੇ ਸਭਾ 'ਚ ਦੁਬੇਲਿਆਂ ਦੇ।
ਮੈਥੋਂ ਝੱਲੇ ਜਾਂਦੇ ਨਾ ਵਿਛੋੜੇ ਚੇਲਿਆਂ ਦੇ।
ਹਰਨਾਮ ਸਿੰਘ ਰਹਿ ਗਿਆ ਬਠਿੰਡੇ ਜੀ।
ਫ਼ਤਹਿ ਖ਼ਾਂ ਅਜ਼ੀਜ਼ ਗਏ ਪੰਡੋਰੀ ਬਿੰਡੇ ਜੀ।
'ਰਜਬ ਅਲੀ' ਤਿੰਨੇ ਸੀ ਸ਼ਿੰਗਾਰ ਮੇਲਿਆਂ ਦੇ।
ਮੈਥੋਂ ਝੱਲੇ ਜਾਂਦੇ ਨਾ ਵਿਛੋੜੇ ਚੇਲਿਆਂ ਦੇ।

## ਸਥਾਨ ਵਿਸ਼ੇਸ਼ਤਾ ਦੇ ਕਬਿੱਤ

(1)

ਧਿਆੜੇ ਵਿੱਚ ਰੂਪ ਬਾਹਲੇ, ਪੁਆਧ ਵਿੱਚ ਕੈ ਬਾਹਲੇ,
ਦੁਆਬੇ ਅੰਬ-ਚੂਪ ਬਾਹਲੇ, ਕੀਮਤਾਂ ਨੇ ਰੈਲੀਆਂ।
ਰਾਵੀ ਵਿੱਚ ਚੋਰ ਬਾਹਲੇ, ਮਾਝੇ ਮੱਲ ਜ਼ੋਰ ਬਾਹਲੇ,
ਬਾਹੀਏ ਵਿੱਚ ਖੋਰ ਬਾਹਲੇ, ਅੱਖਾਂ ਰਹਿਣ ਮੈਲੀਆਂ।
ਬਾਰ 'ਚ ਬਨੋਟੇ ਬਾਹਲੇ, ਦੰਦੀ ਲੋਕ ਖੋਟੇ ਬਾਹਲੇ,
ਨੈਂ 'ਚ ਵਾਹੁਣ ਝੋਟੇ ਬਾਹਲੇ, ਹੈ ਕਰੜ ਪੈਲੀਆਂ।
ਥਲੀ 'ਚ ਟੱਪ ਬਾਹਲੇ, ਲਈਏ ਰਹਿਣ ਸੱਪ ਬਾਹਲੇ,
ਸ਼ਾਇਰ ਲਾਉਣ ਗੱਪ ਬਾਹਲੇ, ਅਸੀਂ ਸੱਚ ਗੱਲਾਂ ਕਹਿਲੀਆਂ।

(2)

ਜੰਘੀਰਾਣੇ ਸ਼ਾਇਰ, ਤੇ ਬੰਬੀਹੇ ਕਾਨੂੰਨੀ ਬਾਹਲੇ,
ਰਾਇਕੇ ਲੁੱਚੜ ਤੇ, ਭੁੱਖੜ ਲੋਕ ਮਾਨਾਂ ਦੇ।
ਕਾਲ ਝਰਾਨੀ ਪਿੰਡ ਜੂਏ ਦਾ ਵਣਜ ਬਾਹਲਾ,
ਬੀਦੋ ਵਾਲੀ, ਬਾਦਲ ਨੱਗਰ, ਖ਼ਾਨਦਾਨਾਂ ਦੇ।
ਚੱਕ ਦਾਨਾ ਅੜਬ, ਪੱਧਰ ਲੋਕ ਜੰਡੀਆਂ ਦੇ,
ਲੂਲ ਲਾਲ ਬਾਬੀ, ਸੀਨੇ ਗਜ਼ ਚੌੜੇ ਜੁਆਨਾਂ ਦੇ।
ਬੋਲੀ-ਚੱਲ ਸਿਆਣੇ ਲੋਕ ਆਖਦੇ ਗਿੱਦੜ-ਬਹੇ,
'ਰਜਬ ਅਲੀ' ਪਿਉਰੀ ਮਿੱਠੇ ਬੋਲ ਇਨਸਾਨਾਂ ਦੇ।

(3)

ਖਿਉਆਲੀ ਜੈਨੇ, ਸਹਿਣੇ ਖੇੜੇ ਦੇ ਪਿਆਰ ਖੋਰੇ,
ਸਿੱਖ ਵਾਲੇ ਹੁਨਰੀ, ਸ਼ਿਕਾਇਤੀ ਲੋਕ ਲੰਮੀ ਦੇ।
ਖੁੱਡੀਏਂ ਜ਼ਨਾਨੀਆਂ ਤੜ੍ਹੀ ਰੱਖਣ ਮਾਲਕਾਂ ਤੇ,
ਚੰਨੂ ਦੇ ਸ਼ਰਾਬੀ ਨਾ ਫ਼ਸਾਦੋਂ ਥੰਮ੍ਹੇ ਥੰਮ੍ਹੀਂ ਦੇ।

'ਰਜਬ ਅਲੀ' ਆਧਨੀਏਂ ਕਹੀਆਂ ਦੀ ਮਸ਼ਹੂਰੀ ਬਾਹਲੀ,
ਝੱਲੀਦੇ ਨ੍ਹੀਂ ਨਖਰੇ ਪਤ੍ਰੂਹੀ-ਖੇੜੇ ਜੰਮੀ ਦੇ।

**(4)**

ਸੰਗਤ ਹਿਸਾਬੀ ਲੋਕ, ਜੈ ਸਿੰਘ ਵਡਿਆਈ-ਖ਼ੋਰ,
ਜੋਧਪੁਰ ਝਾਗੜੂ, ਜ਼ਿਆਦਾ ਗਾਹੜੂ ਦਾਲਾਂ ਦੇ।
ਅਤਰ ਸਿੰਘ ਵਾਲੇ ਵਿੱਚ ਕੁੱਤਿਆਂ ਦੇ ਸ਼ਿਕਾਰੀ ਬਾਹਲੇ,
ਬਾਜ਼ਕ ਮੇਂ ਸ਼ੌਂਕ ਤੂੰਬੇ ਬੀਨ ਖੜਤਾਲਾਂ ਦੇ।
ਨੀਤਨੰਗ ਬਾਂਡੀ, ਲੋਕ ਫੂੱਲੋ ਦੇ ਗਿਆਨੀ ਬਾਹਲੇ,
ਨੰਦ ਗੜ੍ਹ ਰੱਜਿਆ, ਗੁਰੂ ਕੇ ਮਾਰੇ ਕਾਲਾਂ ਦੇ।
ਧੂੰਨੀਕਿਆਂ ਦੇ ਲੋਕ ਬੇਸ਼ਕਲ ਕੁਲ੍ਹ ਦੁਨੀਆਂ ਚੋਂ,
'ਰਜਬ ਅਲੀ' ਚੰਗੇ ਖਾਣ-ਪੀਣ ਨੂੰ ਮੁਹਾਲਾਂ ਦੇ।

**(5)**

ਨਰੂਆਣੇ ਸਖ਼ੀ, ਨਵੇਂ ਪਿੰਡ ਦੇ ਨਰਮ ਬਾਹਲੇ,
ਵਹਿਮਣ ਤੇ ਸਿਵੀਂਏਂ, ਸ਼ੁਕੀਨਣ ਜ਼ਨਾਨੀਆਂ।
ਚੁੱਘਿਆਂ 'ਚ ਬਲ ਵਾਲੇ, ਚੱਕਦੇ ਮੁਘਦਰਾਂ ਨੂੰ,
ਬੱਲੂਆਣੇ ਸੇਠ ਕੁਲ੍ਹ ਦੇਸ 'ਚ ਨਿਸ਼ਾਨੀਆਂ।
ਘੁੱਦੇ ਵਿੱਚ ਗੱਪੀ ਲੋਕ, ਡੂੰਬੇ ਦੇ ਚਹੇਡੀ ਬਾਹਲੇ,
ਬਾਬੂ ਹੁਕਾ ਪੀਣ ਤੇ ਮੀਏਂ ਦੇ ਲਾਉਣ ਭਾਲੀਆਂ।
ਤਿਉਣੇ ਲੋਕ ਸੂਰਮੇ, ਮਦਦ ਦੇਣ ਡਾਕੂਆਂ ਨੂੰ,
'ਰਜਬ ਅਲੀ' ਲੱਕੜਾਂ ਚਰਾਉਣ ਮੁਲਤਾਨੀਆਂ।

**(6)**

ਤੁੰਗਵਾਲੀ ਲੌਂਗੋਵਾਲ ਨਾਂਗੇ, ਫੂਸ ਮੰਡੀ ਦੇ ਕਮਾਊ ਬਾਹਲੇ,
ਗਹਿਰੀ ਲੋਕ ਜ਼ਹਿਰੀ ਤੇ, ਘਲੈਂਟੇ ਜ਼ਿਆਦਾ ਜੱਸੀ ਦੇ।
ਕੱਚੀ ਭੁੱਚੋ ਭਾਈ ਕੀ ਕਛਹਿਰਿਆਂ ਤੇ ਜ਼ੋਰ ਬਾਹਲਾ,
ਭਾਗੂ ਦੇ ਸਰੋਤੇ ਉਹ ਰੁੱਖੇ, ਜੋ ਲੋਕ ਦੱਸੀ ਦੇ।
ਬੀਬੀ ਵਾਲੇ, ਬਾਹਲਾ ਦੁੱਧ ਵੇਚਦੇ ਬਜ਼ਾਰ ਵਿੱਚ,
ਸ਼ਮੀਰ ਘਰ ਵੈਲਾਂ ਦਾ ਪਿਆਕ ਮਹਿਣੇ ਲੱਸੀ ਦੇ।
'ਰਜਬ ਅਲੀ' ਸੱਤ ਲੈਣਾਂ ਪੈਂਦੀਆਂ ਬਠਿੰਡੇ ਵਿੱਚ,
ਰੌਣਕ ਜ਼ਿਆਦਾ ਜਿਉਂ ਭੰਬੋਰ ਸ਼ਹਿਰ ਸੱਸੀ ਦੇ।

**(7)**

ਕਿੰਗਰੇ ਦਲੇਰ, ਮੱਖੀ ਚੂਸ ਨੇ ਥਰਾਜ ਵਾਲੇ,
ਜੰਮਦੇ ਫਲਾਤੂ ਕੁਤਰਨ ਕੰਨ ਸਿਆਣੇ ਦੇ।

ਦਾਨੇ ਵਾਲੇ ਮੂੜ੍ਹ ਤੇ ਗ਼ਰੀਬ ਲੋਕ ਰੱਥੜੀਆਂ ਦੇ,
ਮੜ੍ਹਕ ਵਾਲੇ ਬਾਹਲੇ ਵਿੱਚ ਅਬੁਲ ਖ਼ੁਰਾਣੇ ਦੇ।
ਦਿਉਣ-ਖੇੜੇ ਖਾਂਟ, ਦੱਭ ਵਾਲੀ ਦੇ ਚਲਾਕ ਬਾਹਲੇ,
ਤਪੇ ਖੇੜੇ ਚੋਰ ਅੜੇ ਰਹਿੰਦੇ ਵਿੱਚ ਠਾਣੇ ਦੇ।
ਵੇਚ ਕੇ ਜ਼ਮੀਨਾਂ ਕੁਲ੍ਹ ਲਾਰੀਆਂ ਚਲਾਉਣ ਲੱਗੇ,
'ਰਜਬ ਅਲੀ' ਬੜੇ ਬੇ-ਲਿਹਾਜ਼ ਮਾਹੂਆਣੇ ਦੇ।

**(8)**

ਦਿਉਣ ਬਾਹਲੇ ਲੋਕ ਗਿੱਲਾਂ ਦੇ ਮਿਲਣ ਸਾਰ,
ਹੱਥ ਜੋਗਾ ਨੰਦ ਮੇਂ, ਖ਼ਰਚ ਵੱਲੋਂ ਘੁੱਟੀ ਦੇ।
ਭੋਖੜੇ ਦੇ ਵਿੱਚ ਬਾਹਲੀ ਪਰਖ ਕਵੀਸ਼ਰੀ ਦੀ,
ਤੇ ਗੋਬਿੰਦ ਪੁਰ ਰਹਿ ਅਨੰਦ ਬਾਹਲੇ ਲੁੱਟੀ ਦੇ।
ਨੇਹੀਆਂ ਵਾਲੇ ਦੇ ਦਾਨਿਆਂ 'ਚ ਧਰਨ ਪੈਰੋ
ਕਰਦੇ ਭਜਨ ਦਿਨੇ ਰਾਤ ਝੁੱਬ ਲੁੱਟੀ ਦੇ।
'ਰਜਬ ਅਲੀ' ਬੜੇ ਗੋਨੇਆਣੇ ਦੇ ਸ਼ਰੀਫ਼ ਬਾਹਲੇ,
ਛੋਟੇ ਗੋਨੇਆਣੇ ਦੇ, ਹਮੇਸ਼ਾ ਠਾਣੇ ਕੁੱਟੀ ਦੇ।

## ਭੂਗੋਲ ਦੇ ਕਬਿੱਤ

**(1)**

ਬੀਕਾਨੇਰ ਬੋਤੇ, ਮੱਝਾਂ ਚੰਗੀਆਂ ਬਹੌਲਪੁਰ,
ਸਿੰਧ ਦੀ ਮਦੀਨ, ਲੈਣੇ ਬਲਦ ਹਿਸਾਰ 'ਚੋਂ।
ਨਾਸਕ ਦੇ ਪਾਨ, ਬਾਂਸ ਥਿਆਉਣੇ ਨਾ ਬਰੇਲੀ ਜੈਸੇ,
ਮਥਰਾ ਦੇ ਪੇੜੇ, ਰਿਉੜੀ ਰੁਹਤਕ ਬਜ਼ਾਰ 'ਚੋਂ।
ਕੋਟੇ ਖ਼ੁਰਮਾਨੀ, ਹੈਨਾ ਸਰਦੇ ਪਿਸ਼ੌਰ ਜੈਸੇ,
ਹਿੰਗ ਚੰਗੀ ਲੱਭੇ ਜਾ ਕੇ ਕਾਬਲ ਕੰਧਾਰ 'ਚੋਂ।
ਸੋਮਨਾਥ ਮੋਤੀ, ਹੀਰੇ ਹੈਦਰਾ ਅਬਾਦ ਚੰਗੇ,
'ਬਾਬੂ' ਮੀਲ ਮੀਲ ਤੋਂ ਦਮ੍ਹਕ ਮਾਰੇ ਹਾਰ 'ਚੋਂ।

**(2)**

ਕੌਲੀਆਂ ਭਦੌੜ, ਨਾ ਕੜਾਹਾ ਭਾਈ ਰੂਪੇ ਜੈਸਾ,
ਘਾਂਗੇ ਦਾ ਪਲੰਘ ਹੈ, ਮਸ਼ਹੂਰ ਜੁੱਤੀ ਡੱਲੇ ਦੀ।
ਕੜਮੀਂ ਤੰਬਾਕੋ, ਮਿੱਠੀ ਗਾਜਰ ਚੁਹਾਨ ਕਿਆਂ ਦੀ,
ਆ ਜੇ ਕਰਨਾਲ ਖਾ ਲੱਜ਼ਤ ਦਹੀਂ-ਭੱਲੇ ਦੀ।
ਟੇਸ਼ਨ ਬਠਿੰਡਾ, ਤੇ ਸਰਾਂ ਨਾ ਨੂਰ-ਮਹਿਲ ਜੈਸੀ,
ਤਾਲ ਤਲੰਵਡੀ ਦਾ, ਸਹਾਵੇ ਢਾਬ ਮੱਲੇ ਦੀ।

ਮੇਰਠ ਜਿਹਾ ਗੁੜ, 'ਬਾਬੂ' ਅੰਬ ਨਾ ਅੰਬਾਲੇ ਜੈਸੇ,
ਲਹਿਰੀਏ ਪਟਿਆਲੇ ਤੇ ਜ਼ਨਾਨੀ ਜੋਗੇ-ਰੱਲੇ ਦੀ।

(3)

ਗੱਡੇ ਹੰਢਆਏ, ਸੀਰ ਵਾਲੀ ਦੀ ਗੰਡਾਸੀ ਚੰਗੀ,
ਸਾਰੰਗੀ ਸੰਘੇੜਿਆਂ ਦੀ, ਬਣਨ ਕੂੰਡੇ ਰਾਂਮਤੇ।
ਗੰਢੇ ਇੰਦਗੜ੍ਹ ਦੇ, ਨਕੋਦਰ ਚਿਲਮ ਚੰਗੀ,
ਬੱਸ ਹੋ ਗੀ ਨਾਸ ਦੀ ਗਿੱਦੜ-ਬਹੇ ਗਾਮ ਤੇ।
ਆਧਨੀਏਂ ਕਹੀ ਮੂਲਿਆਂ ਵਾਲੇ ਦੀ ਦਰਾਤੀ ਚੰਗੀ,
ਵਿੱਚੇ ਉੱਚੀ ਰੱਖਦੇ ਬਣਾ ਕੇ ਖਾਨਾ ਲਾਮ੍ਹ ਤੇ।
'ਰਜਬ ਅਲੀ' ਜਿਹੜੇ ਗੋਲੇ ਵਾਲੇ ਦੇ ਫਿਰਾਏ ਬੋਤੇ,
ਹਰ ਮੇਲੇ ਜਾ ਕੇ ਲੱਗ ਜਾਮਦੇ ਇਨਾਮ ਤੇ।

(4)

ਲੋਟ ਘੁਮਿਆਰੇ, ਨਿਉਲ ਰਾਮੇ ਕੇ ਬਣਨ ਚੰਗੇ,
ਲਾਪਰਾਂ ਦੀ ਮੱਕੀ, ਤੇ ਖਿਡੌਣੇ ਚੰਗੇ ਰੋਪੜ ਦੇ।
ਪਉਏ ਭੈਣੀ ਸਾਹਿਬ, ਜੋੜੀ ਬਣੇਂ ਨਾ ਘੜੂੰਏ ਜੈਸੀ,
ਮੱਟ ਜੰਘੀਰਾਣੇ ਦੇ ਬਣਾ ਕੇ ਉਤੋਂ ਚੋਪੜ ਦੇ।
ਕੋਟਲੇ ਦੀ ਮੇਥੀ, ਨਾ ਮਤੀਰਾ ਰਾਜੂਵਾਲ ਜੈਸਾ,
ਮਿੱਠਾ ਲੱਗੇ ਜਾਣੀਂ ਚੱਬ ਜਾਂ ਸਣੇ ਖਰੋਪੜ ਦੇ।
'ਰਜਬ ਅਲੀ' ਸੇਲਾ ਭਾਈ ਕੋਟ ਦਾ ਮਸ਼ਹੂਰ ਬਾਹਲਾ,
ਸਾਰ ਪਾਰ ਲੰਘ ਜੇ ਵਿਚਾਲੇ ਠੋਕਿਆ ਕੋਪੜ ਦੇ।

(5)

ਭੰਗ ਰਿਖੀਕੇਸ਼, ਚਾਹ ਨ ਮਿਲੇ ਡੇਹਰਾਦੂਨ ਜੈਸੀ,
ਭੂਰੀ ਖੇਮਕਰਨ ਦੀ, ਕਸੂਰ ਚੂੜਾ ਦੰਦ ਦਾ।
ਸੰਗਤ ਪਿੱਪਲ, ਲੰਮੀ ਜੈਸੇ ਦਰਵਾਜ਼ੇ ਹੈ ਨਹੀਂ,
ਰੱਖਿਆ ਅਲਹਿਦਾ ਜਿਹਾ ਤਰੀਕਾ ਉੱਚੀ ਕੰਧ ਦਾ।
ਸਫ਼ਾ ਜੰਗ ਭਾਈ ਬਖ਼ਤੌਰ 'ਚ ਬਣਾਉਂਦੇ ਸੋਹਣੇ,
ਛਜਲੀ ਤੇ ਛੱਜ ਚੰਗਾ ਹੁੰਦਾ ਜੋਗਾ ਨੰਦ ਦਾ।
ਤਿਉਂ ਜਣਿਆਂ ਦੇ ਛੰਦ ਹਾਸ-ਰਸ ਦਾ ਨਮੂਨਾ ਇੱਕੋ,
'ਬਾਊ ਜੀ, ਤੇ 'ਮਾਘੀ ਸਿਉਂ, ਮਰਾਝ ਵਾਲੇ 'ਚੰਦ' ਦਾ।

(6)

ਦੱਖਣ ਦਾ ਹੀਰਾ ਚੰਗਾ, ਕਾਬਲੀ ਮਮੀਰਾ ਚੰਗਾ,
ਥਲੀ ਦਾ ਮਤੀਰਾ ਚੰਗਾ, ਕਮਾਦ ਚੰਗੇ ਪੁਆਧ ਦੇ।

ਬਲ੍ਹਦ ਨਗੌਰੀ ਤੇ ਅੰਬਰਸਰ ਜੌਹਰੀ ਚੰਗੇ,
ਲੁੰਗੀਆਂ ਪਿਸ਼ੌਰੀ, ਚੌਲ ਚੰਗੇ ਫ਼ਤਿਆਬਾਦ ਦੇ।
ਆਗਰੇ ਦੇ ਰੋਜ਼ੇ ਚੰਗੇ, ਸ਼ਿਮਲੇ ਦੇ ਨਿਉਜ਼ੇ ਚੰਗੇ,
ਗੰਗਾ ਦੇ ਨਗੋਜੇ ਚੰਗੇ, ਵਧ ਕੇ ਖ਼ਰਾਦ ਦੇ।
ਸਾਦਕੀ ਦੇ ਦਾਨੇ ਚੰਗੇ, ਰੋਹਤਕ ਮਖਾਣੇ ਚੰਗੇ,
ਸਰਸੇ ਪਲਾਣੇ ਚੰਗੇ, 'ਰਜਬ ਅਲੀ' ਆਦਿ ਦੇ।

**(7)**

ਰੋਪੜ ਦੇ ਤਾਲੇ ਚੰਗੇ, ਪਟਿਆਲੇ ਨਾਲੇ ਚੰਗੇ,
ਦਰੀਆਂ ਅੰਬਾਲੇ ਤੇ ਪਿਆਲੇ ਗੁਜਰਾਤ ਦੇ।
ਮੇਰਠ ਦਾ ਗੁੜ੍ਹ, ਗੰਨੇ ਚੰਗੇ ਉੜ ਮੁੜ,
ਜੀ ਜਗਾਧਰੀ ਦੇ ਪੁੜ, ਚੰਗੇ ਲਗਦੇ ਪਰਾਤ ਦੇ।
ਦਿੱਲੀ ਦੇ ਹਕੀਮ, ਕਲਕੱਤੇ ਦੇ ਮੁਨੀਮ ਚੰਗੇ,
ਬੀਕਾਨੇਰੀ ਅਫ਼ੀਮ ਵਿਸਕੀ ਨੂੰ ਕਰ ਮਾਤ ਦੇ।
ਪੈਰਸ ਮਹੱਲ ਤੇ ਲਾਹੌਰ ਵਿੱਚ ਮੱਲ ਚੰਗੇ,
'ਰਜਬ ਅਲੀ' ਫਲ, ਕਸ਼ਮੀਰ ਭਾਂਤ-ਭਾਂਤ ਦੇ।

**(8)**

ਲੁਧਿਆਣੇ ਜ਼ੀਨ ਚੰਗੀ, ਦੁਆਬੇ ਦੀ ਜ਼ਮੀਨ ਚੰਗੀ,
ਸਿੰਧ ਦੀ ਮਦੀਨ ਜੀ ਰੁਹਾਲ ਚਾਲ ਤੁਰਦੀ।
ਹਾਕਮ ਅੰਗਰੇਜ਼, ਤਬਰੇਜ਼ ਦੇ ਦੁਸ਼ਾਲੇ ਚੰਗੇ,
ਦਿੰਦੇ ਦੂਰ ਭੇਜ ਮੇਜ਼ ਕਰਤਾਰਪੁਰ ਦੀ।
ਕੋਇਟੇ ਦੇ ਬਦਾਮ ਤੇ ਕਸੂਰ ਦੇ ਲਗਾਮ ਚੰਗੇ,
ਕਾਨ੍ਹਪੁਰ ਆਮ, ਬਿਲਟੀ ਮੰਗਾ ਲਉ ਧੁਰ ਦੀ।
'ਬਾਊ' ਵਾਰਤਾ ਕਤੇਬੀ, ਚੀਨ ਦੇਸ਼ ਦੀ ਰਕੇਬੀ,
ਤੇ ਬਠਿੰਡੇ ਦੀ ਜਲੇਬੀ, ਜਾਵੇ ਸ਼ਹਿਤ ਵਾਂਗੂੰ ਖੁਰਦੀ।

# ਲੰਬਰਦਾਰ ਮੁਹੰਮਦ ਸ਼ਾਹ ਗੁਰਦਿੱਤੀ ਵਾਲਾ

ਉਨ੍ਹੀਵੀਂ ਸਦੀ ਦੇ ਪਿਛਲੇ ਤਿੰਨ ਦਹਾਕਿਆਂ ਵਿਚ ਅੰਗਰੇਜ਼ ਸਰਕਾਰ ਨੇ ਪੰਜਾਬ ਦਾ ਨਹਿਰੀ ਕਰਣ ਕੀਤਾ, ਜਿੱਥੇ ਪੱਛਮੀ ਪੰਜਾਬ ਦੀਆਂ ਬਾਰਾਂ ਵਿਚ ਨਹਿਰਾਂ ਕੱਢ ਕੇ ਮੁਰੱਬੇ ਕੱਟ ਕੇ, ਅੰਗਰੇਜ਼ਾਂ ਨੇ ਆਪਣੇ ਹਿਮਾਇਤੀਆਂ ਨੂੰ ਜਗੀਰਾਂ ਅਤੇ ਪੂਰਬੀ ਪੰਜਾਬ ਦੇ ਜ਼ਿਲ੍ਹਿਆਂ ਦੇ ਜੱਟਾਂ ਨੂੰ ਆਬਾਦ ਕਰਨ ਲਈ ਜ਼ਮੀਨਾਂ ਦਿੱਤੀਆਂ, ਓਸੇ ਪ੍ਰੋਗ੍ਰਾਮ ਦੇ ਅੰਤਰਗਤ ਸਤਲੁਜ ਦੀ ਫ਼ਿਰੋਜ਼ਪੁਰੀ ਬੇਟ ਵਿਚ ਹੜ੍ਹਾਂ ਦੇ ਪਾਣੀ ਨੂੰ ਆਬਪਾਸ਼ੀ ਲਈ ਵਰਤਣ ਲਈ ਬਰਸਾਤੀ ਨਹਿਰਾਂ ਬਣਾਉਣ ਦੀ ਯੋਜਨਾ ਉਲੀਕੀ ਗਈ। ਜਿਸਨੂੰ ਅਮਲੀ ਰੂਪ ਦੇਣ ਲਈ ਤਤਕਾਲੀਨ ਅੰਗਰੇਜ਼ ਡਿਪਟੀ ਕਮਿਸ਼ਨਰ ਕਰਨਲ ਗਰੇ ਨੇ ਬੜੇ ਸਿਰੜ-ਭਰੀ ਭੂਮਿਕਾ ਨਿਭਾਈ। ਉਹ ਨਹਿਰਾਂ ਦੀ ਖੁਦਾਈ ਸਮੇਂ ਸਾਰੇ ਇਲਾਕੇ ਵਿੱਚ ਘੋੜੇ ਉਤੇ ਘੁੰਮ ਕੇ ਨਿਗਰਾਨੀ ਕਰਿਆ ਕਰਦਾ ਸੀ। ਇਨ੍ਹਾਂ ਗਰੇ ਨਹਿਰਾਂ ਨੇ ਫ਼ਿਰੋਜ਼ਪੁਰੀ ਬੇਟ ਨੂੰ ਜ਼ਰਖ਼ੇਜ਼ੀ ਪੱਖੋਂ ਬੇਹੱਦ ਖ਼ੁਸ਼ਹਾਲ ਕਰ ਦਿੱਤਾ। ਜਿਸ ਦੇ ਸ਼ੁਕਰਾਨੇ ਵਜੋਂ ਤਹਿਸੀਲ ਜ਼ੀਰਾ ਦੇ ਪਿੰਡ ਗੁਰਦਿੱਤੀ ਵਾਲਾ ਦੇ ਨਿਵਾਸੀ ਸਯਦ ਮੁਹੰਮਦ ਸ਼ਾਹ ਲੰਬਰਦਾਰ ਨੇ ਇਕ ਕਿੱਸਾ "ਸ਼ੁਕਰੀਆ ਅਨਹਾਰ ਫ਼ਿਰੋਜ਼ਪੁਰ" ਜ਼ੀਰੇ ਦੇ ਤਹਿਸੀਲਦਾਰ ਸ. ਫਤਹਿ ਸਿੰਘ ਦੀ ਪ੍ਰੇਰਣਾ ਨਾਲ ਲਿਖਿਆ। ਇਸਦੇ ਇਵਜ਼ਾਨੇ ਵਿਚ ਉਸਨੂੰ ਪਾਣੀ ਦਾ ਸੁਤੰਤਰ ਮੋਘਾ ਦਿੱਤਾ ਗਿਆ। ਇਹ ਕਿੱਸਾ ਜ਼ਿਲ੍ਹਾ ਫ਼ਿਰੋਜ਼ਪੁਰ ਦੇ **1915** ਦੇ ਗਜ਼ਟੀਅਰ ਦੀ ਅੰਤਿਕਾ ਵਿਚ ਮੂਲ ਰੋਮਨ ਅਤੇ ਅਨੁਵਾਦ ਰੂਪ ਵਿਚ ਪ੍ਰਕਾਸ਼ਿਤ ਹੋਇਆ।

ਜਦੋਂ ਕਰਨਲ ਗਰੇ ਨੂੰ, ਦੂਜੀ ਵਾਰ ਫ਼ਿਰੋਜ਼ਪੁਰ ਜ਼ਿਲ੍ਹੇ ਦਾ ਡੀ. ਸੀ. ਬਣਨ ਲਈ ਬੁਲਾਇਆ ਗਿਆ ਤਾਂ ਉਸਦੇ ਸੁਆਗਤੀ ਸਮਾਗਮ ਵਿਚ ਇਹ ਕਿੱਸਾ, ਭਾਰੀ ਇਕੱਠ ਵਿਚ ਪੜ੍ਹਿਆ ਗਿਆ ਅਤੇ ਇਸਦਾ ਅਨੁਵਾਦ ਕਰਨਲ ਗਰੇ ਨੂੰ ਪੇਸ਼ ਕੀਤਾ ਗਿਆ। ਇਸ ਕਿੱਸੇ ਬਾਰੇ, ਪੰਜਾਬੀ ਸਾਹਿਤ ਦੇ ਇਤਿਹਾਸਾਂ ਵਿਚ ਕਿਧਰੇ ਵੀ ਜ਼ਿਕਰ ਨਹੀਂ ਮਿਲਦਾ। ਜਦੋਂ ਡਾ. ਹਮਰਾਹੀ ਨੇ "ਪੰਜਾਬੀ ਕਿੱਸਾ ਕਾਵਿ ਨੂੰ ਜ਼ਿਲ੍ਹਾ ਫ਼ਿਰੋਜ਼ਪੁਰ ਦੀ ਦੇਣ" ਦੇ ਸੰਬੰਧ ਵਿਚ ਮੈਨੂੰ ਦੱਸਿਆ ਤਾਂ ਮੈਨੂੰ ਇਹ ਕਿੱਸਾ ਪ੍ਰਕਾਸ਼ਿਤ ਕਰਨ ਦੀ ਪ੍ਰੇਰਣਾ ਹੋਈ। ਮੈਂ ਪੰਜਾਬੀ ਸਾਹਿਤ ਦੇ ਵਿਦਵਾਨਾਂ ਨੂੰ, ਵਿਸ਼ੇਸ਼ ਕਰਕੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਅਤੇ ਭਾਸ਼ਾ ਵਿਭਾਗ ਦੇ ਅਧਿਕਾਰੀਆਂ ਨੂੰ ਬੇਨਤੀ ਕਰਾਂਗਾ ਕਿ ਅੰਗਰੇਜ਼ੀ ਕਾਲ ਵਿਚ ਪ੍ਰਕਾਸ਼ਿਤ ਹੋਏ, ਜ਼ਿਲ੍ਹਾ ਗਜ਼ਟੀਅਰਾਂ, ਸੈਂਟਲਮੈਂਟ ਰੀਪੋਰਟਾਂ ਅਤੇ ਤਹਿਸੀਲ ਮੈਨੂਅਲਾਂ ਵਿਚ ਛਪੀਆਂ ਤਤਕਾਲੀਨ ਪੰਜਾਬੀ ਲਿਖਤਾਂ ਨੂੰ ਲੱਭ, ਭਾਲ ਕੇ ਪ੍ਰਕਾਸ਼ਿਤ ਕਰਨ। ਇਹ ਪੰਜਾਬੀਅਤ ਦੀ ਬਹੁਤ ਵੱਡੀ ਸਾਹਿਤਕ ਸੇਵਾ ਹੋਵੇਗੀ।

## ਸ਼ੁਕਰੀਆ ਅਨਹਾਰ ਫ਼ਿਰੋਜ਼ਪੁਰ

ਜਨਵਰੀਉਂ ਪੱਚਸਵੀਂ, ਸਨ ਅਠਾਰਾਂ ਸੌਂ।
ਹੋਰ ਇਕਾਸੀ [1] ਨਾਲ ਹਨ, ਦਿਲ ਨੇ ਕੀਤਾ ਰੌਂ।
ਗਰੇ ਸਾਹਿਬ ਚੜ੍ਹ ਜ਼ੀਰੀਉਂ, ਚੱਬੇ ਕਰੇ ਮੁਕਾਮ।
ਗੁੰਨਾ ਗੂੰ [2] ਲੋਕ ਸਨ, ਹੋਇ ਕਚਹਿਰੀ ਆਮ।
ਫਤਹਿ ਸਿੰਘ ਤਸੀਲਦਾਰ, ਲੁਤਫ਼-ਵਾਹ-ਅਤਾ [3]।
ਸੀ ਅੰਦਰ ਇਕ ਡਿਉਢੀ, ਦੇ ਰੌਣਕ-ਅਫਜ਼ਾ [4]।
ਜਦ ਮੈਂ ਗਿਆ ਸਲਾਮ ਨੂੰ, ਹੋਇਆ ਦੂਰ ਅਫ਼ਸ਼ਾਨ [5]।
"ਸ਼ਾਹ ਜੀ ਪੰਚੀ [6] ਆਪਣੀ, ਦਾ ਕੁਛ ਕਰੋ ਬਿਆਨ।
ਅੱਗੇ ਵੀ ਮੈਂ ਕਿਹਾ ਸੀ, ਤੈਨੂੰ ਬਾ-ਤਕਰਾਰ [7]।
ਸ਼ਾਹ ਜੀ ਕਰ ਤਸਨੀਫ਼ [8] ਤੂੰ, ਇੱਕ ਕਿੱਸਾ ਅਨਹਾਰ।
ਜਦ ਤੈਂ ਕਿੱਸਾ ਜੋੜ ਕੇ, ਹੱਛੋਂ ਕੀਤਾ ਰਾਸ।
ਤਾਂ ਮੈਂ ਲੰਡਨ ਭੇਜਸਾਂ, ਗਰੇ ਸਾਹਿਬ ਦੇ ਪਾਸ।
ਗਰੇ ਸਾਹਿਬ ਨੂੰ ਰੱਬ ਨੇ, ਮੁੜ ਕੇ ਆਂਦਾ ਫੇਰ।
ਸ਼ੁਕਰੀਆ ਅਨਹਾਰ ਵਿਚ, ਤੂੰ ਵੀ ਨਾ ਕਰ ਦੇਰ।
ਓਹੋ ਸਾਹਿਬ ਗਰੇ ਹੈ, ਜੋ ਮੂਜਦ [9] ਅਨਹਾਰ।
ਨਹਿਰਾਂ ਲਹਿਰਾਂ ਮਾਰਸਨ, ਲੱਗਣ ਰੰਗ ਬਹਾਰ।
ਜਿਸਨੂੰ ਮਲਕਾ ਬਖ਼ਸ਼ਿਆ, ਜਿਸਨੂੰ ਸਾਵਾਂ ਖ਼ਿਤਾਬ।
"ਗਰੇ ਸਟਾਰ ਆਫ਼ ਇੰਡੀਆ", ਤਾਰਾ ਪਾਸ ਮਹਿਤਾਬ [10]।
ਵਿਚ ਭੜਾਣੇ [11] ਕਲ੍ਹ ਨੂੰ, ਸਾਹਿਬ ਕਰੂ ਮੁਕਾਮ।
ਵਿਚ ਵਿਚ ਦੌਲਤਵਾਹ ਦੇ, ਜਾਸੀ ਫਾਰਖ [12] ਨਾਮ।
ਮੈਂ ਸੁਣ ਕੇ ਦਿਲ ਆਪਣੇ, ਅੰਦਰ ਰੱਖੀ ਗੱਲ।
ਫਜ਼ਰੇ [13] ਕੱਸੀ ਪਾਸ ਜਾ, ਬੈਠਾਂ ਰਸਤਾ ਮੱਲ।
ਬੈਠੇ ਨੂੰ ਸਨ ਗੁਜ਼ਰਦੇ, ਸੈ ਸੈ ਫਿਕਰ ਖ਼ਿਆਲ।
ਘਾਟਾ ਨਹਿਰਾਂ ਬਾਰਸ਼ਾਂ, ਵੱਡਾ ਖ਼ਰਚ ਅਯਾਲ [14]।
ਗਰੇ ਸਾਹਿਬ ਦੇ ਹੌਂਸਲੇ, ਕੀਤੀ ਤਬਅ [15] ਰਜੂਅ [16]।
ਹੋਏ ਮੇਰੇ ਅੰਦਰੋਂ, ਹੋਏ ਦੋ ਬੈਂਤ ਸ਼ੁਰੂ।
"ਮੁਹੰਮਦ ਸ਼ਾਹ ਕਿਉਂ ਚੁੱਪ ਹੈਂ, ਫਿਕਰ ਅੰਦੇਸ਼ਾ ਛੋੜ।
ਗਰੇ ਸਾਹਿਬ ਦੇ ਅਹਿਦ [17] ਵਿਚ, ਤੈਨੂੰ ਕਾਹਦੀ ਥੋੜ।
ਕੱਸੀ ਤੇਰੀ ਵਗ ਪਊ, ਲੱਗੂ ਫਸਲ ਖਰੀਫ਼।
ਖ਼ੁਦ ਬਾਨੀ ਅਨਹਾਰ ਦਾ, ਲੈ ਆਇਆ ਤਸ਼ਰੀਫ਼।

---

1. 25 ਜਨਵਰੀ 1881। 2. ਬੇਸ਼ੁਮਾਰ। 3. ਅਨੰਦ ਵਾਲਾ। 4. ਰੌਣਕ ਵਿਚ ਵਾਧਾ ਕਰਨ ਵਾਲਾ। 5. ਅਫ਼ਸੋਸ, ਗਮ। 6. ਪੰਚ ਹੋਣ ਦਾ ਭਾਵ ਨੰਬਰਦਾਰੀ ਦਾ। 7. ਵਾਰ ਵਾਰ ਕਹਿਣਾ, ਜ਼ੋਰ ਦੇ ਕੇ ਕਹਿਣਾ। 8. ਲਿਖਤ ਕਰ ਅਰਥਾਤ ਕਾਵਿ ਰਚਨਾ ਕਰ। 9. ਨਹਿਰ ਨੂੰ ਜਾਰੀ ਕਰਨ ਵਾਲਾ। 10. ਚੰਦਰਮਾ। 11. ਫ਼ਿਰੋਜ਼ਪੁਰ ਦਾ ਪਿੰਡ। 12. ਸੁਲੱਖਣਾ। 13. ਸਵੇਰੇ ਵੇਲੇ ਹੀ। 14. ਪਰਿਵਾਰ ਦਾ। 15. ਖਿਆਲ। 16. ਧਿਆਨ ਹੋਣਾ। 17. ਰਾਜ ਵਿਚ।

ਖ਼ੁਸ਼ਕ ਨਹਿਰ ਵਿਚ ਆਉਂਦਾ, ਸਾਹਿਬ ਬਹਰ ਅਜ਼ੀਮ[1]।
ਦੂਰੋਂ ਡਿੱਠਾ ਅਰਜ਼ ਮੈਂ, ਕੀਤੀ ਬਾ-ਤਜ਼ੀਮ[2]।
"ਤੂੰ ਹੈਂ ਤਾਰਾ ਸਲਤਨਤ, ਮਲਕਾ ਬਦਰ ਮਨੀਰ[3]।
ਮੇਰੀ ਕੱਸੀ ਖ਼ੁਸ਼ਕ ਨੂੰ, ਨਜ਼ਰੋਂ ਬਖ਼ਸ਼ੇਂ ਨੀਰ।
ਹਾਕਿਮ ਆਦਿਲ ਰਹਿਮ ਦਿਲ, ਰਈਅਤ ਦੇ ਗ਼ਮਖਾਰ[4]।
ਮੂੰਹੀਂ ਕੱਸੀ ਠੱਲਿਆ, ਘੋੜਾ ਖ਼ੁਸ਼-ਰਫਤਾਰ।
ਮੂੰਹੀ ਕੱਸੀ ਵੇਖਿਆ, ਹੈਸੀ ਵਿਚ ਫਰਾਜ਼।
ਕੱਸੀ ਵਿੱਚ ਨਾਸ਼ੇਬ[5] ਦੇ, ਜਾਵੇ ਦੂਰ ਦਰਾਜ਼।
ਮੈਂ ਉਹ ਦੋਨੋਂ ਬੈਤ ਫਿਰ ਕੀਤੇ ਨਜ਼ਰ-ਗੁਜ਼ਾਰ।
ਸੁਣ ਕੇ ਇਹ ਫ਼ੁਰਮਾਇਆ, ਅੱਛੀ ਕੀਤੀ ਕਾਰ।
ਦੋਨਾਂ ਕੋਹਾਂ ਦੇ ਫਾਸਲੇ, ਦਿੱਤਾ ਮੇਰਾ ਗਾਉਂ।
ਲੈ ਜਾਈਂ ਇਸ ਕੱਸੀਉਂ, ਹੋਇਆ ਮੇਰਾ ਨਾਉਂ।
ਫਤਹਿ ਸਿੰਘ ਤਹਿਸੀਲਦਾਰ, ਨਾਲ ਆਇਆ ਮੌਜੂਦ।
ਜਿਸਨੂੰ ਮੇਰਾ ਹਾਲ ਸੀ, ਰੋਸ਼ਨ ਤੇ ਮਸ਼ਬੂਦ।
ਮੁੜ ਕੀਤੀ ਤਾਕੀਦ, "ਆਹ ਸ਼ਾਹ ਜੀ ਮਰਦ ਸ਼ਰੀਫ਼।
ਸ਼ੁਕਰੀਆ ਅਨਹਾਰ ਦਾ, ਕਰ ਜਲਦੀ ਤਸਨੀਫ਼[6]।
ਨਹਿਰਾਂ ਦਾ ਇਹ ਸਿਲਸਿਲਾ, ਖ਼ਲਕਤ ਰੱਖੇ ਯਾਦ।
ਕੀਤਾ ਸਾਹਿਬ ਗਰੇ ਨੇ, ਨਹਿਰਾਂ ਨੂੰ ਇਜ਼ਾਦ।
ਸ਼ਾਇਦ ਹਿੰਦੀ ਵਿਚ ਆਪਣੇ ਤੂੰ ਸਬਕਤ ਲੈ ਜਾ।
ਮੇਰੀ ਕੁਲ੍ਹ ਮੁਰਾਦ ਹੈ, ਤੂੰ ਅੰਜਮਨ ਪਹੁੰਚਾ।
ਕਰਕੇ ਕਿੱਸਾ ਖ਼ਤਮ ਇਹ, ਜ਼ੀਰੇ ਹਾਜ਼ਿਰ ਹੋ।
ਸਾਰਾ ਤੈਥੋਂ ਸੁਣਨ ਦੇ, ਗਰੇ ਸਾਹਿਬ ਖ਼ੁਸ਼ ਖੋ।
ਖ਼ੁਦ ਮੇਰੀ ਵੀ ਮੁੱਦਤੋਂ, ਦਿਲ ਦੀ ਏਹੀ ਗਰਜ਼।
ਤਾਨ-ਸ਼ੁਕਰੀਆ ਜੋੜਨਾ, ਜੱਟਾ ਵਾਜ਼ਿਫ਼ ਫਰਜ਼।
ਬਿਸਮਿਲਾ ਜ਼ਬਾਨ ਤੋਂ, ਕੀਤੀ ਜਦੋਂ ਸ਼ੁਰੂ।
ਸ਼ੁਕਰੀਆ ਅਨਹਾਰ ਵੱਲ, ਹੋਇਆ ਤਬਾਅ ਰਜ਼ੂਅ।
"ਮੁਹੰਮਦ ਸ਼ਾਹ, ਕਿਉਂ ਚੁੱਪ ਹੈਂ, ਫਿਕਰ ਅੰਦੇਸ਼ਾ ਛੋੜ।
ਸ਼ੁਕਰੀਆ ਅਨਹਾਰ ਦਾ, ਤੂੰ ਇਕ ਕਿੱਸਾ ਜੋੜ।
ਗਰੇ ਸਾਹਿਬ ਦਾ ਆਂਵਣਾ, ਖ਼ਲਕਤ ਰੱਖੇ ਯਾਦ।
ਨਹਿਰਾਂ ਵਰਗੀਆਂ ਕਿਸ ਤਰ੍ਹਾਂ, ਹੋਇਆ ਦੇਸ਼ ਅਬਾਦ।
ਤੂੰ ਹੈ ਮੁੱਢ ਕਦੀਮ ਦਾ, ਅੱਛਾ ਵਾਕਿਫ਼ ਕਾਰ।
ਸ਼ਾਇਰ ਅਖਵਾਉਂਦਾ ਆਦਮੀ, ਨਾਲੇ ਨੰਬਰਦਾਰ।
ਡਿੱਠਾ ਏਹ ਫ਼ਿਰੋਜ਼ਪੁਰ, ਸਿੱਖਾ ਸ਼ਾਹੀ ਵਿੱਚ।

1. ਮਹਾਨ, ਵੱਡਾ। 2. ਵਡਿਆਈ, ਸਨਮਾਨ। 3. ਚੌਧਵੀਂ ਦਾ ਚੰਦ। 4. ਜਨਤਾ ਦਾ ਦੁੱਖ ਸਮਝਣ ਵਾਲਾ। 5. ਨੀਵੀਂ ਹੋ ਕੇ। 6. ਕਾਵਿ ਰਚਨਾ ਕਰਨੀ।

ਕਿਲਾ ਪੁਰਾਣਾ ਪਿਆ ਸੀ, ਢੱਠਾ ਰੋੜ ਗਰੱਚ।
ਮਾਈ ਲਛਮਣ ਕੌਰ[1] ਦੀ, ਡਿੱਠੀ ਤੈਂ ਸਰਕਾਰ।
ਲੋਕ ਸਾਹਿਬ[2] ਛਾਉਣੀ ਦੀ, ਪਾਈ ਨੀ ਧਮਕਾਰ।
ਬਖ਼ਸ਼ੀ ਸਾਹਿਬ 'ਵੇਡਣਾ' ਹੋਣਾਂ, ਫੇਰ ਵਾਰੂਦ।
ਸ਼ੇਰ ਅਲੀ ਦੀਵਾਨ ਨੂੰ, ਨਾਜ਼ਿਮ ਕਰਨਾ ਖ਼ੂਬ।
ਕਲਾਰਕ ਸਾਹਿਬ ਲਾਉਣੇ, ਪਿੱਛੋਂ ਤੰਬੂ ਖਿੱਚ।
ਵਿਚ ਆਬਾਦੀ ਸ਼ਹਿਰ ਦੇ, ਮੂਲ ਨਾ ਹੋਣਾ ਜਿੱਚ।
ਅਠਾਰਾਂ ਸੌ ਤੇ ਸੈਂਤੀ, ਸਨ ਈਸਵੀ ਵਿੱਚ।
ਰਕਬੇ ਸਾਰੇ ਕੱਛ ਕੇ, ਲਏ ਨੇ ਨਕਸ਼ੇ ਖਿੱਚ।
ਹੱਥੀਂ ਪਟਾ ਪਾੜ ਕੇ, ਕਰ ਲਏ ਨੰਬਰਦਾਰ।
ਫਿਰ ਪਿੱਛੋਂ ਮੁੜ ਜਾਵਣਾ, ਜਲਦੀ ਪਾਈ ਤਕਰਾਰ।
ਲਾਰੰਸ ਸਾਹਿਬ[3] ਆਉਣਾ ਓਸਦੇ ਪਿੱਛੇ ਜਾਣ ....

**(2)**

ਬੰਦੋਬਸਤ ਕਰ ਸਰਸਰੀ, ਹੱਥੀਂ ਪਟਾ ਪਾੜਾ।
ਨਾਲ ਸ਼ੁਜਾ ਉਲ ਮੁਲਕ[4] ਦੇ, ਜਾਣਾ ਕਾਬੁਲ ਦਾ।
ਉਸਦੇ ਪਿੱਛੋਂ ਆਉਣਾ, ਜੱਜ ਸਾਹਿਬ ਦਾ ਫੇਰ।
ਨਾਮ 'ਨਿਕਲਸਨ' ਓਸਦਾ, ਰਹਿਣਾ ਮੁੱਦਤ ਢੇਰ।
ਹੈਗਮੈਨ ਲਾਹੌਰ ਸੀ, ਜੱਜ ਸਾਹਿਬ ਨੂੰ ਮੌਤ।
ਵਿਚ ਲੜਾਈ ਮੁੱਦਕੀ[5] ਦੇ, ਆ ਕਰ ਹੋਈ ਫੌਤ।
ਜਦ ਮਲਕਾ ਦੇ ਲਸ਼ਕਰਾਂ, ਕੀਤਾ ਫਤਹਿ ਲਾਹੌਰ।
ਚੜ੍ਹਦੇ ਲਹਿੰਦੇ ਹੋ ਗਿਆ, ਫੇਰ ਮਲਕਾ ਦਾ ਦੌਰ।
ਹੋ ਫਾਰਿਗ ਹੰਗਾਮੀਉਂ, ਅਕਨੂੰ ਸਾਹਿਬ[6] ਨਾਮ।
ਕੋਟ ਸਾਹਿਬ[7] ਦੇ ਬਾਗ ਵਿਚ, ਕਰੇ ਕਚਹਿਰੀ ਆਮ।
ਉਸਦੇ ਪਿੱਛੋਂ "ਡੇਨੇਲ ਸਾਹਿਬ", ਆਇਆ ਹੋਰ।
ਵਿਚ ਪੁਰਾਣੇ ਕਿਲ੍ਹੇ ਦੇ, ਬਹੇ ਕਚਹਿਰੀ ਜੋਰ।
ਕਬਰ ਨੂਰ ਸ਼ਾਹ ਵਾਲੇ ਦੀ, ਪੈਵਸਤਾ ਦਾਲਾਨ।
ਓਥੇ ਕਰੇ ਕਚਹਿਰੀਆਂ, ਢੁੱਕੇ ਖ਼ਲਕਤ ਆਮ।
ਜਿਤਨੀ ਉੱਚੀ ਕਬਰ ਹੈ, ਹੈਗੇ ਕਰਨ ਸ਼ੁਮਾਰ।

---

1. ਸਰਦਾਰਨੀ ਲਛਮਣ ਕੌਰ ਜੋ ਫ਼ਿਰੋਜ਼ਪੁਰ ਦੀ ਹਾਕਿਮਾ ਸੀ, ਇਹ 1835 ਈ. ਵਿਚ ਸੁਰਗਵਾਸ ਹੋ ਗਈ। 2. ਵਿਚਾਰ ਹੈ ਕਿ ਇਹ ਭਾਵ ਲਾਰਡ ਲੋਕ ਤੋਂ ਲਿਆ ਹੈ। 3. ਕੈਪਟਨ ਐਚ. ਐਮ. ਲਾਰੰਸ, ਜਿਸਨੇ ਸੈਟਲਮੈਂਟ ਦੀ ਸਮਰੀ (summary) ਤਿਆਰ ਕੀਤੀ ਹੈ। 4. ਕਾਬਲ ਦਾ ਅਮੀਰ, ਸ਼ੁਜਾਅ-ਉਲ-ਮੁਲਕ ਦਾ ਫ਼ਿਰੋਜ਼ਪੁਰ ਪਹਿਲੀ ਅਫ਼ਗਾਨ ਲੜਾਈ ਵੇਲੇ ਆਰੰਭਿਕ ਕੇਂਦਰ ਸੀ। 5. ਜ਼ਿਲਾ ਫ਼ਿਰੋਜ਼ਪੁਰ ਦਾ ਨਗਰ, ਜਿੱਥੇ ਸਿੰਘਾਂ ਤੇ ਫ਼ਰੰਗੀਆਂ ਦੀ ਪਹਿਲੀ ਜੰਗ ਹੋਈ ਸੀ। 6. ਇਸਦਾ ਅੰਗਰੇਜ਼ੀ ਵਿਚ ਪੂਰਾ ਨਾਮ Mr. P.A. Vans Agnew ਸੀ। 7. ਮਿ. ਕੋਟ, ਇਕ ਪ੍ਰਸਿੱਧ ਠੇਕੇਦਾਰ ਸੀ, ਜਿਸਦੀ ਫ਼ਿਰੋਜ਼ਪੁਰ ਦੇ ਦੁਆਲੇ ਬਹੁਤ ਜ਼ਮੀਨ ਸੀ।

ਫਰਸ਼ ਸਾਰਾ ਉਸ ਕਿਲ੍ਹੇ ਦਾ, ਸੀ ਉਸਦੇ ਹਮਵਾਰ[1]।
ਬਰਾਊਨ ਸਾਹਿਬ ਆ ਗਿਆ ਉਸਦੇ ਪਿੱਛੋਂ ਫੇਰ।
ਕੱਛ ਪਵਾਈ ਜ਼ਿਮੀ ਦੀ, ਜ਼ਰਾ ਨਾ ਕੀਤੀ ਦੇਰ।
ਵਣਜਣ ਵਾਲੀ ਕੱਛ ਓਹ, ਹੈ ਸਾਰੀ ਮਸ਼ਹੂਰ।
ਮੈਂ ਵੀ ਦੋਨੋਂ ਕੱਛੀਆਂ, ਜਾ ਕੇ ਬਿਲਾ ਕਸੂਰ[2]।
ਬੰਦੋਬਸਤ ਕਰ ਸਰਸਰੀ, ਮੋਹਰੀ ਪਟਾ ਲਿਆ।
ਲੰਬਰਦਾਰ ਬੁਲਾਇ ਕੇ, ਦਿੱਤੇ ਹੱਥੀਂ ਚਾ।
ਤੇਰਾਂ ਆਹੀ ਮਾਰਚੋਂ, ਸਨ ਅਠਾਰਾਂ ਸੌ।
ਤੇ ਅਠਤਾਲੀ ਨਾਲ ਹਨ, ਜਿਸ ਵਿਚ ਰਲਾ ਨ ਜੌਂ।[3]
ਗੁਰਦਿੱਤੀ ਵਾਲੇ[4] ਦਾ ਪਟਾ, ਮੈਂ ਮਿਲਿਆ ਜਾਣ।
ਪਾਸ ਮੇਰੇ ਮੌਜੂਦ ਹੈ, ਤਾਂ ਇਹ ਰਿਹਾ ਧਿਆਨ।
ਪਿਛੇ ਉਸ 'ਬਰਾਂਤ ਰਾਤ'[5], ਸਾਹਿਬ ਆਇਆ ਜਾਣ।
ਮੁੱਦਤ ਬਹੁਤ ਦਰਾਜ਼[6] ਤੱਕ, ਰਿਹਾ ਹੁਕਮਰਾਨ।
**(ਇਥੋਂ ਅੱਗੇ ਹੱਥ ਲਿਖਤ ਤੋਂ ਪੜ੍ਹਿਆ ਨਹੀਂ ਗਿਆ)**
ਉਸਦੇ ਪਿੱਛੋਂ ਆ ਗਿਆ, ਕਰੀਪਾਸ ਸਾਹਿਬ ਫੇਰ।
ਉਹ ਵੀ ਮਿਸਲ ਬਰਾੜ ਰੱਤ, ਰਿਹਾ ਮੁੱਦਤ ਢੇਰ।
ਜਿਸਦੇ ਪਿੱਛੋਂ ਆਉਂਦਾ, ਫੇਰ ਸਾਹਿਬ ਮਕਸੂਲ[7]।
ਵਿਚ ਅਬਾਦੀ ਸ਼ਹਿਰ ਦੀ, ਰਹਿੰਦਾ ਸੀ ਮਸ਼ਗੂਲ[8]।
ਹੀਰਾ ਮੰਡੀ ਪਾਈ ਗਈ, ਹਸਬ ਉਸਦੇ ਇਰਸ਼ਾਦ[9]।
ਨਾਲੇ ਸੀ ਬਣਵਾਇਆ, ਦਰਵਾਜ਼ਾ ਬਗਦਾਦ[10]।
ਨਾਕਾਸ ਸਾਹਿਬ ਆ ਗਿਆ, ਉਸਦੇ ਪਿੱਛੋਂ ਫੇਰ।
ਸਾਹਿਬ ਜ਼ਿਲ੍ਹਾ ਫ਼ਿਰੋਜ਼ਪੁਰ, ਰਹਿਆ ਥੋੜੀ ਦੇਰ।
ਸੜਕਾਂ ਤੇ ਬਾਗੀਚੀਆਂ, ਦਾ ਸੀ ਉਸਨੂੰ ਸ਼ੌਕ।
ਗਿਰਦ-ਬ-ਗਿਰਦ ਫ਼ਿਰੋਜ਼ਪੁਰ, ਬਾਗਾਂ ਪਾਇਆ ਫੌਂਕ[11]।
ਸ਼ਹਿਰੋਂ ਜਾਵੇ ਛਾਵਣੀ, ਜੇਹੜੀ ਠੰਡੀ ਸੜਕ।
ਰੌਣਕ ਦਿੱਤੀ ਏਸ ਨੂੰ, ਨਾਲ ਬਗੀਚੀ ਭਰਕ।
ਯਾਨੀ ਠੰਡੀ ਸੜਕ ਦੀ, ਉਸ ਬਣਵਾਈ ਜਾਨ।
ਦੋਨੋਂ ਤਰਫ਼ੀਂ ਸੜਕ ਦੇ, ਲਾਇਆ ਚਮਨਸਤਾਨ[12]।
ਮਲਕਾ ਦੇ ਇਕਬਾਲ ਨੇ, ਐਸੀ ਕੀਤੀ ਗੌਰ।
ਉੱਜੜ ਖੇੜਾ[13] ਬਣ ਗਿਆ, ਵਾਂਗੂ ਸ਼ਹਰ ਲਾਹੌਰ।

---

1. ਬਰਾਬਰ। 2. ਬਿਨਾਂ ਗਲਤੀ ਤੋਂ, ਠੀਕ ਠੀਕ। 3. 13 ਮਾਰਚ 1848, ਜੋ ਬਿਲਕੁਲ ਦਰੁਸਤ ਹੈ। 4. ਗੁਰਦਿੱਤੀ ਵਾਲੇ ਕਵੀ ਮੁਹੰਮਦ ਸ਼ਾਹ ਦਾ ਆਪਣਾ ਪਿੰਡ ਹੈ। 5. ਸੈਟਲਮੈਂਟ ਆਫ਼ੀਸਰ, ਮਿ. ਈ. ਐਲ. ਬਰਾਂਡਰੈੱਥ (Mr. E. L. Brandreth) 6. ਲੰਬੇ ਸਮੇਂ ਤੱਕ। 7. ਇਸਦਾ ਪੂਰਾ ਨਾਮ Captin Maxwell ਸੀ। 8. ਕੰਮ ਵਿਚ ਲੀਨ ਰਹਿਣਾ। 9. ਉਸਦੇ ਖ਼ਿਆਲਾਂ ਦੇ ਅਨੁਸਾਰ। 10. ਫ਼ਿਰੋਜ਼ਪੁਰ ਸ਼ਹਿਰ ਵਿਚ ਬਗਦਾਦੀ ਗੇਟ। 11. ਬਹੁਤਾਤ। 12. ਬਾਗ। 13. ਉਜੜਿਆ ਹੋਇਆ ਪਿੰਡ।

ਦੂਜੀ ਵਾਰੀ ਆਉਂਦਾ, ਫੇਰ ਸਾਹਿਬ ਮਕਸੂਲ।
ਸੁੱਕੜ ਢੇਰਾ[1] ਦਾ ਰਿਹਾ, ਓਹੋ ਮੰਦਾ ਸੂਲ[2]।
ਖੂਹਾਂ ਬਾਝ ਨਾ ਖੇਤੀਆਂ, ਬਾਰਸ਼ ਕਾਲ ਮਦੂਮ।
ਸੁੱਕਾ ਭੁਰਨਾ ਮਾਮਲਾ, ਹਾਲ ਖ਼ਰਚ ਮਾਲੂਮ।
ਸਾਰਾ ਢੇਰਾ ਪਿਆ ਸੀ, ਸੁੱਕੜ ਨੇ[3] ਬਰਬਾਦ।
ਧਰਮਕੋਟ ਲੈ ਇਧਰੋਂ, ਤੀਕ ਜਲਾਲਾਬਾਦ।
ਭਾਵੇਂ ਵਸਦੇ ਲੋਕ ਸਨ, ਬੱਧੀ ਬੈਠੇ ਪਿੰਡ।
ਖੂਹਾਂ ਬਾਝ ਨਾ ਲੱਭਦੀ, ਪਾਣੀ ਦੀ ਇਕ ਟਿੰਡ।
ਇਥੇ ਗਿੱਦੜ ਤਰਸ ਕੇ, ਮਰਦੇ ਬਾਝੋਂ ਨੀਰ।
ਜੇਠ ਹਾੜ ਦੀਆਂ ਗਰਮੀਆਂ, ਧੁੱਪ ਅਜਬ ਹੈ ਸੀਰ[4]।
ਬਾਦਲ ਕਦੀ ਨ ਬਰਸਦਾ, ਰਹਿੰਦਾ ਰੱਬ ਕਹਾਰ[5]।
ਧੁੱਪੋਂ ਤਪਦਾ ਜੰਗਲਾ, ਮਚਦਾ ਧੁੰਧੂਕਾਰ।
ਕੁੰਡਲ ਪਾਏ ਸ਼ੌਕ ਦੇ, ਸੁੱਕੜ ਫਨੀਅਰ[6] ਵਾਂਗ।
ਕਾਨੇ ਸਖ਼ਤ ਦਰਿਆਉ ਦੇ, ਲੈ ਲੈ ਪਾਉਂਦੇ ਸਾਂਗ[7]।
ਖੂਹ ਗਿਰਦੇ ਹਿਰਨੀਆਂ
ਘੇਰ ਪਾਵਨ ਆਨ॥ .....

**(ਇਸ ਤੋਂ ਅਗੇ ਮੂਲ ਲਿਖਤ ਵਿਚੋਂ ਪੜ੍ਹਿਆ ਨਹੀਂ ਗਿਆ)**

**(3)**

ਮੀਰ ਸ਼ਿਕਾਰ ਬੰਦੂਕ ਲੈ, ਰਖਦੇ ਖੁਫੀਆ ਤਾਕ।
ਮਾਰਾਂ ਸ਼ਿਸ਼ਤਾਂ ਜੋੜ ਕੇ, ਕਰਨ ਤੜਾਕ ਫੜਾਕ।
ਪਾਣੀ ਮਿਲਦਾ ਬੰਦਿਆਂ, ਪਿਆਸੇ ਮਰਨ ਹੈਵਾਨ[8]।
ਹਾੜੋਂ ਧੁੱਪਾਂ ਗਰਮੀਆਂ, ਤਰਸਨ ਕੱਢ ਜ਼ਬਾਨ।
ਜਾਂਦੇ ਬੂਹੇ ਮਾਰ ਕੇ, ਝੁੱਗੇ ਜਾਂਦੇ ਛੱਡ।
ਜੰਗਲ ਭਾਫਾਂ ਮਾਰਦਾ, ਬਲਦੇ ਜਾਂਦੇ ਹੱਡ।
ਮੱਲਣ ਨਦੀਆਂ ਕੱਸੀਆਂ, ਮਾਲ ਮਵੈਸ਼ੀ[9] ਹੱਕ।
ਆਟਾ, ਦਾਣਾ, ਸਰਸੋਂ, ਤੇ ਬੱਧੇ ਜਾਂਦੇ ਲੱਕ।
ਅੰਦਰ ਤਪਣ ਹਾੜ ਦੇ, ਕੁਲ-ਓ-ਹੋਸ਼ ਤਿਊਰ[10]।
ਜਾਂਦੇ ਨਈਂ[11] ਵੱਲ ਸੁੱਕੜੋਂ, ਹੋ ਜਾਂਦੇ ਮਗਰੂਰ[12]।
ਗੈਰਾਂ[13] ਦਾ ਕੀ ਜ਼ਿਕਰ ਹੈ, ਖ਼ੁਦ ਮੇਰਾ ਸੀ ਹਾਲ।
ਅੰਦਰ ਤੱਪਣ ਹਾੜ ਦੇ, ਪੈਂਦਾ ਵਕਤ ਕਮਾਲ।
ਮੂਲ ਨਾ ਅਗਲੇ ਹਾਕਮਾਂ, ਕੀਤਾ ਇਹ ਧਿਆਨ।

---

1. ਮਮਦੋਟ ਦੀ ਜਗੀਰ ਵਿਚਲਾ ਇਲਾਕਾ। 2. ਹਾਲ, ਅਵਸਥਾ। 3. ਹਨ, ਸੁੱਕੜ ਢੇਰਾ ਬਰਬਾਦ ਹਨ। 4. ਸੂਰਜ। 5. ਰੱਬ ਕਰੋਪ ਹੋਇਆ ਰਹਿੰਦਾ। 6. ਫੰਨ ਵਾਲੇ ਸੱਪ ਵਾਂਗ। 7. ਨੇਜੇ ਜਾ ਡਾਂਗਾਂ ਵਰਗੇ। 8. ਪਸ਼ੂ, ਡੰਗਰ। 9. ਪਸ਼ੂ, ਡੰਗਰ। 10. ਹੋਸ਼ ਦੇ ਮਾਲਕ। 11. ਨਦੀ, ਦਰਿਆ। 12. ਬਿਨਾ ਹੋਸ਼ ਦੇ, ਮੂਰਖ। 13. ਦੂਸਰੇ, ਹੋਰ ਲੋਕ।

ਇਸ ਜੰਗਲ ਬੇ-ਆਬ[1] ਵਿੱਚ, ਕਰਿਆ ਆਬ ਰਵਾਨ[2]।
ਸਨ ਤਿਹੱਤਰ ਤੀਕ, ਸੀ ਢੋਰਾ ਮੰਦੇ ਸੂਲ।
ਗਿਆ ਵਿਲਾਇਤ ਆਪਣੀ, ਨੂੰ ਸਾਹਿਬ ਮਕਸੂਲ[3]।
ਚੜ੍ਹਦੇ ਸਨ ਚੌਹਤਰੇ, ਜਾਗੇ ਸਾਡੇ ਭਾਗ।
ਗਰੇ ਸਾਹਿਬ ਦੀ ਰੱਬ ਨੇ, ਇਧਰ ਮੋੜੀ ਵਾਗ।
ਹੋਏ ਫਿਰ ਫ਼ਿਰੋਜ਼ਪੁਰ, ਰੌਣਕ ਦੇ ਆਸਾਰ।
ਢੋਰੇ ਨੂੰ ਦੇ ਤਾਜ਼ਕੀ, ਦਿੱਤੀ ਬਾਦ ਬਹਾਰ।
ਖਟਕਾ ਕੀਤਾ ਬਹਰ[4] ਨੇ, ਥਰ ਥਰ ਕੰਬੇ ਜਾਨ।
"ਪਾਣੀ ਮੈਂ ਨਹੀਂ ਦੇਵਣਾ, ਲਗਦੀ ਵਾਹ ਪਛਾਣ।"
ਉੱਚਾ ਹੋ ਕੇ ਬਹਰ ਤੂੰ, ਢੋਰਾ ਮੰਗੇ ਆਬ।
ਨੀਵਾਂ ਹੋ ਕੇ ਬਹਰ ਨੇ, ਦਿੱਤਾ ਇਹ ਜਵਾਬ।
"ਖ਼ਿਜਰੋਂ ਹੋ ਬੇ-ਆਸ ਮੈਂ, ਤੈਨੂੰ ਆਇਆ ਛੱਡ।
ਨੀਵਾਂ ਹੋ ਕੇ ਵਗਿਆ, ਦਿੱਤਾ ਡੰਡਾ ਵੱਢ।
ਤੇਰੀ ਮੇਰੀ ਸਾਂਝ ਕੀ ? ਤੂੰ ਹੈ ਬਹੁਤ ਫਰਾਜ਼।
ਮੈਂ ਹਾਂ ਵਿੱਚ ਨਸ਼ੇਬ[5] ਦੇ, ਵਗਿਆ ਦੂਰ ਦਰਾਜ਼।

.....

ਪਹਿਲੇ ਕੀਤਾ ਕਢੀ ਨਾ, ਐਡਾ ਤੂੰ ਘਬਰਾਟ।
"ਹੁਣ ਕੀ ਲੱਭਾ ਤੁੱਧ ਨੂੰ, ਕਰਦਾ ਪਿਆ ਤਰਾਟ।
ਸੁਣੀ ਨਾ ਅਗਲੇ ਹਾਕਮਾਂ, ਕੁਝ ਮੇਰੀ ਫਰਿਆਦ।
ਗਰੇ ਸਾਹਿਬ ਹੁਣ ਆ ਗਿਆ, ਏਹੋ ਮੈਨੂੰ ਦਾਦ।
ਮੇਰਾ ਤੇਰਾ ਫੈਸਲਾ ਉਸਨੇ ਕਰਨਾ ਤਹਿ।
ਕਿਉਂ ਉਹ ਸਾਹਿਬ ਹੌਸਲਾ, ਆਲੀ ਹਿੰਮਤ ਹੈ।
ਕਰਦੇ ਅਜੇ ਮੁਨਜ਼ਰਾ[6], ਦੋ ਸਨ ਦੋ ਖਿੱਚ।
ਲਾਗੇ ਸਾਹਿਬ ਗਰੇ ਦੇ, ਤੰਬੂ ਦੋਹਾਂ ਵਿੱਚ।
ਦੌਰਾ ਕਰਕੇ ਆਉਂਦਾ, ਸਾਹਿਬ ਤੰਬੂਆਂ ਦਾ।
ਉੱਤਰਦੇ ਨੂੰ ਅਰਜ਼ਾਂ, ਢੋਰਾ[7] ਦਏ ਸੁਨਾ।
"ਸਾਹਿਬ ਗਰੇ ਬਹਾਦਰ, ਅਤੇ ਫਰਯਾਦ ਰਸਾ।
ਪੱਟੀ ਮੇਰੀ ਸੜ ਗਈ, ਬਾਹਰੋਂ ਆਬ ਦਵਾ।
ਵਰਸਣ ਮੂਲ ਨ ਬਾਰਸ਼ਾਂ, ਪੇਸ਼ ਨ ਜਾਂਦਾ ਜ਼ੋਰ।
ਖ਼ਲਕਤ ਮੈਨੂੰ ਆਖਦੀ, ਰੱਕੜ[8], ਬੰਜਰ[9], ਸ਼ੋਰ[10]।
ਗਸਰਾ ਮੇਰੀ ਕਿਸਮ ਹੈ, ਜ਼ਰ ਚਾਂਦੀ ਦੀ ਖਾਨ।

---

1. ਪਾਣੀ ਤੋਂ ਬਿਨਾ। 2. ਚਾਲੂ ਕਰਨਾ। 3. ਇਸ ਦਾ ਪੂਰਾ ਨਾਮ Maxwell ਸੀ। 4. ਦਰਿਆ। 5. ਨੀਵਾਂ। 6. ਲੜਾਈ, ਵਿਰੋਧ, ਟਕਰਾ। 7. ਇਥੇ ਨਾਲੇ ਢੋਰੇ ਦਾ ਮਾਨਵੀਕਰਣ ਕੀਤਾ ਹੈ, ਢੋਰਾ ਗਰੇ ਸਾਹਿਬ ਨੂੰ ਕਹਿੰਦਾ ਹੈ। 8. ਉਹ ਭੂਮੀ ਜਿਸ ਵਿਚ ਹਲ ਨਾ ਚੱਲ ਸਕੇ। 9. ਬੇਅਬਾਦ ਤੇ ਵਿਅਰਥ ਪਈ ਭੂਮੀ। 10. ਸ਼ੋਰੇ ਵਾਲੀ ਜ਼ਮੀਨ।

ਪਾਣੀ ਬਾਝੋਂ ਮੰਦੀ ਹਾਂ, ਮਨ ਵਿਚ ਰਹੀਆਂ ਜਾਣ।
ਸੁੱਕੜ ਮੇਰੀ ਇਸਮ ਹੈ, ਡੋਰਾ ਜਿਸਮ ਪਛਾਣ।
ਸੱਜੀ ਖੱਬੀ ਸੁੱਕੜੋਂ, ਸਾਰਾ ਡੋਰਾ ਜਾਨ।
ਸਿਰ ਹੈ ਧਰਮਕੋਟ ਤਾਂ, ਪੈਰ ਜਲਾਲਾਬਾਦ।
ਪਾਣੀ ਬਾਝੋਂ ਪਿਆ ਹਾਂ, ਪੇ ਹਾਸਿਲ ਬਰਬਾਦ।
ਦਿੱਤਾ ਸਾਹਿਬ ਗਰੇ ਨੇ, ਢੋਰੇ ਨੂੰ ਧਰਵਾਸ।
"ਕਰਦਾ ਮੈਂ ਤਜਵੀਜ਼ ਹਾਂ, ਨਾ ਹੋ ਮੂਲ ਉਦਾਸ।"
ਢੋਰੇ ਨੇ ਜੋ ਦੱਸਿਆ, ਅਪਣਾ ਨਾਮ ਨਿਸ਼ਾਨ।
ਦੌਰਾ ਕੀਤਾ ਗਰੇ ਨੇ, ਓਸ ਮੁਤਾਬਕ ਜਾਣ।
ਧਰਮਕੋਟ ਵਿਚ ਆਣ ਕੇ, ਦਿੱਤਾ ਤੰਬੂ ਲਾ।
ਸੁੱਕੜ ਸ਼ੁਰੂ ਧਾਰਿਉਂ ਹੋਂਦੇ ਡਿੱਠੀ ਜਾਹ।
ਨਾ ਕੁੱਛ ਹਾਜਿਤ ਦੂਰਬੀਨ, ਨਾ ਖ਼ਾਹਿਸ਼ ਕੰਪਾਸ।
ਅੱਲਾ ਸਾਹਿਬ ਗਰੇ ਨੂੰ, ਦਿੱਤਾ ਰੋਸ਼ਨ ਕਿਆਸ।
ਢੋਰੇ ਤੇ ਦਰਿਆ ਦਾ ਅਕਲੋਂ ਕੀਤਾ ਮੇਚ।
ਖੋਲ੍ਹੇ ਗਰੇ ਸਾਹਿਬ ਨੇ, ਸੁੱਕੜ ਵਾਲੇ ਪੇਚ।
ਜ਼ੀਰੇ ਦੀ ਤਹਿਸੀਲ ਤੋਂ, ਕੀਤਾ ਕੂਚ ਬਾ-ਗੌਰ [1]।
ਪਹੁਤਾ ਵਿਚ ਫ਼ਿਰੋਜ਼ਪੁਰ, ਕਰਦਾ ਜਾਂਦਾ ਗੌਰ।
ਸੁੱਕੜ ਢੋਰੇ ਬਹਰ [2] ਦਾ, ਦੌਰਾ ਇਹ ਪਛਾਣ।
ਬਾਝੋਂ ਸੁੱਕੜ ਢੋਰਿਆਂ, ਹੋਰ ਨਾ ਗ਼ੈਰ ਧਿਆਨ।
ਛਾਉਣੀਉਂ ਪਾਈ ਸੁੱਕੜੀ, ਜਾਂਦਾ ਵੱਲ ਮਮਦੋਟ।
ਡਿੰਗੇ ਚਿੱਬੇ ਕੰਮ ਵਿਚ, ਰਹਿਣ ਨਾ ਦਿੰਦਾ ਖੋਟ।
ਉਤੋਂ ਚਾਹੜ ਕੇ ਬਾਹਮਣੀ ਵਾਲੇ [3], ਫੇਰ ਅਮੀਰ।
ਮੁੜ ਆਵੇ ਮਮਦੋਟ ਨੂੰ, ਸਾਹਿਬ ਗਰੇ ਅਮੀਰ।
ਫਿਰ ਕੇ ਸਾਰਾ ਵੇਖਿਆ, ਸੁੱਕੜ ਢੋਰਾ ਫਾਟ।
ਕੰਢਾ ਕੰਢਲ ਪਹੁੰਚਿਆ, ਫੇਰ ਬਾਰੇ ਕੇ [4] ਘਾਟ।
ਖ਼ਾਨਸਾਮਾ [5] ਮਮਦੋਟ ਵਿਚ, ਖਾਣਾ ਕਰੇ ਤਿਆਰ।
ਸ਼ਾਮ ਪਵੇ ਤਾਂ ਆਣ ਕੇ, ਕਹਿੰਦੇ ਸ਼ੁਤਰ ਸਵਾਰ [6]।
"ਫਜ਼ਰੇ [7] ਹੋਸੀ ਗਰੇ ਦਾ, ਘਾਟ ਉਤੇ ਦਰਬਾਰ।
ਹਾਜ਼ਿਰ ਹੋਵੇ ਘਾਟ ਤੇਂ, ਜਲਦੀ ਲੱਦੋ ਭਾਰ।"
ਇਹ ਡੇਰਾ ਲੈ ਘਾਟ ਨੂੰ, ਜਾਂਦੇ ਰਾਤੋ ਰਾਤ।
ਗਰੇ ਸਾਹਿਬ ਫਿਰ ਅਗਾਂ ਨੂੰ, ਚੜ੍ਹ ਜਾਂਦਾ ਪਰਭਾਤ।
ਪੱਲੇ ਮੇਘੇ [8] ਪਹੁੰਚਿਆ, ਕੀ ਦੇਖੇ ਦਰਿਆ ਖ਼ੂਬ।

1. ਬੜੇ ਧਿਆਨ ਨਾਲ, ਕੂਚ ਕੀਤਾ ਭਾਵ ਚੱਲ ਪਏ। 2. ਦਰਿਆ ਦਾ। 3. ਬਾਹਮਣੀ ਵਾਲਾ ਜ਼ਿਲਾ ਫ਼ਿਰੋਜ਼ਪੁਰ ਦਾ ਪਿੰਡ ਹੈ। 4. ਬਾਰੇ ਕੇ, ਵੀ ਪਿੰਡ ਹੈ। 5. ਬਾਵਰਚੀ, ਭੋਜਨ ਤਿਆਰ ਕਰਨ ਵਾਲਾ। 6. ਊਠ ਦਾ ਅਸਵਾਰ, ਢੰਡੋਰਾ ਦੇਣ ਵਾਲਾ। 7. ਸਵੇਰ ਵੇਲੇ। 8. ਫ਼ਿਰੋਜ਼ਪੁਰ ਜ਼ਿਲੇ ਦੇ ਪਿੰਡ।

ਨਹਿਰਾਂ ਦੀ ਤਜਵੀਜ਼ ਸੀ, ਦਿਲ ਅੰਦਰ ਮਰਗੂਬ।
ਡਿੱਠਾ ਮਸਤੇ ਕਿਆਂ ਦਾ, ਕੁੱਲ੍ਹ ਹਿਠਾੜ ਉਤਾੜ।
ਪਕੜ ਕਿਨਾਰਾ ਬਹਰ ਦਾ, ਬਾਖੂ ਵਾਲੇ ਜਾ।
ਦੇਖੇ ਪਿੰਡ ਹਿਠਾੜ ਦਾ, ਤੰਬੂ ਕਾਰੇ ਬਾਜਾ।
ਓਥੋਂ ਚੜ੍ਹ ਕੇ ਆਉਂਦਾ, ਮੱਲਾਂ ਵਾਲੇ [1] ਵਿਚ।
ਦੇਖ ਉਤਾੜ ਹਿਠਾੜ ਨੂੰ, ਲਾਏ ਤੰਬੂ ਖਿੱਚ।
ਆਸਫ਼ ਵਾਲਾ [1] ਦੇਖ ਕੇ, ਰੋਡੇ ਵਾਲਾ ਨੀਜ਼।
ਜਾ ਸਭਰਾਵੀਂ [1] ਨਹਿਰ ਦੇ, ਸੋਚ ਲਈ ਤਜਵੀਜ਼।
ਡਿੱਠਾ ਪੱਤਣ ਹਰੀ ਕਾ, ਮਖੂ [1] ਡੇਰਾ ਪਾ।
ਓਥੇ ਰਲਦਾ ਦੇਖਿਆ, ਮੂਹਾਂ ਦੋ ਦਰਿਆ।
ਏਥੋਂ ....।[2]
ਓਥੋਂ ਚੜ੍ਹਕੇ ਧਰਮਕੋਟ [1], ਲਾਏ ਤੰਬੂੰ ਖਿੱਚ।
ਤੰਬੂ ਲੱਗੇ ਆਣ ਕੇ, ਅੰਦਰ ਜ਼ੀਰਾ [1] ਫੇਰ।
ਕਰੇ ਕਚਹਿਰੀ ਬੈਠ ਕੇ, ਸਾਹਿਬ ਗਰੇ ਦਲੇਰ।
ਕਰ ਦੌਰਾ ਅਸਕੰਦਰੀ, ਕਰਦਾ ਚੰਦ [3] ਮੁਕਾਮ।
ਐਥੇ ਆ ਹਾ ਸੋਚਿਆ, ਨਹਿਰਾਂ ਦਾ ਅੰਜਾਮ [4]।
ਮਿਰਜ਼ਾ ਜੀ ਤਹਿਸੀਲਦਾਰ, ਹੈਸੀ ਉਸ ਅਯਾਮ [5]।
ਨਾਇਬ [6] ਆਹਾ ਮੌਲਵੀ, ਸਾਹਿਬ ਨੇਕੋ [7] ਨਾਮ।
ਓਨ੍ਹਾਂ ਅੱਗੇ ਖੋਲ੍ਹਿਆ, ਦੌਰੇ ਦਾ ਸਭ ਹਾਲ।
"ਨਹਿਰਾਂ ਜਾਰੀ ਕਰਨ ਦਾ, ਮੈਨੂੰ ਸ਼ੌਕ ਕਮਾਲ।
ਮੈਂ ਕੀਤਾ ਮਾਲੂਮ ਹੈ, ਕੁਲ੍ਹ ਨਸ਼ੇਬ ਫਰਾਜ਼ [8]।
ਨਾਲ ਬੁਲਾਘਟ ਤਬਾ ਦੇ, ਲੇ ਸਾਰਾ ਅੰਦਾਜ਼।
ਜ਼ੀਰਾ ਦੀ ਤਹਿਸੀਲ ਤੋਂ, ਛੁੱਟਣ ਨਹਿਰਾਂ ਪੰਜ।
ਜਾਵਣ ਤਰਫ਼ ਫ਼ਿਰੋਜ਼ਪੁਰ, ਹੋਵੇ ਲੰਜੋਂ ਗੰਜ।
ਪਹਿਲੇ **ਆਗਾਵਾਹ** ਹੈ, ਦੂਜੀ **ਦੌਲਤਵਾਹ**।
ਰੱਖੋ ਤੀਜੀ ਨਹਿਰ ਦਾ, ਨਾਮ **ਵਛੇਰੇ ਵਾਹ**।
ਚੌਥੀ ਦਾ ਹੈ **ਬਰਨੇਸਵਾਹ**, ਮੁਕਰਰ ਨਾਮ।
ਨਾਲੇ **ਮਾਇਆ ਵਾਹ** ਹੈ, ਹੋਈਆਂ ਪੰਜ ਤਮਾਮ।
ਹੁਕਮ ਸੁਨਾਇਆ ਦੋਹਾਂ ਨੂੰ, ਤੁਸੀਂ ਪਾਈ ਹੁਣ ਸੁੱਖ।
ਜ਼ਾਹਿਰ ਫਿਰਨੀ ਆ ਗਏ, ਨਾਲ ਮੇਰੇ ਹੁਣ ਦੁੱਖ।
ਕਰਕੇ ਹਿੰਮਤ ਹੌਸਲਾ, ਮੈਂ ਵਾਗੂੰ ਫਰਿਹਾਦ।
ਨਹਿਰਾਂ ਛੇੜਾਂ ਸਤਲੁਜੋਂ, ਕਰਸਨ ਦੇਸ਼ ਅਬਾਦ।

---

1. ਜ਼ਿਲਾ ਫ਼ਿਰੋਜ਼ਪੁਰ ਦੇ ਪਿੰਡਾਂ ਦੇ ਨਾਮ। 2. ਮੂਲ ਲਿਖਤ ਤੋਂ ਉਤਾਰਾ ਨਹੀਂ ਹੋ ਸਕਿਆ। 3. ਕੁਝ ਕੁ ਦਿਨ। 4. ਯੋਜਨਾ। 5. ਉਸ ਸਮੇਂ ਵਿਚ, ਓਨ੍ਹੀ ਦਿਨੀਂ। 6. ਉਪ-ਤਹਿਸੀਲਦਾਰ। 7. ਨੇਕ ਨਾਮੀ, ਚੰਗਾ ਨਾਮ। 8. ਵਾਧੇ ਘਾਟੇ।

ਤੁਸੀਂ ਜ਼ਰਾ ਹੁਣ ਖ਼ੈਰ ਨਾਲ, ਉੱਠੋ ਬੰਨ੍ਹੋ ਲੱਕ।
ਇਕੋ ਜੇਹਾ ਰਾਤ ਦਿਨ, ਕਰ ਜਾਣਿਓਂ ਬੇਸ਼ਕ।
ਮੈਂ ਖ਼ੁਦ ਸਾਹਿਬ ਜ਼ਿਲ੍ਹਾ ਹੋ, ਝਾਗ ਲਈ ਤਕਲੀਫ਼।
ਹਰਗਿਜ਼ ਮੂਲ ਨ ਕਰਾਂਗਾ, ਗੈਰਾਂ ਨੂੰ ਤਖ਼ਫੀਫ[1]।
ਅਵਲ ਸਾਵਣ ਬਾਰਸ਼ੋਂ, ਨਹਿਰਾਂ ਕਰਨ ਰਵਾਨ।
ਜੰਗਲ ਦੇ ਵਿਚ ਰੋਹੀਆਂ, ਦੇਖੋ ਸਾ ਜਹਾਨ।
ਹੋ ਗਈ ਸੁਣਦੇ ਸਾਰ ਹੀ, ਅਮਲਾ ਨੂੰ ਦੇ ਕਾਨ।
ਬੱਧੇ ਲੱਕ ਤਮਾਮ ਨੇ, ਰਿਹਾ ਨਾ ਕੋਈ ਜਾਨ।
ਕਾਰਾਵਾਈ ਵਾਸਤੇ, ਕੀਤੀ ਇਹ ਸਬੀਲ[2]।
.... ਮਰਦ ਅਕੀਲ[3]।
ਥਾਉਂ ਥਾਈਂ ਹੋਰ ਵੀ, ਚਾ ਕੀਤੇ ਮੀਰਾਬ[4]।
ਕਰ ਖ਼ੁਦਾਈ ਨਹਿਰ ਦਾ, ਹੋਵੇ ਨਾਹ ਖ਼ਰਾਬ।
ਨਾਇਬ ਅਤੇ ਤਹਿਸੀਲਦਾਰ, ਹੋਏ ਜ਼ਿੰਮੇਵਾਰ।
ਖ਼ੁਦਾਈ ਅਨਹਾਰ ਵਿਚ, ਮੂਲ ਨਾ ਰਿਹਾ ਉਧਾਰ।
ਗਰੇ ਸਾਹਿਬ ਦੇ ਹੁਕਮ ਦੀ, ਦੋਹਾਂ ਨੇ ਤਾਮੀਲ।
ਦਿਲੋਂ ਬਜਾਉਣ ਮੰਨ ਕੇ, ਕੀਤੇ ਹੋਏ ਅਕੀਲ।
ਕਰਕੇ ਇਹ ਤਜ਼ਵੀਜ਼ ਫਿਰ, ਕੀਤਾ ਓਥੋਂ ਕੂਚ।
ਵਿਚ ਭੜਾਣਾ[5] ਪਹੁੰਚ ਕੇ, ਡਿੱਠੀ ਨੀਚੋਂ ਊਚ।
ਉਥੋਂ ਚੜ੍ਹ ਫ਼ਿਰੋਜ਼ਪੁਰ, ਕਰੇ ਕਚੈਹਿਰੀ ਜਾ।
ਲੰਬਰਦਾਰ ਤਹਿਸੀਲ ਦੇ, ਸਾਰੇ ਲਏ ਬੁਲਾ।
ਹੁਕਮ ਸੁਣਾਇਆ ਉਨ੍ਹਾਂ ਨਹਿਰਾਂ ਦਾ ਅਜ਼ਕਾਰ[6]।
"ਆਪੋ ਆਪਣੇ ਕੰਮ ਵਿਚ, ਹੋ ਜਾਓ ਹੁਸ਼ਿਆਰ।"
ਲਈ ਕੰਪਾਸਾਂ ਦੂਰਬੀਨ, ਨਾਲ ਲਏ ਸਰਵੈਰ[7]।
ਬੀਜਾਪੁਰ ਵਿਚ ਆਣ ਕੇ, ਲੱਥਾ ਸਾਹਿਬ ਖ਼ੈਰ।
ਬਹਰ[8] ਕਿਨਾਰੇ ਖੜਾ ਹੋ, ਲਈ ਦੂਰਬੀਨ ਕੰਪਾਸ[9]।
ਮੂੰਹੀ ਨਹਿਰਾਂ ਸਾਰੀਆਂ, ਦਿਸੇ ਰਾਸੋ ਰਾਸ।
ਮੂੰਹੀ ਤੇ ਲਾ ਪੰਡ[10] ਤੱਕ, ਦਾਗ ਲਗਾਇਓ[11] ਖਿੱਚ।
ਠੋਕੇ ਸੱਠ ਸੱਠ ਕਰਮ[12] ਤੇ, ਕਿੱਲੇ ਓਨ੍ਹਾਂ ਵਿਚ।
ਆਪੋ ਧਾਪੀ ਬੋਲੀਆਂ, ਕਰਨ ਪਈ ਜੀ ਜੀ।
ਜ਼ਾਹਿਲ[13] ਰਮਜ਼ਾਂ ਮਾਰਦੇ, "ਇਹ ਬੰਦਾ ਹੈ ਕੀ ?"
ਅਕਿਲ ਛੁਪਾਂ ਵੱਟ ਕੇ, ਮਨ ਵਿਚ ਕਰਦੇ ਗੌਰ।

---

1. ਕਮੀ, ਘਾਟਾ। 2. ਢੰਗ, ਸਾਧਨ। 3. ਜੋ ਟੇਡੇ ਨਾ ਹੋਣ ਅਰਥਾਤ ਸਿੱਧੇ। 4. ਪਾਣੀ ਦਾ ਹਿਸਾਬ ਰੱਖਣ ਵਾਲੇ, ਮੀਰ+ਆਬ। 5. ਜ਼ਿਲਾ ਫ਼ਿਰੋਜ਼ਪੁਰ ਦਾ ਪਿੰਡ। 6. । 7. ਸਰਵੇਅਰ। 8. ਦਰਿਆ। 9. ਦੂਰ ਦੇਖਣ ਦਾ ਜੰਤਰ। 10. ਅਰੰਭ ਤੋਂ ਲੈ ਕੇ ਅੰਤ ਤਕ। 11. ਲਾਈਨ ਖਿੱਚ ਦਿੱਤੀ। 12. 60 ਕਰਮ ਅਰਥਾਤ 300 ਫੁੱਟ ਦੀ ਵਿੱਥ ਤੇ। 13. ਮੂਰਖ।

"ਅੱਲਾ ਜਾਣੇ ਭਲਕ ਨੂੰ, ਕੀ ਬਣ ਜਾਣਾ ਤੌਰ।"
ਦਿੱਤੇ ਹਰ ਇਕ ਨਹਰ ਦੇ, ਕਿੱਲੇ ਕਾਇਮ ਤ੍ਰਰ।
ਜਾਂਦਾ ਤਰਫ਼ ਫ਼ਿਰੋਜ਼ਪੁਰ, ਸਾਹਿਬ ਅਕਲ ਹੁਨਰ।
ਕਹੀਆਂ, ਪਰਮਟ [1], ਟੋਕਰੀ, ਗੱਡੇ ਚੰਦ [2] ਲਦਾ।
ਜਮ੍ਹਾਂ ਹੋਇਆ ਕੁਲ੍ਹ ਲਾਜ਼ਮਾ, ਰੋਡੇ ਵਾਲੇ ਆ।
ਲਿਖ ਪਰਵਾਨਾ ਭੇਜਿਆ, ਹਰ ਥਾਣਾ ਤਹਿਸੀਲ।
ਮੱਦਤ ਹਰ ਹਰ ਪਿੰਡ ਦੀ, ਲੈ ਆਓ ਬੰਨ੍ਹ ਸਬੀਰ [3]।
ਨਹਿਰਾਂ ਪੱਟਣ ਦੀ ਪਈ, ਵਿੱਚ ਜ਼ਿਲ੍ਹੇ ਦੇ ਧੁੰਮ।
... [4]
ਸ਼ੁਰੂ ਪੁਟਾਈ ਹੋ ਗਈ, ਲੈਣ ਨਾ ਮਿਲੇ ਆਰਾਮ।
ਕਹੀ ਟੋਕਰੀ ਵੱਜਦੀ ਲਾ ਫਜ਼ਰੋਂ ਤਾ ਸ਼ਾਮ [5]।
ਆਦਮ ਉਤੇ ਆਦਮੀ, ਦਾ ਮਚਦਾ ਘੜਮੱਸ।
ਬਾਲ੍ਹੇ ਦਾਉ ਬਚਾਇ ਕੇ, ਵਿੱਚੋਂ ਜਾਂਦੇ ਨੱਸ।
ਫੇਰ ਕਾਇਮ ਹੋ ਗਈ [6], ਉਨ੍ਹਾਂ ਉਤੇ ਫੇਰ।
ਬਾਜੇ [7] ਨੂੰ ਚਪੜਾਸੀ, ਲੈਂਦੇ ਓਵੇਂ ਘੇਰ।
ਪੈਸੇ ਮਿਲਦੇ ਸ਼ਾਮ ਨੂੰ, ਰੋਟੀ ਦੀ ਮਿਕਦਾਰ [8]।
ਨਾਲੇ ਮਿਲਦੇ ਫ਼ਜ਼ਰ ਨੂੰ, ਮੂਲ ਨ ਰਹੇ ਉਧਾਰ।
ਆਗਾਵਾਹ ਤੇ ਦੂਸਰੀ, ਦੌਲਤਵਾਹ ਬਨਾਮ।
ਉਨ੍ਹਾਂ ਦੋਹਾਂ ਨੂੰ ਮੌਲਵੀ, ਨੇ ਕੀਤਾ ਅੰਜਾਮ [9]।
ਯਾਨੀ ਨਾਇਬ ਮੌਲਵੀ, ਨਾਮ ਇਮਾਮ ਦੀਨ।
ਹੋਇਆ ਜਿਸਦਾ ਕੋਰੜਾ, ਲੋਕਾਂ ਵਿੱਚ ਮਤੀਨ [10]।
ਚੜ੍ਹ ਘੋੜੇ ਤੇ ਹੱਥ ਵਿੱਚ, ਲੈਂਦਾ ਚਾਬੁਕ ਫੜ।
ਕਾਰਗੁਜ਼ਾਰੀ ਮੱਦਤਾਂ [11], ਦੇਖੇ ਨਹਿਰਾਂ ਖੜ।
ਕਰ ਖੁਦਾਈ ਨਹਿਰ ਵਿਚ, ਜਿਹੜਾ ਕਰੇ ਕਸੂਰ।
ਦੇ ਦਬਾੜਾ ਓਸ ਦਾ, ਹੱਛੋਂ ਕੱਢੇ ਘੂਰ।
ਚਾਬਕ ਮਾਰੇ ਟੋਕਰੀ, ਉਤੇ ਸਾਰੋ ਸਾਰ।
ਸਾਰੇ ਮੱਦਤ ਨਹਿਰ ਦੇ, ਵਿੱਚ ਪੈਂਦਾ ਧਮਕਾਰ।
ਸਿਰੇ ਚਾਬਕ ਕਹੀ ਤੇ, ਵੱਜੇ ਹੋਈ ਸ਼ਿਕਸਤ।
ਏਸ ਸਬਬੋਂ ਓਸ ਦਾ, ਚਾਬਕ ਹੋਇਆ ਪਸਤ [12]।
ਡਰਦਾ ਏਸ ਧਮਕਿਉਂ, ਕੋਈ ਨਾ ਕਰੇ ਕਸੂਰ।
ਇਸਦਾ ਲੁੰਡਾ ਕੋਰੜਾ [13], ਤਾਂ ਹੋਇਆ ਮਸ਼ਹੂਰ।
ਅੱਲਾ ਤੇ ਰਸੂਲ ਨੂੰ, ਬਾਜ਼ ਨਾ ਏ ਲੋਕ।

---

1. ਰੰਬਾ, ਬਸੋਲਾ, ਗੈਂਤੀ। 2. ਕੁਝ ਕੁ। 3. ਢੰਗ। 4. ਇਥੇ ਸਤਰ ਪੜ੍ਹੀ ਨਹੀਂ ਗਈ। 5. ਸਵੇਰ ਤੋਂ ਲੈ ਕੇ ਸ਼ਾਮ ਤਕ। 6. ਕੰਟਰੋਲ ਸ਼ੁਰੂ ਹੋ ਗਿਆ। 7. ਕਈਆਂ ਨੂੰ। 8. ਏਨੇ ਪੈਸੇ ਮਿਲਦੇ ਸਨ ਕਿ ਰੋਟੀ ਦਾ ਸੁਹਣਾ ਗੁਜ਼ਾਰਾ ਹੋ ਜਾਂਦਾ ਸੀ। 9. ਆਖਿਰ, ਅੰਤ ਵਿਚ, ਸਮਾਪਤ। 10. ਬਲ ਵਾਲਾ ਭਾਵ ਮਸ਼ਹੂਰ। 11. ਮਜ਼ਦੂਰ, ਲੇਬਰ। 12. ਚਾਬਕ ਟੁੱਟ ਗਿਆ। 13. ਟੁੱਟਾ ਚਾਬਕ।

ਜਾਦੂ ਤੇ ਔਲਾਦ ਦੀ, ਦਿੰਦੇ ਤੁਹਮਤ [1] ਠੋਕ।
ਗਰੇ ਸਾਹਿਬ ਨੂੰ ਆਖਦੇ, ਜ਼ੋਰ ਜ਼ੁਲਮ ਦਾ ਬਾਬ [2]।
ਉਸਨੂੰ ਲੰਡੇ ਕੋਰੜੇ, ਵਾਲਾ ਦੇਣ ਖ਼ਿਤਾਬ।
ਜਿਸਦੀ ਹਿਕਮਤ ਅਮਲੀਓਂ, ਮੈਂ ਹਾਂ ਬੱਸ ਹੈਰਾਨ।
ਦੇ ਦਬਕਾੜਾ ਕਰ ਲਿਆ, ਮੁਸ਼ਕਿਲ ਕੰਮ ਆਸਾਨ।
ਨਾਇਬ ਤੇ ਤਸੀਲਦਾਰ, ਦੋਵੇਂ ਸਨ ਜੁਝਾਰ।
ਖ਼ਤਮ ਕਰਾਇਆ ਕਰ ਇਹ, ਨਹਿਰਾਂ ਦਾ ਦੁਸ਼ਵਾਰ [3]।
ਰੋਡੇ ਵਾਲਾ ਬੰਗਲਾ, ਪਿਆ ਬਰਾਏ ਨਾਮ [4]।
ਕਦੀ ਨਾ ਡਿੱਠਾ ਗਰੇ, ਕਰਦਾ ਵਿਚ ਆਰਾਮ।
ਦੌਰਾ ਹਰ ਇਕ ਨਹਿਰ ਦਾ, ਕਰਦਾ ਰੋਜ਼-ਬ-ਰੋਜ਼।
ਹੋ ਕੇ ਰੋਡੇ ਵਾਲਿਉਂ, ਮੁੜ ਜਾਂਦਾ ਫ਼ੀਰੋਜ਼।
ਓਥੋਂ ਚੜ੍ਹ ਕੇ ਜਾਂਵਦਾ, ਵੱਲ ਨਹਿਰਾਂ ਮਮਦੋਟ।
ਵਿੰਗੇ ਚਿੱਬੇ ਕੰਮ ਵਿਚ, ਰਹਿਣ ਨਾ ਦਿੰਦਾ ਖੋਟ।
ਓਥੋਂ ਚੜ੍ਹ ਕੇ ਦੇਖਦਾ, ਮਮਦੋਟ ਆਗਾ ਵਾਹ।
ਓਵੇਂ ਮੁੜ ਕੇ ਆਂਵਦਾ, ਤਰਫ਼ ਵਛੇਰੇ ਵਾਹ।
ਏਥੋਂ ਘੋੜਾ ਮੋੜ ਕੇ, ਜਾਵੇ ਬਾਰੰਸ ਵਾਹ।
ਨਾਲੇ ਵਿੱਚ ਨਿਗਾਹ ਦੇ, ਰੱਖਦਾ ਮਈਆ ਵਾਹ।
ਰੋਡੇ ਵਾਲਾ ਰਾਤ ਨੂੰ, ਕਰਦਾ ਜ਼ਰਾ ਆਰਾਮ।
ਨਾਲੇ ਸਫ਼ਰ ਖ਼ਰਚ ਦਾ, ਕਾਗਜ਼ ਲਿਖੇ ਤਮਾਮ [5]।
ਖ਼ਬਰ ਨਾ ਹੁੰਦੀ ਫ਼ਜ਼ਰ ਨੂੰ, ਕਿੱਧਰ ਹੋਇਆ ਸਵਾਰ।
ਜਾ ਮਸਤੇ ਕੀ ਨਹਿਰ ਦੀ, ਫੌਰਨ ਲੈਂਦਾ ਸਾਰ।
ਓਥੋਂ ਘੋੜਾ ਮੋੜ ਕੇ, ਜਾ ਵੜਦਾ ਮਮਦੋਟ।
ਨਹਿਰਾਂ ਜੋ ਵਿਚ ਰਾਹ ਦੇ, ਕੱਢੀ ਜਾਂਦਾ ਖੋਟ।
ਕਾਰਗੁਜ਼ਾਰੀ ਦੇਖਦਾ, ਹਰ ਮੌਕੇ ਤੇ ਜਾ।
ਲੈਂਦਾ ਕੰਮ ਹਲੀਮੀਓਂ [6], ਜ਼ਾਹਿਰ ਦੇ ਕੇ ਤਾਅ [7]।
ਓਥੋਂ ਚੜ੍ਹ ਕੇ ਆਂਵਦਾ, ਜ਼ੀਰੇ ਦੀ ਤਹਿਸੀਲ।
ਹਰ ਮੱਦਤ ਹਰ ਨਹਿਰ ਦੀ, ਕਰਦੇ ਖ਼ੂਬ ਸਬੀਲ। [8]
ਮਮਦੋਟ ਤਰਫ਼ ਦੇ ਮੋਹਿਤਮਮ [9], ਸਮਝਣ ਅਪਣੇ ਪਾਸ।
ਏਵੇਂ ਜ਼ੀਰੇ ਵੱਲ ਦੇ, ਕਰਦੇ ਪਏ ਕਿਆਸ [10]।
ਨੂਰ ਜਿਵੇਂ ਖ਼ੁਰਸ਼ੀਦ [11] ਦਾ, ਹਰ ਜਗਹ ਮਸ਼ਹੂਦ [12]।
ਹਰ ਮੱਦਤ ਹਰ ਨਹਿਰ ਤੇ, ਗਰੇ ਸਾਹਿਬ ਮੌਜੂਦ।
ਹਾਕਮ ਬਾ-ਤਜ਼ਵੀਜ਼ ਹੈ, ਸਾਹਿਬ ਬਾ-ਤੌਕੀਰ [13]।

---

1. ਇਲਜ਼ਾਮ। 2. ਕਹਾਣੀ, ਕਥਾ। 3. ਕਠਿਨ ਕਾਰਜ। 4. ਨਾਮ ਮਾਤਰ ਹੀ। 5. ਹਰ ਰੋਜ਼ ਦੇ ਦੌਰੇ ਦਾ ਹਾਲ ਅਰਥਾਤ ਰੋਜ਼ਨਾਮਚਾ। 6. ਨਿਮਰਤਾ ਨਾਲ, ਚੁਸਤੀ ਨਾਲ। 7. ਪ੍ਰਗਟ ਤੌਰ ਤੇ ਗੁੱਸੇ ਨਾਲ। 8. ਢੰਗ, ਤਰੀਕਾ। 9. ਸਰਕਾਰੀ ਮੁਲਾਜ਼ਮ। 10. ਅੰਦਾਜ਼ਾ ਲਾਉਂਦੇ। 11. ਸੂਰਜ ਦਾ। 12. ਹਾਜ਼ਿਰ। 13. ਪ੍ਰਭਾਵਸ਼ਾਲੀ।

ਕਾਰਵਾਈ ਨਹਿਰ ਦੀ, ਕਿਆ ਅੱਛੀ ਤਦਬੀਰ।
ਪੈਰ ਪਾਇਦੇ ਚੱਕ ਕੇ [1], ਕਰ ਦਿੱਤੇ ਅਸਵਾਰ [2]।
ਦਿਲੋਂ ਬਾਝੋਂ ਨਹਿਰ ਦੀ, ਕਿਵੇਂ ਨ ਦੇਵਾਂ ਕਾਰ [3]।
ਥਾਉਂ ਥਾਈਂ ਉਨ੍ਹਾਂ ਨੂੰ, ਕਰ ਦਿੱਤਾ ਮਾਮੂਰ [4]।
ਇਸ ਹਾਕਮ ਦੀ ਅਕਲ ਦਾ, ਮੈਂ ਹਾਂ ਬਸ ਮਸ਼ਕੂਰ [5]।
ਇਹ ਹੈ ਅਹਿਦ ਸਿਕੰਦਰ ਦੇ, ਵਿੱਚ ਅਫ਼ਲਾਤੂਨ [6]।
ਸ਼ਹਿਨਸ਼ਾਹੀ ਇਸ ਵਿੱਚ, ਇਹ ਉਸ ਤੋਂ ਅਫ਼ਜ਼ੂਨ [7]।
ਸੁਣਿਆ ਉਸਨੇ ਕੀਤੀਆਂ, ਤਦਬੀਰਾਂ ਈਜ਼ਾਦ।
ਡਿੱਠਾ ਹੋਇਆ ਇਸ ਨੂੰ, ਇਹ ਨਹਿਰਾਂ ਈਜ਼ਾਦ।
ਰੁਸਤਮ ਜੈਦ ਬਹਾਦਰੀ, ਆਲ੍ਹੀ ਹਿੰਮਤ ਏਹ।
ਨਹਿਰਾਂ ਦੀ ਗਿਰਦਾਵਰੀ ਦੇ, ਵਿੱਚ ਭੁੱਖ ਨ ਤੇਹ।
ਖ਼ਾਨਸਾਮਾ ਫ਼ਿਰੋਜ਼ਪੁਰ, ਖਾਣਾ ਕਰੇ ਤਿਆਰ।
ਰੋਡੇਵਾਲੇ ਪਹੁੰਚਦਾ, ਏਹ ਹੋ ਕੇ ਸਵਾਰ।
ਧੁੱਪੇਂ ਗਰਮੀ ਹਾੜ ਦੀ, ਜਿੱਥੇ ਲਗਦੀ ਤੇਹ।
ਕਹਿੰਦਾ ਬੇਲੀ ਹਾਲੀਆ, ਲੱਸੀ ਰੋਟੀ ਦੇਹ।
ਕੱਜੀ ਟੁਕੜਾ ਹਾਲੀਓਂ, ਕਰਦਾ ਨੋਸ਼-ਏ-ਜਾਨ।
ਕਾਰਵਾਈਓਂ ਨਹਿਰ ਦਾ, ਓਥੋਂ ਫੇਰ ਧਿਆਨ।
ਗਰੇ ਸਾਹਿਬ ਦੀ ਇਸ ਵਿਚ, ਮੂਲ ਨਹੀਂ ਤੌਹੀਨ।
ਸਮਝਾਂ ਦੇ ਵਿਚ ਦੂਰ ਹੈ, ਨੁਕਤਾ ਇਹ ਮਹੀਨ [8]।
ਹੈ ਸੀ ਸਾਹਿਬ ਗਰੇ ਨੂੰ, ਬੱਸ ਨਹਿਰਾਂ ਦਾ ਸ਼ੌਕ।
ਖਾਵਣ ਪੀਵਨ ਸ਼ਾਨ ਨੂੰ, ਨਾ ਦਿੰਦਾ ਸੀ ਫੌਂਕ [9]।
ਡਰ ਇਸਲਾਹੀ ਰੱਖਦਾ, ਸ਼ਾਨ ਅਜ਼ਮ ਦਾ ਔਜ [10]।
ਸਾਨੂੰ ਕਿੱਥੋਂ ਲੱਭਦੀ, ਨਹਿਰਾਂ ਵਾਲੀ ਮੌਜ।
ਸਹਿੰਦਾ ਰਯੱਤ ਵਾਸਤੇ, ਰੰਜਨ [11] ਤੇ ਤਕਲੀਫ਼।
ਰਯਤ ਦੇਵੇ ਸੁਣ ਲਉ, ਮੈਥੋਂ ਇਕ ਤਾਰੀਫ਼।
ਲਾਟ ਸਾਹਿਬ ਸੀ ਆ ਗਿਆ, ਦੌਰੇ ਉਸ ਅਯਾਮ [12]।
ਡੇਰਾ ਕਰਕੇ ਮਖੂਓਂ, ਜ਼ੀਰੇ ਕਰੇ ਮੁਕਾਮ।
ਲਾਟ ਸਾਹਿਬ ਨੂੰ ਅਰਜ਼ੀਆਂ, ਦੇਂਦੇ ਬਹੁਤੀ ਜਾ।
ਨਹਿਰਾਂ ਗਰੇ ਪੁਟਾਉਂਦਾ, ਕਰਕੇ ਜ਼ੋਰ ਜਫ਼ਾ [13]।
ਗਿਰਦੇ ਤੰਬੂ ਲਾਟ ਦੇ, ਆਦਮ ਜਮਾ ਹਜ਼ਾਰ।
ਆਖਾਂ ਸ਼ਬਦ ਦਰਿਆ, ਕਰ ਲੈ ਹਾਰ-ਪੁਕਾਰ।
ਸਾਰੇ ਤੇਰੇ ਨਾਲ ਹੈਂ, ਖ਼ਤਰਾ ਕਰੇ ਨਾ ਮੂਲ।

---

1. ਜੋ ਪੈਦਲ ਸਨ। 2. ਉਨ੍ਹਾਂ ਨੂੰ ਘੋੜ ਸਵਾਰ ਬਣਾ ਦਿੱਤਾ, ਭਾਵ ਤਰੱਕੀ ਕਰ ਦਿੱਤੀ। 3. ਕਿਸੇ ਤਰੀਕੇ ਨਾਲ ਵੀ ਤਰੱਕੀ ਨਹੀਂ ਦੇਣੀ। 4. ਨਿਯੁਕਤੀ ਦੇ ਦਿੱਤੀ। 5. ਧਨਵਾਦੀ। 6. ਪਲੈਟੋ, ਯੂਨਾਨ ਦਾ ਫਿਲਾਸਫਰ। 7. ਅਫ਼ਜ਼ੂੰ, ਵਿਸ਼ੇਸ਼। 8. ਬਾਰੀਕ। 9. ਵਿਸ਼ੇਸ਼ਤਾ। 10. ਸ਼ਾਨ ਵਿੱਚ ਵਾਧਾ। 11. ਦੁੱਖ। 12. ਉਨ੍ਹਾਂ ਦਿਨਾਂ ਵਿੱਚ। 13. ਧੱਕਾ, ਜ਼ੁਲਮ।

ਨਹਿਰਾਂ ਗਰੇ ਪੁਟਾਉਂਦਾ, ਸਾਨੂੰ ਉੱਠੇ ਸੂਲ।
ਬੈਠਾ ਤੰਬੂ ਵਿਚ ਸੀ, ਲਾਟ ਸਾਹਿਬ ਖ਼ਾਮੋਸ਼।
ਹਾਲ ਪੁਕਾਰਾਂ ਸਾਰੀਆਂ, ਸੁਣਦਾ ਧਰਕੇ ਗੋਸ਼[1]।
ਦਾਰਾ ਸਾਰਾ ਦੇਸ ਸੀ, ਸੁਣਦਾ ਉਸ ਜ਼ਮਾਨ।
ਲਾਟ ਸਾਹਿਬ ਫਿਰ ਇਸ ਤਰ੍ਹਾਂ, ਹੋਇਆ ਦੂਰ ਅਫ਼ਸ਼ਾਨ[2]।
"ਕੀਤੀ ਗਰੇ ਸਾਹਿਬ ਨੇ, ਹੱਕ ਤੁਸਾਂ ਦੇ ਫੈਜ਼[3]।
ਜੋ ਨਾ ਜਾਣੇ ਫੈਜ਼ ਇਹ, ਹੈ ਉਹ ਵਾਲਦੁਲ ਹੈਜ਼[4]।
ਹਟ ਜਾਓ ਨਾ ਤੁਸਾਂ ਤੋਂ, ਲੈਸੀ ਗਰੇ ਵਗਾਰ[5]।
ਆਪੇ ਅਪਣੀ ਹਿੰਮਤੋਂ, ਨਹਿਰਾਂ ਕਰੋ ਤਿਆਰ।
ਦਾਰੇ[6] ਗੱਪਾਂ ਮਾਰੀਆਂ, ਸੁਣਦੇ ਖ਼ਲਕ ਗਿਰੋਹ।
ਅਰਜ਼ਾਂ ਪਿਛੋਂ ਕੀਤੀਆਂ, ਦਿਲ ਦੇ ਕੱਢ ਅੰਦੋਹ।
ਮੈਂ[7] ਫਿਰ ਉਸ ਨੂੰ ਆਖਿਆ, "ਇਹ ਬੇਹੂਦਾ ਗੋ।
ਤੇਰੇ ਵਿਚ ਨਾ ਮੂਲ ਹੈ, ਇਨਸਾਨੀ ਦੀ ਬੋ।
"ਕਿਸੇ ਖੁਆਈ ਗਧੇ ਨੂੰ, ਠੰਡੀ ਕਰਕੇ ਖੀਰ।
ਕੰਨ ਪਾੜੀਏ ਆਖਦਾ, ਸੋ ਇਹ ਬਣੀ ਨਜ਼ੀਰ[8]।
ਗਰੇ ਸਾਹਿਬ ਦੇ ਫੈਜ਼ ਦੇ, ਤੈਨੂੰ ਨਹੀਂ ਸ਼ਿਨਾਸ[9]।
ਹੋਵੇਗੇ ਜਦ ਵਗਸਣ, ਨਹਿਰਾਂ ਪਾਸੋ ਪਾਸ।
ਮੁਹੰਮਦ ਸ਼ਾਹ[10] ਨਾ ਤੂਲ[11] ਕਰ, ਵਾਗ ਤਬਾ[12] ਦੀ ਮੋੜ।
ਸ਼ੁਕਰੀਆ ਜੋ ਰਹਿ ਗਿਆ, ਬਾਕੀ ਉਸਨੂੰ ਜੋੜ।
ਗਰੇ ਸਾਹਿਬ ਨੇ ਸੋਚ ਕੇ, ਨਾਲ ਕਮਲ ਤਮੀਜ਼।
ਖ਼ਤਮ, ਖੁਦਾਈ ਨਹਿਰ ਦੀ, ਕੀਤੀ ਸੀ ਤਜਵੀਜ਼।
ਇਨਕਾਰੀ ਸੇ ਜਿਸ ਕਦਰ, ਓਹ ਚਾ ਕੀਤੇ ਦੂਰ।
ਨਹਿਰਾਂ ਵਾਲੀ ਕਾਰ ਤੇ, ਲਾ ਦਿੱਤੇ ਮਜ਼ਦੂਰ।
ਦਿਨੇ ਕਰਨ ਮਜ਼ਦੂਰੀਆਂ, ਰਾਤ ਕਰਨ ਆਰਾਮ।
ਇਕੋ ਜੇਹੀ ਗਰੇ ਨੂੰ, ਆਹੀ ਸੁਬ-ਓ-ਸ਼ਾਮ[13]।
ਕਰਕੇ ਦਾਵਾ ... [14]।
ਦਰਿਆ ਕਾਬੂ ਕਰ ਲਿਆ, ਦਿੱਤਾ ਨਹਿਰਾਂ ਪਾ।
ਅੰਦਰ ਦੋ ਮਹੀਨਿਆਂ, ਪੂਰਾ ਕੀਤਾ ਕਾਮ।
ਵਾਂਗੂ ਸਦ ਸਿਕੰਦਰੀ[15], ਹੋਇਆ ਇਹ ਵੀ ਨਾਮ।
ਸੁੱਕੜ ਮੋਰੀ ਹੱਦ ਦੇ, ਨਾਲ ਪੈ ਵਾਸਤੇ ਜਾਣ।

---

1. ਕੰਨ ਧਰਕੇ ਸੁਣਦਾ ਭਾਵ ਧਿਆਨ ਨਾਲ। 2. ਫੁਰਮਾਣ। 3. ਲਾਭ ਵਾਸਤੇ। 4. ਮੂਰਖ, ਬੇਵਕੂਫ਼। 5. ਕਿਸੇ ਤੋਂ ਮੁਫ਼ਤ ਵਿੱਚ ਕੰਮ ਲੈਣਾ। 6. ਦਾਰਾ ਵਿਰੋਧੀ ਧੜੇ ਦਾ ਲੀਡਰ ਸੀ ਜੋ ਗਰੇ ਵਿਰੁਧ ਸ਼ਿਕਾਇਤ ਲਾਉਣ ਲਈ, ਲਾਟ ਸਾਹਿਬ ਕੋਲ ਆਇਆ ਸੀ। 7. ਕਵੀ ਮੁਹੰਮਦ ਸ਼ਾਹ। 8. ਮਿਸਾਲ, ਉਦਾਹਰਣ। 9. ਪਹਿਚਾਣ, ਸਮਝ। 10. ਇਸ ਰਚਨਾ ਦਾ ਕਵੀ। 11. ਲੰਬਾ। 12. ਖਿਆਲਾਂ ਦੀ ਲੜੀ। 13. ਸਵੇਰ ਤੇ ਸ਼ਾਮ। 14. ਇਥੇ ਮੂਲ ਲਿਖਤ ਤੋਂ ਪੜ੍ਹਿਆ ਨਹੀਂ ਜਾ ਸਕਿਆ। 15. ਸੌ ਸਿਕੰਦਰਾਂ ਵਾਂਗੂੰ।

ਰੋਟੀ ਵਾਲੇ ਸੁੱਕੜੋਂ, ਹੋ ਗਈ ਨਹਿਰ ਪਛਾਣ।
ਵਾਗੀ ਮੈਨੂੰ ਦੱਸਿਆ, "ਸ਼ਾਹ ਜੀ ਬਾਹਰ ਆ।
ਸੁੱਕੜ ਸਾਰੀ ਵਗ ਪਈ, ਤੂੰ ਭੀ ਵੇਖਣ ਜਾ।
ਵਿੱਚ ਤਾਜ਼ਾਬ [1] ਮੈਂ ਰਿਹਾ, ਸੁਣ ਕੇ ਏਹ ਕਲਾਮ।
"ਹਾੜ ਮਹੀਨਾ ਸਖ਼ਤ ਹੈ, ਵਗਣ ਦਾ ਕੀ ਕਾਮ।
ਸਾਵਣ ਦੀ ਬਰਸਾਤ ਵਿੱਚ, ਸੁੱਕੜ ਵਗੇ ਨਾ ਮੂਲ।
ਮੈਨੂੰ ਝੂਠੀ ਬਾਤ ਵਿਚ, ਹਰਗਿਜ਼ ਨਹੀਂ ਕਬੂਲ।
ਤਾਂ ਮੈਂ ਦੇਖਣ ਲੱਗਿਆ, ਬੰਦੇ ਨਾਲ ਕਈ।
ਸੁੱਕੜ ਤਾਂ ਤੇ ਮਾਰਦੇ, ਵਗਦੇ ਨਜ਼ਰ ਪਈ।
ਬੰਬੇ ਝੱਗ ਉੜੰਦਿਆ ਦਾ, ਕਿੰਨੇ ਅੰਤ ਨਾ ਆ।
ਮੈਨੂੰ ਖ਼ਤਰਾ ਗੁਜ਼ਰਿਆ, ਉਲਟ ਪਿਆ ਦਰਿਆ।
ਪਾਉਂਦੇ ਘੁੰਮਣ ਫੇਰ ਸਨ, ਧੰਨ ਧੰਨ ਮਾਰਾਂ ਮੌਜ।
ਓਵੇਂ ਮਾਰਦਾ ਦੱਬ ਕੇ, ਜੇ ਆ ਜਾਂਦਾ ਔਜ।
ਫਜ਼ਰੇ ਖ਼ਬਰਾਂ ਪਹੁੰਚੀਆਂ, ਇੱਛੀ ਵਾਲੇ [2] ਬੰਨ੍ਹ।
ਪਾਣੀ ਸਿਰ ਤੇ ਚੜ੍ਹ ਗਿਆ, ਥੋੜਾ ਰਹਿ ਗਿਆ ਸੰਨ੍ਹ।
ਗਰੇ ਸਾਹਿਬ ਨੂੰ ਖ਼ਬਰ ਇਹ, ਪਹੁੰਚੀ ਵੇਲੇ ਸ਼ਾਮ।
ਰਾਤੋ ਰਾਤੀਂ ਆ ਪਿਆ, ਲੈ ਕੇ ਪੁਲਸ ਤਮਾਮ।
ਚੌਕੀਦਾਰਾਂ ਮਾਰੀਆਂ, ਕਣ ਕਣ ਬੂ ਬੂ ਚਾਂਗ।
ਲਾਮੋਂ [3] ਆਈਆਂ ਵਾਹਰਾਂ, ਲੈ ਕੇ ਸੋਟੇ ਡਾਂਗ।
ਵੇਖਾਂ [4] ਸਾਹਿਬ ਗਰੇ ਹੈ, ਹੋਰ ਪੁਲੀਸ ਦੇ ਲੋਕ।
ਭਰਤੀ ਪਾਵਨ ਬੰਨ੍ਹ ਤੇ, ਇੱਟਾਂ ਵੱਟੇ ਠੋਕ।
ਰਲ ਗਈ ਕੁਲ੍ਹ ਸਮਗਰੀ, ਗਾਰਾ ਮਿੱਟੀ ਪਾ।
ਪੁਸ਼ਤਾ ਕਾਇਮ ਕਰ ਲਿਆ, ਰੋੜ੍ਹ [5] ਨੂੰ ਲਿਆ ਬਚਾ।
ਜਾਨ ਬਾਜ਼ੀ ਕਰ ਰੱਖਿਆ, ਗਰੇ ਸਾਹਿਬ ਨੇ ਬੰਨ੍ਹ।
ਨਹੀਂ ਤਾਂ ਉਸਦੇ ਰੁੜ੍ਹਨ ਵਿੱਚ, ਜ਼ਰਾ ਨਹੀਂ ਸੀ ਸੰਨ੍ਹ।
ਗਰੇ ਸਾਹਿਬ ਇਸ ਬੰਨ੍ਹ, ...।
... ਕਿਸ਼ਤੀ ਵਿੱਚ ਤੂਫਾਨ [6]।
ਇਹ ਹੈ ਬਾਰੰਸ ਵਾਹ ਦਾ, ਕੀਤਾ ਹਾਲ ਬਿਆਨ।
ਏਵੇਂ ਮਾਇਆ ਵਾਹ ਦੀ, ਹੈਗੀ ਸਿਫ਼ਤ ਇਆਨ।
ਤਹਿਸੀਲਦਾਰ ਫ਼ਿਰੋਜ਼ਪੁਰ, ਆਹਾ ਮਈਆ ਦਾਸ [7]।
ਕੰਮ ਨਹਿਰਾਂ ਫ਼ਿਰੋਜ਼ਪੁਰ ਦਾ, ਸੀ ਉਸ ਦੇ ਪਾਸ।

---

1. ਹੈਰਾਨੀ। 2. ਉਹ ਪਿੰਡ, ਜਿਸ ਦੇ ਨੇੜੇ ਬੰਨ੍ਹ ਸੀ। 3. ਲਾਹਮ ਤੋਂ ਭਾਵ ਆਸਿਉਂ ਪਾਸਿਉਂ। 4. ਜਾਂ ਮੈਂ ਭਾਵ ਕਵੀ ਨੇ, ਵੇਖਿਆ। 5. ਪਾਣੀ ਦੇ ਵਹਾਅ ਨੂੰ। 6. ਕਵੀ ਦੀ ਰਚਨਾ, ਸੰਪਾਦਕ ਤੋਂ ਪੜ੍ਹੀ ਨਹੀਂ ਗਈ। 7. ਇਹੋ ਮਈਆ ਦਾਸ ਪਿੱਛੋਂ ਜਾ ਕੇ ਗਰੇ ਕੈਨਾਲ, ਦਾ ਇੰਚਾਰਜ ਅਸਿਸਟੈਂਟ ਕਮਿਸ਼ਨਰ ਬਣਿਆ ਸੀ, ਇਸ ਦੇ ਨਾਂ ਤੇ ਹੀ ਨਹਿਰ ਦਾ ਨਾਮ ਮਾਇਆਵਾਹ ਨਹਿਰ ਪਿਆ।

ਜਿਸ ਦੀਆਂ ਕਾਰਗੁਜ਼ਾਰੀਆਂ, ਗਰੇ ਸਾਹਿਬ ਖ਼ੁਸ਼ਨੂਦ[1]।
ਹਰ ਮੱਦਤ ਹਰ ਨਹਿਰ ਤੇ, ਰਹਿੰਦਾ ਸੀ ਮੌਜੂਦ।
ਇਹਤਮਾਮ ਅਨਹਾਰ ਵਿੱਚ, ਕਰੇ ਨਾ ਜ਼ਰਾ ਕਸੂਰ।
ਤਾਂ ਇਹ ਮਾਇਆ ਵਾਹ ਹੈ, ਨਾਮ ਉਸਦੇ ਮਸ਼ਹੂਰ।
ਨਹਿਰਾਂ ਵਾਲੇ ਕਾਰ ਵਿੱਚ, ਲੈ ਗਿਆ ਉੱਚਾ ਨਾਉਂ।
ਦਿਲ ਵਿਚ ਸਾਹਿਬ ਗਰੇ ਕੇ, ਪਾਇਆ ਜਿਸਨੇ ਥਾਉਂ।
ਬਾਰੰਸ ਵਾਹ ਤੇ ਦੂਸਰੀ, ਜਾਣੋ ਮਾਇਆ ਵਾਹ।
ਮੂੰਹੀ ਛੁੱਟੇ ਵਗੀਆਂ, ਦੇ ਪਾਣੀ ਅਸਗਾਹ।
ਗਰੇ ਸਾਹਿਬ ਅਸਵਾਰ ਹੋ, ਜਾਂਦੇ ਲਾਂਭੇ ਦਰਿਆ।
ਤੁਰਤ ਵਛੇਰੇ ਵਾਹ ਦਾ, ਮੂੰਹਾਂ ਦਏ ਛੁਡਾ।
ਵਗੇ ਠਾ ਠਣ ਮੁੜ ਕੇ, ਨਹਿਰ ਵਛੇਰੇ ਵਾਹ।
ਖੜਾ ਤਮਾਸ਼ਾ ਦੇਖਦਾ, ਗਰੇ ਸਾਹਿਬ ਜੀ ਜਾਹ।
ਓਥੋਂ ਚੜ੍ਹ ਕੇ ਛੱਡਿਆ, ਮੂੰਹਾਂ ਦੌਲਤ ਵਾਹ।
ਹਜ਼ਰਤ ਈਸਾ ਇਸ ਦੇ, ਹੋਵਣ ਪੁਸ਼ਤ ਪਨਾਹ[2]।
ਏਹੋ ਜੇਹਾ ਮਾਜਰਾ, ਆਗਾਵਾਹ ਦੇ ਵਿੱਚ।
ਪਾਣੀ ਸਭ ਦਰਿਆ ਦਾ, ਪਾਇਆ ਨਹਿਰਾਂ ਖਿੱਚ।
ਹੋਰ ਵੀ ਨਹਿਰਾਂ ਢੇਰ ਸਨ, ਹਾਲ ਨਹੀਂ ਮਾਲੂਮ।
ਜਾਣ ਤਰਫ਼ ਮਮਦੋਟ ਦੇ, ਵਗਣ ਧਮਣ ਧੂਮ[3]।
ਜਿੰਨ੍ਹਾਂ ਸ਼ਾਖਾਂ ਮਾਰੀਆਂ[4], ਤੀਕ ਜਲਾਲਾਬਾਦ।
ਨਾਲੇ ਵਾਲਾ ਬਾਹਮਣੀ, ਕਰ ਦਿੱਤਾ ਆਬਾਦ।
ਮੈਂ ਤਾਂ ਨਹਿਰਾਂ ਗਿਣਨ ਦੇ, ਵਿਚ ਗਿਆ ਹਾਂ ਥੱਕ।
ਧੰਨ ਉਹ ਜਿਸ ਨੇ ਸਾਜੀਆਂ, ਰਾਤ ਦਿਨੇ ਬੰਨ੍ਹ ਲੱਕ।
ਮੁਹੰਮਦ ਸ਼ਾਹ ਕੋਹ ਰਾਸਤੀ, ਸਮਝ ਨਾ ਆਵਾ ਗੌਣ।
ਗਰੇ ਸਾਹਿਬ ਦੇ ਸ਼ਾਨ ਦਾ, ਹਾਕਮ ਆਇਆ ਕੌਣ।
ਉਰਦੂ ....[5]।
ਤੁਰਦੀ ਬੋਲੀਆਂ, ਸੁਣਦਾ ਵਿਚ ਹਿਸਾਬ।
ਮਾਹਰ ਹਫਤ[6] ਜ਼ਬਾਨ ਦਾ, ਫੈਜ਼ ਹੁਨਰ ਦਾ ਕੱਸ।
ਦਰਿਆਵਾਂ ਦੇ ਆਬ ਜਿਸ, ਕੀਤਾ ਅਪਣੇ ਵੱਸ।
ਜਿਸਨੇ ਨਾਲ ਬਹਾਦਰੀ, ਕੁਲ੍ਹ ਦੋ ਮਹੀਨੇ ਵਿੱਚ।
ਦਰਿਆ ਕਾਬੂ ਕਰ ਲਿਆ, ਪਾਇਆ ਨਹਿਰਾਂ ਖਿਚ।
ਜਿਵੇਂ ਸਿਕੰਦਰ ਬਾਦਸ਼ਾਹ, ਹਿਕਮਤ ਨਾਲ ਹਵੈਦ[7]।
ਪੈਸਾ ਲਿਆ ਸਮੁੰਦਰੋਂ, ਕਰ ਜਲਹੋੜੀ ਕੈਦ।
ਤਿਵੇਂ ਅਸਾਨੂੰ ਗਰੇ ਨੇ, ਬਖ਼ਸ਼ਿਆ ਨਹਿਰਾਂ ਨੀਰ।

---

1. ਖੁਸ਼ੀ ਭਰਪੂਰ। 2. ਪੁਸ਼ਤਾਂ ਤੱਕ ਰੱਖਿਅਕ। 3. ਉਛਾਲੇ ਮਾਰਦੀਆਂ। 4. ਕਈ ਹਿੱਸੇ ਹੋਏ।
5. ਕਵੀ ਦੀ ਲਿਖਤ ਕਾਗਜ਼ ਗਲ ਜਾਣ ਕਰਕੇ ਪੜ੍ਹੀ ਨਹੀਂ ਗਈ। 6. ਸੱਤ ਭਾਸ਼ਾਵਾਂ ਦਾ ਮਾਹਰ।
7. ਅਕਲਮੰਦੀ ਨਾਲ।

ਪਾਣੀ ਆਂਦਾ ਬਹਿਰ ਦਾ [1], ਪੈਰੀਂ ਪਾ ਜੰਜੀਰ।
ਹੋਇਆ ਜ਼ੁਲ-ਉਲ-ਕਰਨੈਨ [2], ਤੋਂ ਗੰਜੀਨਾ [3] ਮਾਮੂਰ।
ਕੀਤਾ ਸਾਹਿਬ ਗਰੇ ਨੇ, ਰਈਅਤ ਨੂੰ ਮਸ਼ਕੂਰ।
ਮੱਥਾ ਜਿਸਦਾ ਚਮਕਦਾ, ਵਾਂਗੂ ਬਦਰ ਮੁਨੀਰ [4]।
ਆਪ ਬਣਾਈ ਰੱਬ ਨੇ, ਨੂਰਾਨੀ ਤਸਵੀਰ।
ਜ਼ਾਹਿਰ ਨਜ਼ਰੀਂ ਆਂਵਦਾ, ਨਾਜ਼ਕ ਤਬਅ ਮਲੂਕ।
ਕੀਤੀ ਕੁਲ੍ਹ ਬਹਾਦਰੀ, ਰਈਅਤ ਨਾਲ ਸਲੂਕ।
ਜਿਨ੍ਹਾਂ ਦਿਨਾਂ ਸ਼ੁਰੂ ਸੇ, ਖ਼ੁਦਾਵਹੀ ਅਨਹਾਰ [5]।
ਥੋੜਾ ਜੇਹਾ ਹਾਲ ਮੈਂ, ਕਰਦਾ ਹਾਂ ਅਜ਼ਹਾਰ [6]।
ਬੰਦਾ ਆਇਆ ਚੜ੍ਹਦਿਉਂ [7], ਜਿਥੇ ਮੂੰਹਾਂ ਨਹਿਰ।
ਦੂਜਾ ਆਇਆ ਲਹਿਦਿਉਂ [8], ਰਾਤ ਗਈ ਸੀ ਪਹਿਰ।
ਬੀਜਾਪੁਰ ਦਾ ਇੱਕ ਸੀ, ਦੂਜਾ ਬਾਗੇ ਕਾ।
ਖਾ ਪੀ ਕੇ ਓਹ ਰੋਟੀਆਂ, ਲੱਗੇ ਕਰਨ ਕਹਾ।
ਇਕ ਆਖੇ "ਕਲ੍ਹ ਫ਼ਜ਼ਰ ਨੂੰ, ਗਰੇ ਅਸਾਡੇ ਸੀ।
ਦੂਜਾ ਆਖੇ, "ਸ਼ਾਮ ਨੂੰ, ਡਿੱਠਾ ਬਾਘੇ ਕੀ।
ਇਕ ਦੂਜੇ ਨੂੰ ਝੂਠ ਦਾ, ਦੇਂਦਾ ਸੀ ਇਲਜ਼ਾਮ।
ਕਰ ਕਰ ਬਾਹਾਂ ਲੰਮੀਆਂ, ਬੋਲਣ ਸਖ਼ਤ ਕਲਾਮ।
ਸੁਣਦੇ ਲੋਕ ਹੈਰਾਨ ਸਨ, ਸੱਠ ਕੋਹਾਂ ਦੇ ਬੀਜ।
ਵਿੱਚ ਕਿਆਸ ਨਾ ਕਿਸੇ ਦੇ, ਆਵੇ ਉਚੋਂ ਨੀਚ।
ਮੈਂ ਸਮਝਾਇਆ ਦੋਹਾਂ ਨੂੰ, ਹੱਛੀ ਦੇ ਕੇ ਮੱਤ।
"ਗਰੇ ਸਾਹਿਬ ਦੇ ਵਾਸਤੇ, ਝਗੜਾ ਕਰੋ ਨ ਕੱਤ।
ਉਸਦਾ ਇਹ ਦਸਤੂਰ ਹੈ, ਪਹੁੰਚੇ ਗਰਬੋਂ ਸ਼ਰਕ।
... ਨਾ ਦਿੰਦਾ ਫਰਕ।
ਤਖ਼ਤ ਸੁਲੇਮਾਨ [9] ਨਾਇਬੀ ਦਾ, ਚੁੱਕੀ ਫਿਰੇ ਹਵਾ।
ਘੋੜਾ ਸਾਹਿਬ ਗਰੇ ਦਾ, ਸਮਝੋ ਬਾਦ ਪਮਾ [10]।
ਇਹ ਗੱਲ ਸੁਣ ਕੇ ਹੋ ਗਏ, ਦੋਵੇਂ ਠੰਡੇ ਠਾਰ।
ਆਪੋ ਆਪਣੀ ਥਾਉਂ ਤੇ, ਸੁੱਤੇ ਪੈਰ ਪਸਾਰ।
ਰਯਤ ਸਾਹਿਬ ਗਰੇ ਥੋਂ, ਸਾਰੀ ਸ਼ੁਕਰ ਗੁਜ਼ਾਰ।
ਨਹਿਰਾਂ ਵਗੀਆਂ ਦੇਸ ਨੂੰ, ਲੱਗੇ ਰੰਗ ਬਹਾਰ।
ਸੁੱਕੜ ਢੋਰੇ ਬਣ ਗਿਆ, ਦੋਨੋਂ ਖਾਸ ਪਛਾਣ।
ਰਹੀ ਤੇ ਵਿੱਚ ਜੰਗਲਾਂ, ਹੋਏ ਅਬ ਰਵਾਨ।
ਬਾਪ ਨਾ ਦਾਦੇ ਜਿੰਨ੍ਹਾਂ ਦੇ, ਡਿੱਠਾ ਸੀ ਦਰਿਆ।

---

1. ਦਰਿਆ ਦਾ। 2. ਸਿਕੰਦਰ ਦਾ ਦੂਸਰਾ ਨਾਮ। 3. ਗੰਜ ਅਰਥਾਤ ਖ਼ਜ਼ਾਨਾ। 4. ਪੂਰਨਮਾਸ਼ੀ ਦੇ ਚੰਦ ਵਾਂਗ ਚਮਕਦਾ। 5. ਨਹਿਰਾਂ। 6. ਪ੍ਰਗਟ। 7. ਪੂਰਬ ਵੱਲੋਂ। 8. ਪੱਛਮ ਵੱਲੋਂ। 9. ਸੁਲੇਮਾਨ, ਇਸਰਾਈਲ ਵੰਸ਼ ਦਾ ਬਾਦਸ਼ਾਹ ਸੀ, ਕੁਰਾਨ ਵਿਚ ਜ਼ਿਕਰ ਹੈ ਖ਼ੁਦਾ ਨੇ ਹਵਾ ਅਤੇ ਜਿੰਨ, ਸੁਲੇਮਾਨ ਨੂੰ ਦੇ ਦਿੱਤੇ। 10. ਹਵਾ ਸਮਾਨ।

ਨਹਿਰਾਂ ਵਗਣ ਉਨ੍ਹਾਂ ਦੇ, ਬੂੰਹੇ ਕੁੰਡਲ ਪਾ।
ਜਿੱਥੇ ਮਰਦੇ ਤੁਨਸ ਕੇ, ਗਿੱਦੜ ਤੇ ਬਘਿਆਰ।
ਹੁਣ ਓਥੋਂ ਫੜ ਮੱਛੀਆਂ, ਵੇਚਣ ਮੱਛੀ ਮਾਰ।
ਜਿਹੜੇ ਮੂਲ ਨਾ ਜਾਣਦੇ, ਮੱਛ ਕੱਛ ਦੀ ਸਾਰ।
ਕੁੜੀਆਂ ਮੁੰਡੇ ਉਨ੍ਹਾਂ ਦੇ, ਧੂਹੀ ਫਿਰਨ ਸੰਸਾਰ [1]।
ਮੈਂ ਡਿੱਠਾ ਖ਼ੁਦ ਬੈਠਿਆਂ, ਅੰਦਰ ਸਾਰਾ ਹਾਲ।
ਆਖਣ ਆਂਦੀ ਪਕੜ ਕੇ, ਨਹਿਰ ਵਿਚੋਂ ਅਸਰਾਲ [2]।
ਜਦ ਸਮਝਾਇਆ ਓਨ੍ਹਾਂ ਨੂੰ, ਇਹ ਤਾਂ ਹੈ ਸੰਸਾਰ [1]।
ਸੁਣ ਕੇ ਸਾਹਿਬ ਗਰੇ ਦੇ, ਹੋਏ ਸ਼ੁਕਰ ਗੁਜ਼ਾਰ।
ਉਸ ਦੇ ਕਦਮ ਮੁਬਾਰਕੋਂ, ਡਿੱਠਾ ਨਹਿਰਾਂ ਨੀਰ।
ਗੋਕੇ ਮਹਿਰੋ [3] ਪਿੰਡ ਦਿਉਂ, ਦੂਣਾ ਦਿੰਦਾ ਸ਼ੀਰ [4]।
ਸਨ 75 ਵਿੱਚ ਕਰ, ਖ਼ਤਮ ਕਰ ਅਨਹਾਰ।
ਗਰੇ ਸਾਹਿਬ ਫ਼ਿਰੋਜ਼ਪੁਰ, ਜਲਸਾ ਕਰੇ ਤਿਆਰ।
ਹੁਕਮ ਹੋਇਆ ਫ਼ਿਰੋਜ਼ਪੁਰ, ਵਿੱਚ ਕਮੇਟੀ ਧੋ।
ਲੰਬਰਦਾਰ ਮੀਰਾਬ [5] ਜੋ, ਹਾਜ਼ਿਰ ਜਲਸੇ ਹੋ।
ਨਹਿਰਾਂ ਜਾਰੀ ਗਰੇ ਨੇ, ਕਰਕੇ ਹਸਬ ਮੁਰਾਦ [6]।
ਰਯਤ ਨੂੰ ਸੈਰਾਬ ਕਰ, ਹੋ ਫਿਕਰੋਂ ਆਜ਼ਾਦ।
ਅਹੁਦਾ ਬਖ਼ਸ਼ੇ ਜਿਨ੍ਹਾਂ ਨੂੰ, ਦਿੱਤਾ ਨਾਮ ਵਧਾ।
ਕੋਈ ਮੀਰਾਬ ਤੇ ਮੁਹਤਮਿਮ, ਪੋਸ਼ ਸਫੈਦ ਬਨਾ।
ਖੇਸ, ਦੁਸ਼ਾਲੇ, ਲੁੰਗੀਆਂ, ਚੋਗੇ ਵਿਚ ਇਨਾਮ।
ਜਲਸੇ ਵਿੱਚ ਬੁਲਾਇ ਕੇ, ਵੰਡੇ ਨਾਮ-ਬ ਨਾਮ।
ਹੈ ਉਹ ਮੇਰੇ ਵਾਸਤੇ, ਮਨ ਵਿਚ ਕਰਨ ਉਡੀਕ।
ਮੀਰਾਬਾਂ ਤੇ ਮੋਹਤਮਿਮ, ਬਣੇ ਸਫੈਦ ਪੋਸ਼। ....
ਉਨ੍ਹਾਂ ਵਿੱਚੋਂ ਰਹਿ ਗਿਆ, ਬੈਠਾ ਮੈਂ ਖ਼ਾਮੋਸ਼।
ਰਹਿੰਦਾ ਕੱਸੀ ਪਾਸ ਹਾਂ, ਹਰਦਮ ਸ਼ੁਕਰ ਗੁਜ਼ਾਰ।
ਪਾਣੀ ਨਹਿਰ ਮੁਆਫ ਕਰ, ਤਾਂ ਦਿਲ ਫੜੇ ਕਰਾਰ।
ਮੁਹੰਮਦ ਸ਼ਾਹ ਫ਼ਜ਼ੂਲ ਹੈ, ਕਰਨਾ ਇਹ ਸਵਾਲ।
ਹਾਕਮ ਕਦਰ ਸ਼ਨਾਸ [7] ਹੈ, ਆਪੇ ਕਰੂ ਖ਼ਿਆਲ।
ਜਦੋਂ ਬਾ-ਖ਼ੂਬੀ ਹੋ ਗਿਆ, ਖ਼ਤਮ ਕਾਰ ਅਨਹਾਰ।
ਜਲਸਾ ਕਰਕੇ ਖੁਸ਼ੀ ਦਾ, ਗਰੇ ਸਾਹਿਬ ਜਰਾਰ [8]।
ਨਹਿਰਾਂ ਵਾਲੇ ਕਾਰ ਵਿੱਚ, ਛੱਡੇ ਨੀਚ ਨਾ ਊਚ।
ਚੜ੍ਹਦੇ ਸਨ ਛਿਅਤਰੇ, ਕਰਦਾ ਏਥੋਂ ਕੂਚ।

---

1. ਮਗਰਮੱਛ। 2. ਮੋਟਾ ਭਾਰਾ ਸੱਪ, ਸਰਾਲ। 3. ਮੱਝਾਂ। 4. ਦੁੱਧ। 5. ਮੀਰ ਆਬ ਅਰਥਾਤ ਨਹਿਰ ਦੇ ਪਾਣੀ ਦਾ ਹਿਸਾਬ ਰੱਖਣ ਵਾਲੇ। 6. ਮੁਰਾਦ ਅਨੁਸਾਰ ਇੱਛਾ ਅਨੁਸਾਰ। 7. ਕੀਤੇ ਕੰਮ ਦੀ ਕਦਰ ਕਰਨ ਵਾਲਾ ਹੈ। 8. ਬਹੁਤ ਵਧੀਆ।

ਬਹਾਵਲ ਪੁਰ ਨੂੰ ਜਾਣ ਦੀ, ਲੈ ਇਥੋਂ ਤਸ਼ਰੀਫ਼।
ਸੀ ਉਥੋਂ ਦੀ ਖ਼ਲਕ ਨੂੰ, ਪਾਣੀ ਦੀ ਤਕਲੀਫ।
ਬਾਰਸ਼ ਬਾਝ ਨਾ ਖੇਤੀਆਂ, ਢਾਬਾਂ ਛੱਪੜ ਖ਼ੁਸ਼ਕ।
ਮਾਲ-ਮੁਵੈਸ਼ੀ [1] ਤੁਨਸ ਕੇ, ਭਾਲਣ ਪਾਣੀ ਮਸ਼ਕ [2]।
ਨਹਿਰਾਂ ਜਾਰੀ ਕੀਤੀਆਂ, ਓਥੇ ਮਿਸਲ ਫ਼ਿਰੋਜ਼।
ਗਰੇ ਸਾਹਿਬ ਨੂੰ ਗਾਉਂਦੇ, ਕਰ ਖ਼ੁਸ਼ੀਆ ਨੌ-ਰੋਜ਼ [3]।
ਸਾਰਾ ਦੇਸ ਬਹਾਵਲੀ, ਜਾਣ ਹੋਇਆ ਸੈਰਾਬ।
ਓਥੋਂ ਕਰਕੇ ਕੂਚ ਫਿਰ, ਲੰਡਨ ਗਿਆ ਸ਼ਤਾਬ [4]।
ਮਲਕਾ ਦੀ ਦਰਗਾਹ ਵਿਚ, ਨਹਿਰਾਂ ਵਾਲੇ ਹਾਲ।
ਖੋਲ੍ਹੇ ਸਾਹਿਬ ਗਰੇ ਨੇ, ਕੁਲ੍ਹ ਬ-ਤਰਜ਼ ਕਮਾਲ।
ਸੁਣ ਕੇ ਮਲਕਾ ਆਖਿਆ, ਏਹ ਸ਼ਾਯਾਂ ਖ਼ਿਤਾਬ।
"ਗਰੇ ਸਟਾਰ ਆਫ਼ ਇੰਡੀਆ", ਤਾਰਾ ਪਾਸ ਮਹਿਤਾਬ।
ਨਾਲੇ ਇਹ ਫਰਮਾਇਆ, ਹੋ ਕੇ ਬੱਸ ਖ਼ੁਰਸੰਦ।
ਗਰਿਆ ਤੇਰੀ ਕਾਰ ਇਹ, ਹੋਈ ਹਸਬ ਪਸੰਦ।
ਮੇਰੇ ਮੁਲਕ ਬੇ-ਆਬ ਨੂੰ, ਤੈਂ ਕੀਤਾ ਮਸਰੂਰ [5]।
ਸੁਣੀਆਂ ਨਹਿਰਾਂ ਪੈ ਗਈਆਂ, ਤੇਰੇ ਬਾਝ ਫਤੂਰ।
ਹੋਈ ਅੱਸੀ ਸਨ ਦੇ, ਅੰਦਰ ਨਹਿਰਾਂ ਖ਼ੁਸ਼ਕ।
ਸੁੱਕੇ ਧਾਈਂ ਮੁੰਜੀਆਂ, ਭਾਲੇਂ ਪਾਣੀ ਮਸ਼ਕ।
ਪਕੜ ਕਲੇਜਾ ਬਹਿ ਗਿਆ ਰਈਅਤ ਨਾਮ ਜਹਾਨ।
... ... ... ... ।
ਰਯਤ ਮੇਰੀ ਰਾਤ ਦਿਨ, ਮੰਗੇ ਪਈ ਦੁਆ।
ਰੱਬਾ ਸਾਹਿਬ ਗਰੇ ਨੂੰ, ਸਾਡੇ ਦੇਸ ਪੁਚਾ।
ਓਸ ਬਿਨਾ ਕਿਸ ਖੋਲ੍ਹਣੇ, ਨਹਿਰਾਂ ਵਾਲੇ ਬੰਦ।
ਭਾਵੇਂ ਹੋਰ ਹਜ਼ਾਰ ਹਨ, ਸਾਹਿਬ ਜ਼ਿਲ੍ਹਾ ਸੇਹ ਚੰਦ।
ਅੱਲਾ ਕੀਤੀ ਉਨ੍ਹਾਂ ਦੀ, ਤੁਰਤ ਕਬੂਲ ਦੁਆ।
ਤੂੰ ਜਾ ਕੇ ਫ਼ਿਰੋਜ਼ਪੁਰ, ਕਰ ਨਹਿਰਾਂ ਇਜ਼ਰਾ।
ਸਾਹਿਬ ਜ਼ਿਲ੍ਹਾ ਫ਼ਿਰੋਜ਼ਪੁਰ, ਤੈਨੂੰ ਕੀਤਾ ਜਾਣ।
ਨਹਿਰਾਂ ਹੋਵਣ ਤੇਰੀਆਂ, ਬਾ-ਦਸਤੂਰ ਰਵਾਣ।
ਮੁਹੰਮਦ ਸ਼ਾਹ [6] ਨਾ ਤੂਲ ਕਰ, ਸ਼ੁਕਰੀਆ ਅਨਹਾਰ।
ਨਹਿਰਾਂ ਕਿਉਂ ਕਰ ਸੁੱਕੀਆਂ, ਕਰ ਹਾਲਾਤ ਇਜ਼ਹਾਰ।
ਗਰੇ ਸਾਹਿਬ ਜਦ ਗਿਆ ਸੀ, ਤਰਫ ਬਹਾਵਲ ਪੁਰ।
ਹੱਦ ਜਲਾਲਾਬਾਦ ਤੋਂ ਤਾਈਂ ਬੀਜਾ ਪੁਰ।
ਆਬਨੋਸ਼ਾਂ [7] ਅਨਹਾਰ ਦੇ, ਹੱਥੋਂ ਅੱਡਿਆ ਮੋਰ।

---

1. ਮਾਲ-ਡੰਗਰ, ਜਾਨਵਰ। 2. ਚਮੜੇ ਦੀ ਬਣੀ, ਪਾਣੀ ਲਈ ਥੈਲੀ। 3. ਹਰ ਰੋਜ਼। 4. ਛੇਤੀ ਹੀ। 5. ਪ੍ਰਸੰਨ, ਖ਼ੁਸ਼। 6. ਕਵੀ ਦਾ ਨਾਮ। 7. ਪਾਣੀ ਦੀ ਸਿੰਚਾਈ ਕਰਨ ਵਾਲੇ।

ਆਖਾਂ ਕਦੀ ਨਾ ਲੱਭਣਾ, ਐਸਾ ਹਾਕਮ ਹੋਰ।
ਜਿਸ ਨੇ ਅਸਾਡੇ ਵਾਸਤੇ, ਐਡੇ ਦੁੱਖ ਜਰੇ।
ਘਰ ਘਰ ਨਹਿਰਾਂ ਫੇਰੀਆਂ, ਜੰਗਲ ਹੋਏ ਹਰੇ।
ਮੱਥਾ ਸਾਡਾ ਲਾ ਗਿਆ, ਸਤਲੁਜ ਦਰਿਆ ਨਾਲ।
ਉਸਦੇ ਬਾਝੋਂ ਸਤਿਲੁਜੋਂ, ਪਾਣੀ ਲੈਣ ਮੁਹਾਲ।
ਸਾਹਿਬ ਜ਼ਿਲਾ ਫ਼ਿਰੋਜ਼ਪੁਰ, ਹੋਇਆ ਫਾਜ਼ਿਲ[1] ਫੇਰ।
ਤੁਰਤ-ਬ-ਤੁਰਤੀ ਪਹੁੰਚਿਆ, ਲੱਗੇ ਜ਼ਰਾ ਨਾ ਦੇਰ।
ਸਨ 77 ਦੇ ਵਿੱਚ ਸਨ, ਸਾਰੇ ਮੂੰਹੀਂ ਸਾਫ।
ਨਹਿਰਾਂ ਲਹਿਰਾਂ ਮਾਰ ਕੇ, ਵਡੀਆਂ ਬਿਲਾ ਖ਼ਿਲਾਫ਼।
ਮਿਰਜ਼ਾ ਜੀ ਤਹਿਸੀਲਦਾਰ, ਕੀਤੀ ਸਈ ਤਮਾਮ।
ਬੇ-ਦਸਤੂਰ ਸੰਭਾਲਿਆ, ਨਹਿਰਾਂ ਵਾਲਾ ਕਾਮ।
ਅਪਣੀ ਕੱਸੀ ਵਾਸਤੇ, ਮੈਂ ਦਿੱਤੀ ਦਰਖ਼ਾਸਤ।
ਜੁਲਾਈ ਦੀ ਬਾਰਵੀਂ, ਅਹੀ ਪੀ ਕਮ ਕਾਸਤ[2]।
ਮੇਰੀ ਕੱਸੀ ਵਾਸਤੇ, ਦਿੱਤਾ ਹੁਕਮ ਚੜ੍ਹਾ।
ਮੁਹੰਮਦ ਸ਼ਾਹ ਤੂੰ ਆਪਣੀ, ਕੱਸੀ ਜਲਦੀ ਬਨਾ।
.... ... ... ...।
ਮਿਰਜ਼ਾ ਜੀ ਤਹਿਸੀਲਦਾਰ, ਏਥੋਂ ਹੋਇਆ ਰਵਾਂ।
ਫਤਹਿ ਸਿੰਘ ਤਹਿਸੀਲਦਾਰ, ਆਇਆ ਉਸਦੇ ਥਾਂ।
ਜ਼ੀਰੇ ਦੀ ਤਹਿਸੀਲ ਵਿਚ, ਜਿਸਦਾ ਰੋਸ਼ਨ ਨਾਂ।
ਨਹਿਰਾਂ ਦੀ ਗਿਰਦਾਵਰੀ, ਅੰਦਰ ਬੱਧਾ ਲੱਕ।
ਮੂੰਹਾਂ ਨਹਿਰਾਂ ਦੇਖਦਾ, ਮੂਲ ਨਾ ਜਾਣੇ ਥੱਕ।
ਬੀਜਾਪੁਰੋਂ ਸਵਾਰ ਹੋ, ਪਹੁੰਚੇ ਤਾਂ ਸੁਰ ਸਿੰਘ।
ਚੀਰ ਪਸੇਲਾਂ[3] ਨਿਕਲੇ, ਘੋੜੇ ਮੁਸ਼ਕਿਲ ਤੰਗ।
ਸੁਰ ਸਿੰਘੋਂ ਗਿਰਦਾਵਰੀ, ਕਰਕੇ ਮੁੜਿਆ ਫੇਰ।
ਦੌਲਤਵਾਹ ਦੀ ਨਹਿਰ ਸੀ, ਵਗਦੀ ਘੱਤ ਵਹੀਰ।
ਨਾਲ ਕਈ ਮੀਰਾਬ ਸਨ, ਹੋਰ ਕਈ ਲੱਕ ਬੰਨ੍ਹ।
ਭਾਗੋ ਕੇ ਤੇ ਜੇਠੀਆਂ ਦਾ ਹੈ ਜੇਹੜਾ ਸੰਨ੍ਹ।
ਪਾਣੀ ਛੱਲਾਂ ਪਸੇਲ ਦਾ, ਚਾਰੋਂ ਤਰਫ਼ ਰਵਾਨ।
ਸੀ ਮੌਸਮ ਬਰਸਾਤ ਦਾ, ਨੂਹ ਵਾਲਾ ਤੂਫਾਨ।
ਬਿਨਾ ਪਸੇਲਾਂ[3] ਰਾਹ ਨਾ, ਹੜ੍ਹ ਪਾਣੀ ਦਾ ਜ਼ੋਰ।
ਦੌਲਤਵਾਹ ਦੀਆਂ ਘੂਕਰਾਂ, ਮੌਜਾਂ ਪਾਇਆ ਸ਼ੋਰ।
ਏਦੂੰ ਸਾਨੂੰ ਲੰਘਣਾ, ਹੋਇਆ ਬਸ ਦੁਸ਼ਵਾਰ[4]।
ਚੂਚਕ ਵਾਲੇ ਰਾਹ ਤੱਕ, ਪਹੁਤਾ ਮਸੀਂ ਲਾਚਾਰ।

---

1. ਮਿ. ਜੇ. ਫਰਿਜ਼ਲ, ਜਿਸਨੂੰ ਸੰਖੇਪ ਵਿਚ ਫਾਜ਼ਿਲ ਕਹਿੰਦੇ ਹਨ। 2. ਇਹ ਪੱਕੀ ਗੱਲ ਹੈ। 3. ਕਿਨਾਰੇ ਨੂੰ, ਬੰਨ੍ਹ ਨੂੰ। 4. ਔਖਾ।

ਅੱਗੇ ਜਾਣ ਮੁਹਾਲ ਸੀ, ਏਥੋਂ ਮੋੜੀ ਵਾਗ।
ਗੁਰਦਿੱਤੀ ਵਾਲੇ [1] ਪਹੁੰਚਿਆ, ਜਾਗੇ ਮੇਰੇ ਭਾਗ।
ਮੈਂ ਖ਼ੁਦ ਅੱਖੀਂ ਆਪਣੀ, ਡਿੱਠਾ ਸਾਰਾ ਹਾਲ।
ਤਰ [2] ਸਾਰੀ ਪੋਸ਼ਾਕ ਇਸ, ਚਿੱਕੜ ਪਾਣੀ ਨਾਲ।
ਏਥੋਂ ਉਸਦਾ ਹੌਸਲਾ, ਮੈਨੂੰ ਹੋਇਆ ਇਯਾਨ।
ਫਤਹਿ ਸਿੰਘ ਤਸੀਲਦਾਰ, ਹੈ ਇਕ ਫੈਜ਼ ਰਸਾਨ [3]।
ਖ਼ਬਰਗੀਰੀ ਅਨਹਾਰ [4] ਵਿੱਚ, ਜਿਸ ਪਾਈ ਤਕਲੀਫ਼।
ਰਯਤ ਦੇ ਘੁੰਮਕਾਰ ਦੀ, ਕੀ ਮੈਂ ਕਰਾਂ ਤਰੀਫ਼।
ਫੈਜ਼ ਰਸੀ ਅਨਹਾਰ ਤੋਂ, ਕਮ ਜ਼ਫਰਾਂ [5] ਦਾ ਹਾਲ।
ਥੋੜਾ ਕਰਾਂ ਬਿਆਨ ਮੈਂ, ਆਇਆ ਵਿੱਚ ਖ਼ਿਆਲ।
ਤਿੰਨ ਬਰਸ ਤੱਕ ਵਗੀਆਂ, ਨਹਿਰਾਂ ਖ਼ਾਤਰ-ਖ਼ਾਹ।
ਫਸਲਾਂ ਉਮਦਾ ਲੱਗੀਆਂ, ਘਣੀ ਹੋਈ ਹਲਵਾਹ।
ਝੋਨੇ, ਧਾਂਈਂ ਛੋਲੀਆ, ਕਣਕਾਂ ਲਾਇਆ ਰੰਗ।
... [6], ਵਿਚ ਭਈ ਏ ਭੰਗ।
ਸ਼ਾਹਾਂ ਤੋਂ ਜੋ ਬੇਰੜਾ, ਲੈਂਦੇ ਕਰਜ਼ ਉਧਾਰ।
ਮੂਲ ਨਾ ਮਿਉਂਵੇਂ [7] ਉਨ੍ਹਾਂ ਦਾ, ਮੱਕੀ, ਕਣਕ ਜੁਆਰ।
ਗਰੇ ਸਾਹਿਬ ਦੀ ਫੈਜ਼ ਦੇ, ਹੁੰਦੇ ਸ਼ੁਕਰ ਗੁਜ਼ਾਰ।
ਘਰ ਘਰ ਨਹਿਰਾਂ ਫੇਰੀਆਂ, ਲੱਗੇ ਰੰਗ ਬਹਾਰ।
ਜਿਸਦੇ ਕਦਮ ਮੁਬਾਰਕੀਂ, ਲੱਭਾ ਪਾਣੀ ਨਹਰ।
ਮੂੰਜੀ, ਝੋਨੇ, ਚਾਵਲਾਂ, ਬਾਲ੍ਹੀ [8] ਕੀਤੀ ਮੇਹਰ।
ਅੱਗੇ ਵਿਚ ਫ਼ਿਰੋਜ਼ਪੁਰ, ਮੇਹਰ ਜਾਨੀ ਇਕ ਖ਼ਾਨ।
ਘਰ ਘਰ ਜਾਣੇ ਨਹਿਰ ਦੇ ਕੀਤੇ ਹੈ ਸਭ ਖਾਨ।
ਕਾਮੇ ਜਾਨੀ ਮੇਹਰ ਦੇ, ਅੱਖੀਂ ਡਿੱਠੇ ਜੋ।
ਯਾਰੋ ਹੁਣ ਨਾ ਉਨ੍ਹਾਂ ਦੀ, ਪਾਈ ਜਾਂਦੇ ਬੋ।
ਖ਼ਾਲੀ ਜਾਏ ਨ ਰੰਗ ਤੋਂ, ਮੇਰੀ ਇਹ ਕਲਾਮ।
ਇਕ ਮੁਲਜ਼ਿਮ ਨੇ ਗਊ ਨਾਲ, ਕੀਤਾ ਸੀ ਇਗਲਾਮ [9]।
ਹੈਸੀ ਇਹ ਮੁਕਦਮਾ, ਸੈਸ਼ਨ ਕਚਹਿਰੀ ਵਿੱਚ।
ਮੈਨੂੰ ਨਾਲ ਅਸੈਸਰਾਨ, ਓਥੇ ਹੋਈ ਖਿੱਚ।
ਪਹੁਤਾ ਹੁਕਮ ਅਸੈਸਰਾਨ, ਵਿਚ ਕਚਹਿਰੀ ਦੋ।
ਮੁਹੰਮਦ ਸ਼ਾਹ ਅਸੈਸਰਾਨ, ਤੂੰ ਵੀ ਹਾਜ਼ਿਰ ਹੋ।
ਤਾਮੀਲ ਹੁਕਮ ਦੀ ਵੱਜੀਆਂ, ਸਮਝੀ ਪਈ ਤਕਰਾਰ।
ਤਾਂ ਮੈਂ ਘੋੜੇ ਕੱਸ ਕੇ, ਹੋਇਆ ਜਲਦ ਸਵਾਰ।
ਸੜਕ ਮਖੂ ਦੀ ਪਹੁੰਚਿਆ, ਸੋਢੀ ਵਾਲੇ ਜਾ।

1. ਕਵੀ ਦੇ ਆਪਣੇ ਪਿੰਡ ਦਾ ਨਾਮ। 2. ਭਿੱਜੀ ਹੋਈ। 3. ਲਾਭ ਦੇਣ ਵਾਲਾ। 4. ਨਹਿਰ ਦਾ ਧਿਆਨ ਰੱਖਣ ਵਿੱਚ। 5. ਕਸ਼ਟਾਂ। 6. ਮੂਲ ਲਿਖਤ ਤੋਂ ਪੜ੍ਹਿਆ ਨਹੀਂ ਗਿਆ। 7. ਸਮਾਉਣਾ। 8. ਬਹੁਤੀ। 9. ਜ਼ੁਲਮ।

ਸੁੱਕੜ ਤੱਤੀ ਮਾਰਦੇ, ਵੰਝੀਂ ਹੱਥ ਨਾ ਆ[1]।
ਓਥੋਂ ਘੋੜੇ ਮੋੜ ਕੇ, ਲਾਏ ਨਹਿਰ ਕਿਨਾਰ।
ਪੁਲ ਥਾਣੀਂ ਜਾ ਲੰਘਿਆ, ਜਿੱਥੇ ਵਗੇ ਝੁਲਾਰ।
ਆਖਾਂ ਜਾਨੀ ਮੋਹਰ ਦੀ, ਵਗਦੀ ਪਈ ਝੁਲਾਰ।
ਖੇਤ ਕਪਾਹਾਂ ਪੂੰਨੀਆਂ ਲਾਏ ਰੰਗ ਬਹਾਰ।
ਜਾਂ ਉਹ ਖਿੱਤਾ[2] ਬਹਿਸ਼ਤ ਦਾ, ਡਿੱਠਾ ਕਰਕੇ ਗੌਰ।
ਕਿਹਾ ਬਦੌਲਤ ਗਰੇ ਦੇ, ਬਣਿਆ ਚਮਨ[3] ਲਾਹੌਰ।
ਪਹਿਲਾ ਦਰਜਾ ਏਸ ਦਾ, ਸੀ ਮੈਨੂੰ ਮਾਲੂਮ।
ਏਥੇ ਪਿਆਸੇ ਤੁਨਸ ਕੇ, ਮਰਦੇ ਘੁੱਗੂ ਬੂਮ[4]।

.... .

ਅਨਾਰਕਲੀ ਲਾਹੌਰ ਦਾ, ਪਿਆ ਭੁਲੇਖਾ ਆਨ।
ਰੰਗ ਬਰੰਗ ਖੇਤੀਆਂ, ਵਿਚ ਸਬਜ਼ੀ ਬਾਗਾਤ[5]।
ਵਾਂਗ ਲਾਹੌਰ, ਫ਼ਿਰੋਜ਼ਪੁਰ, ਦਿਸਣੋਂ ਹੋਇਆ ਮਾਤ।
ਫਲ ਅਤੇ ਫੁਲਵਾੜੀਆਂ, ਵਿੱਚ ਚਮਨ ਗੁਲਜ਼ਾਰ।
ਗਰੇ ਸਾਹਿਬ ਦੇ ਫੈਜ਼ ਦੇ, ਦੇਖੀ ਰੰਗ ਬਹਾਰ।
ਸੋਇਆ, ਪਾਲਕ ਦਾ ਤੁਖਮ[6] ਸੀ, ਮੈਨੂੰ ਸੀ ਦਰਕਾਰ[7]।
ਮਿਲਸੀ ਜਾਨੀ ਮੋਹਰ ਤੋਂ, ਉਮਦਾ ਕਿਸਮ ਉਧਾਰ।
ਮੈਂ ਡਿੱਠਾ ਇਕ ਆਦਮੀ, ਫਿਰਦਾ ਨਹਿਰ ਕਿਨਾਰ।
ਕਮਲੀ ਲੁੰਗੀ ਤੇੜ ਸੀ, ਵੱਡਾ ਪੱਗੜ ਦਾਰ।
ਦੇਖ ਮੁੜੰਗਾ[8] ਆਪਣਾ (ਓਸਦਾ), ਦੂਰੋਂ ਲਿਆ ਪਛਾਣ।
ਕਾਮਾ ਜਾਨੀ ਮੋਹਰ ਸੀ, ਓਹੋ ਕਿਸੇ ਜਮਾਨ।
ਪਤਾ ਮੋਹਰ ਦਾ ਪੁੱਛਿਆ, ਉਸ ਤੋਂ ਹੋ ਕੇ ਨਰਮ।
ਉਸ ਜਵਾਬ ਸੁਣਾਇਆ, ਹੋ ਕੇ ਡਾਢਾ ਗਰਮ।
"ਕਿਹੜਾ ਜਾਨੀ ਮੋਹਰ ਹੈ, ਮੈਂ ਕੰਨ ਨਾ ਕਹਾ।
ਏਥੇ ਜਾਨੀ ਢੇਰ ਹਨ, ਮੋਹਰਾਂ ਹੱਦ ਨਾ ਕਾ।"
ਤਾਂ ਮੈਂ ਦਿੱਤਾ ਓਸ ਨੂੰ, ਮੋਢੀ ਪਤਾ ਸੁਣਾ।
"ਜਿਸਦੇ ਅੱਗੇ ਟੋਕਰੀ, ਚਾਈ ਫਿਰਦਾ ਸਾ।
ਤੈਂ ਪਾਈ ਸੀ ਟੋਕਰੀ, ਦੇ ਵਿਚ ਰੋੜੀ ਘੱਟ।
ਫੜਿਆ ਤੈਨੂੰ ਦਾੜੀਓਂ, ਜਿਸਨੇ ਕਰਕੇ ਝੱਟ।
ਓਥੋਂ ਪੌਲੇ[9] ਮਾਰ ਕੇ, ਕੱਢੀ ਤੇਰੀ ਮੁੰਜ।
ਤੂੰ ਡਰਦਾ ਸੀ ਭਾਲਦਾ, ਫਿਰਦਾ ਖੁਰਲਾ ਖੁੰਜ[10]।
ਉਸ ਮੋਹਰ ਦੀ ਲੋੜ ਹੈ, ਮੈਨੂੰ ਦੱਸ ਨਿਸ਼ਾਨ।

---

1. ਏਨਾ ਡੂੰਘਾ ਕਿ ਵੰਝ (ਬਾਂਸ) ਵੀ ਉਸਦੇ ਤਲ ਨੂੰ ਨਹੀਂ ਲਗਦਾ ਸੀ। 2. ਰਕਬਾ, ਏਰੀਆ। 3. ਬਾਗ 4. ਉੱਲੂ ਅਤੇ ਘੁੱਗੇ। 5. ਬਾਗ ਦਾ ਬਹੁਵਚਨ। 6. ਬੀਜ। 7. ਮੈਂ ਚਾਹੁੰਦਾ ਸੀ। 8. ਮੂੰਹ ਦੀ ਸ਼ਕਲ ਅਰਥਾਤ ਆਪਣੀ ਸ਼ਕਲ ਨਾਲ ਰਲਦਾ ਮਿਲਦਾ। 9. ਜੁੱਤੀਆਂ ਮਾਰੀਆਂ। 10. ਖੂੰਜਾ, ਓਹਲੇ ਵਾਲੀ ਥਾਂ।

ਸੁਣ ਕੇ ਚਿੰਠਾ ਹੋ ਪਿਆ, ਗਲ ਨੂੰ ਆਇਆ ਜਾਣ।
ਤਾਂ ਮੈਂ ਡਰਦਾ ਉਸ ਤੋਂ, ਘੋੜੀ ਲਈ ਦੁੜਾ।
ਵਿੱਚ ਕਚੈਹਿਰੀ ਸੈਸ਼ਨ ਦੇ, ਹਾਜ਼ਿਰ ਹੋਇਆ ਜਾ।
ਮੁਹੰਮਦ ਸ਼ਾਹ ਇਹ ਰਹਿਣ ਦੇ, ਨਾ ਕਰ ਬਾਤ ਫ਼ਜ਼ੂਲ।
ਸ਼ੁਕਰੀਆ ਅਨਹਾਰ ਦਾ, ਮਤਲਬ ਰੱਖ ਹਸੂਲ [1]।
ਫੇਰ ਫਰੇਜ਼ਲ ਕਰ ਗਿਆ, ਏਥੇ ਜਲਦ ਰਹੇਲ।
ਆਇਆ ਜਗਹ ਉਸ ਦੇ, ਇਹ ਸਾਹਿਬ ਅਸਟੀਲ।
ਸਨ 79 ਵਗਣੋਂ, ਨਹਿਰਾਂ ਕੱਢਣ ਵੱਟ।
.... ... ... ...। [2]
ਪਰਸ ਰਾਮ ਤਸੀਲਦਾਰ, ਆਇਆ ਜ਼ੀਰੇ ਜਾਣ।
ਨਹਿਰਾਂ ਜਾਰੀ ਕਰਨ ਦਾ, ਰਹਿੰਦਾ ਬਹੁਤ ਧਿਆਨ।
ਮਿਰਜ਼ਾ ਜੀ ਦੇ ਹੁਕਮ ਦੀ, ਜਿਸ ਕੀਤੀ ਤਾਮੀਲ।
ਮੇਰੀ ਕੱਸੀ ਵਾਸਤੇ, ਦਿੱਤਾ ਹੁਕਮ ਔਕੀਲ [3]।
'ਗਫ਼ਲਤ ਨਾ ਕਰ ਸਯਦਾ, ਕੱਸੀ ਵੱਖ ਬਣਾ।
ਗਰੇ ਸਾਹਿਬ ਦੇ ਫੈਜ਼ ਦਾ, ਤੂੰ ਵੀ ਹਿੱਸਾ ਪਾ।
ਕਰਕੇ ਧਾਵੇ ਰੁਸਤਮੀ, ਤਾਂ ਮੈਂ ਹੋਇਆ ਤਿਆਰ,
ਦੋਹਾਂ ਕੋਹਾਂ ਦਾ ਫਾਸਲਾ, ਕੰਮ ਬੜਾ ਦੁਸ਼ਵਾਰ।
ਨਾਲ ਤਰਦੱਦ ਸਾਈਂ ਦੇ, ਕੱਸੀ ਲੈ ਬਣਾ।
ਨਹਿਰੋਂ ਪਾਣੀ ਆਪਣੇ, ਰਕਬਾ ਦਿੱਤਾ ਪਾ।
ਦੌਲਤਵਾਹ ਦੀ ਨਹਿਰ ਤੋਂ, ਕਰਦੇ ਲੋਕ ਨਿਗ੍ਹਾ।
ਆਖਾਂ ਕੱਸੀ ਲੈ ਗਿਆ, ਕੱਢੀ ਦੂਰੋਂ ਸ਼ਾਹ।
ਗੁਲਮਾ ਕਾਸਿਮ ਤਹਿਸੀਲਦਾਰ, ਸਨ 79 ਵਿੱਚ।
ਜ਼ੀਰੇ ਦੀ ਤਹਿਸੀਲ ਵਿਚ, ਕਿਸਮਤ ਆਂਦਾ ਖਿੱਚ।
ਨਾਲ ਕਜ਼ਾ ਦੇ ਪੈ ਗਿਆ, ਮੂੰਹੀ ਨਹਿਰਾਂ ਅੱਟ [4]।
ਜਿਸਦੇ ਬਾਇਸ [5] ਵਗਣੋਂ, ਨਹਿਰਾਂ ਖਾਧਾ ਵੱਟ।
ਤਾਂ ਵੀ ਹੋਈਆਂ ਬੰਦ ਨਾ, ਕਮ ਆਵੇ ਆਬ।
ਪੱਕੀ ਥੋੜੀ ਸਾਉਣੀ, ਹਾੜੀ ਹੋਈ ਖ਼ਰਾਬ।
ਕਾਜ਼ੀ ਨੇ ਸਨ 80, ਨਹਿਰਾਂ ਵਾਲੀ ਮੱਦ।
ਦਲੀਪ ਸਿੰਘ ਸਰਦਾਰ ਨੂੰ, ਸੌਂਪੀ ਕਰਕੇ ਕੱਦ।
"ਤੂੰ ਨਾਇਬ ਤਸੀਲਦਾਰ, ਨਾਲੇ ਹੈਂ ਸਰਦਾਰ।
ਜੋ ਕੇ ਬਾ-ਦਸਤੂਰ ਲੈ, ਨਹਿਰਾਂ ਵਾਲੀ ਕਾਰ।
ਸਾਲ ਗੁਜ਼ਸ਼ਤਾ [6] ਪਿਆ ਸੀ, ਮੂੰਹੀਂ ਥੋੜਾ ਅੱਟ [4]।
ਨਹਿਰਾਂ ਬਾਇਸ [5] ਉਸ ਦੇ, ਦਿੱਤਾ ਪਾਣੀ ਘੱਟ।

---

1. ਹਾਸਲ ਹੋਣਾ, ਪ੍ਰਾਪਤ ਹੋਣ। 2. ਮੂਲ ਲਿਖਤ ਤੋਂ ਪੜ੍ਹਿਆ ਨਹੀਂ ਗਿਆ। 3. ਹੱਕ ਵਿੱਚ ਦਿੱਤਾ। 4. ਗਾਰ, ਵਗਦੇ ਪਾਣੀ ਹੇਠਾਂ ਬੈਠੀ ਮਿੱਟੀ। 5. ਕਾਰਣ। 6. ਪਿਛਲੇ ਸਾਲ।

ਮੂੰਹੀ ਨਹਿਰਾਂ ਸਾਰੀਆਂ, ਪਿੱਛੋਂ ਸਾਫ਼ ਕਰਾ।
ਨਹਿਰਾਂ ਦੇ ਇਜਰਾਇ ਵਿੱਚ, ਮੂਲ ਨ ਪਵੇ ਖ਼ਤਾ।
ਜਿਵੇਂ ਇਮਾਮਦੀਨ ਨੇ, ਸਾਬਿਕ ਇਹੋ ਮੱਧ।
ਰੱਖੀ ਆਪਣੇ ਪਾਸ ਸੀ, ਕਰ ਕੋਸ਼ਿਸ਼ ਬੇਹੱਦ।
... .. .. ... ।
ਨਹਿਰਾਂ ਜਾਰੀ ਹੋਣ ਵਿਚ, ਮੂਲ ਨਾ ਰੱਖ ਦੇਰ।
ਤਾਂ ਇਹ ਮੱਧ ਸੰਭਾਲ ਕੇ, ਚੜ੍ਹਿਆ ਦੇ ਕੇ ਤਾਅ।
ਮੂੰਹੀ ਨਹਿਰਾਂ ਵੇਖਦਾ, ਹਰ ਮੌਕੇ ਤੇ ਜਾ।
ਕਰ ਆਹੀ ਦੁਸ਼ਵਾਰ, ਇਹ ਅਕਲ ਗਈ ਬੌਂਦਲਾ।
ਇੰਤਜ਼ਾਮ ਅਨਹਾਰ ਦਾ, ਵਿੱਚ ਕਿਆਸ ਨ ਆ।
ਰੁਖ਼ ਗਰਦਾਨੀ [1] ਕਰ ਗਿਆ, ਸੀ ਨਾਲੇ ਦਰਿਆ।
ਮੂੰਹੀ ਨਹਿਰਾਂ ਅੱਟ ਕੇ, ਵਗੇ ਦੁਰਾਡੇ ਜਾ।
ਡਰਦਾ ਸਾਹਿਬ ਗਰੇ ਤੋਂ, ਆਓ ਬੰਨੋ ਹੱਦ।
ਨਹਿਰਾਂ ਦੀ ਮਿਕਦਾਰ ਦਾ, ਨਾਲਾ ਗਿਆ ਛੱਡ।
ਨਾਇਬ ਮੂਲ ਨਾ ਜਾਣਦਾ, ਦਰਿਆਵਾਂ ਦੇ ਖੋਟ।
ਕੀਤੀ ਤੱਤ ਬਲਾਤੀਆਂ, ਵਾਂਗੂੰ ਇਹ ਰਪੋਟ।
"ਮੂੰਹੀ ਨਹਿਰਾਂ ਅੱਟ ਕੇ, ਦੂਰ ਗਿਆ ਦਰਿਆ।
ਮੁਮਕਿਨ ਨਾ ਇਸ ਸਾਲ ਵਿੱਚ, ਨਹਿਰਾਂ ਪਾਣੀ ਆ।"
ਓਧਰ ਦਰਿਆ ਖ਼ੂੰਖਾਰਾਂ [2], ਮਾਰੇ ਕਰੇ ਪੁਕਾਰ।
'ਨਹਿਰਾਂ ਪਾਣੀ ਨਾਲੇ ਤੋਂ, ਪਾਓ ਬੇ-ਤਕਰਾਰ।
ਬਾਝੋਂ ਮੱਦਤ ਹਾਕਮਾਂ, ਪਾਣੀ ਘੇਰ ਹਸੂਲ।
ਆਪ-ਮੁਹਾਰੇ ਲੋਕ ਸਨ, ਪੇਸ਼ ਨ ਜਾਂਦਾ ਮੂਲ।
ਪਾਣੀ ਗੋੜੀ [3] ਖੇਤੀਆਂ, ਸੜ ਕੇ ਹੋਈਆਂ ਖ਼ੁਸ਼ਕ।
ਸੁੱਕੇ ਧਾਈਂ ਮੂੰਜੀਆਂ, ਭਾਲਣ ਪਾਣੀ ਮਸ਼ਕ।
ਸਨ 80 [4] ਵਿਚ ਪਾਣੀਓ, ਨਹਿਰਾਂ ਦੇਣ ਜਵਾਬ।
ਅੱਗੇ ਵਾਂਗੂੰ ਭੁੱਜ ਕੇ, ਹੋਵੇ ਜਿਗਰ ਕਬਾਬ।
ਮੰਗੋ ਅੱਲਾ ਪਾਕ ਤੋਂ, ਹੱਥ ਪਸਾਰ ਦੁਆ।
ਗਰੇ ਸਾਹਿਬ ਇਸ ਦੇਸ ਵਿੱਚ, ਮੁੜ ਕੇ ਫੇਰਾ ਪਾ।
ਉਸਦੇ ਬਾਝੋਂ ਕੌਣ ਹੈ, ਜੇਹੜਾ ਦੇਵੇ ਦਾਦ।
ਸਾਡੇ ਤੁਹਾਡੇ ਦਿਲਾਂ ਵਿਚ, ਹਰ ਦਮ ਜਿਸਦੀ ਯਾਦ।
ਮੁਹੰਮਦ ਸ਼ਾਹ ਹੁਣ ਏਧਰੋਂ, ਵਾਗ ਤਬਅ ਦੀ ਮੋੜ [5]।
ਗਰੇ ਸਾਹਿਬ ਦਾ ਲੰਡਨੋਂ, ਮੁੜ ਕੇ ਆਵਣ ਜੋੜ।
ਹੋਈਆਂ ਖ਼ੁਸ਼ਕ ਜ਼ਰਾਇਤਾਂ [6], ਨਹਿਰਾਂ ਹੋਈਆਂ ਬੰਦ।

---

1. ਦਰਿਆ ਸਤਿਲੁਜ ਆਪਣਾ ਵਹਿਣ ਬਦਲ ਗਿਆ ਸੀ। 2. ਬਹੁਤ ਤੇਜ਼ ਵਗਦਾ ਸੀ। 3. ਪਾਣੀ ਤੋਂ ਸੱਖਣੀਆਂ। 4. ਸਨ 1880। 5. ਖ਼ਿਆਲਾਂ ਦੀ ਲੜੀ ਮੋੜ ਲੈ। 6. ਖੇਤੀਆਂ।

ਪੈ ਗਿਆ ਸੋਗ ਰਯਤ, ਜੋ ਹੈ ਸਨ ਦਿਲ ਖੰਡ।
ਆਖਣ ਆਵੇ ਗਰੇ ਜੀ, ਮੁੜ ਕੇ ਪਾਵੇ ਜਾਨ।
ਦਸਤਗੀਰ ਬੇਕਸਾਂ [1] ਹੈ, ਈਸਾ ਦਾ ਪਹਿਲਵਾਨ।
ਅੱਲਾਹ ਦੀ ਦਰਗਾਹ ਵਿਚ, ਪਈ ਦੁਆ ਕਬੂਲ।
.... [2] ਮੁਰਾਦ ਹਸੂਲ।
ਮਲਕਾ ਨੇ ਫਰਮਾਇਆ, ਗਰੇ ਸਾਹਿਬ ਨੂੰ ਫੇਰ।
ਤੇਰੇ ਬਾਝੋਂ ਪੈ ਗਿਆ, ਨਹਿਰਾਂ ਵਿਚ ਹਨੇਰ।
ਜਲਦੀ ਪਹੁੰਚ ਫ਼ਿਰੋਜ਼ਪੁਰ, ਲੈ ਨਹਿਰਾਂ ਦੀ ਸਾਰ।
ਅੱਗੇ ਵਾਂਗੂੰ ਨਹੀਂ ਤਾਂ, ਹੋਸੀ ਦੇਸ ਖ਼ੁਆਰ।
ਸਬਕ ਤੇਰੇ ਵਾਸਤੇ, ਹੋ ਚੁੱਕਾ ਅਰਸ਼ਾਦ [3]।
ਮੁਲਕ ਮੇਰਾ ਬਿਨ ਪਾਣੀਓਂ ਹੁੰਦਾ ਹੈ ਬਰਬਾਦ।
ਜਿਸ ਦਿਨ ਤੈਨੂੰ ਬਖ਼ਸ਼ਿਆ, ਸੀ ਸਾਈਆਂ ਖ਼ਿਤਾਬ।
"ਗਰੇ ਸਟਾਰ ਆਫ਼ ਇੰਡੀਆ", ਤਾਰਾ ਪਾਸ ਮਹਿਤਾਬ [4]।
ਨਹਿਰਾਂ ਵਾਲੀ ਨਾਲ ਹੀ, ਕੀਤੀ ਸੀ ਤਾਕੀਦ।
ਸੁਕ ਗਈਆਂ ਹੁਣ ਖ਼ਲਕ ਨੂੰ, ਪੈ ਗਿਆ ਵਖ਼ਤ ਸ਼ਦੀਦ [5]।
ਸਾਹਿਬ ਜ਼ਿਲ੍ਹਾ ਫ਼ਿਰੋਜ਼ਪੁਰ, ਹੈ ਤੂ ਬਾ-ਦਸਤੂਰ।
ਇੰਤਜ਼ਾਮ ਅਨਹਾਰ ਕਰ, ਜਾ ਕੇ ਬਿਲਾ ਕਸੂਰ।
ਮਲਕਾ ਦੀ ਦਰਗਾਹ ਤੋਂ, ਨਾਲ ਖ਼ਿਤਾਬ ਸ਼ਰੀਫ਼।
ਗਰੇ ਸਾਹਿਬ ਫ਼ਿਰੋਜ਼ਪੁਰ, ਲੈ ਆਇਆ ਤਸ਼ਰੀਫ਼।
ਸੁਣਦੇ ਸਾਰ ਨੂੰ ਏਹ, ਖ਼ਲਕਤ ਹੋਈ ਸ਼ਾਦ।
ਘਰ ਘਰ ਮਿਲਣ ਮੁਬਾਰਕਾਂ, ਨਾਲ ਸਲਾਮਤ ਬਾਦ।
ਬਾਝੋਂ ਸਾਹਿਬ ਗਰੇ ਦੇ, ਨਹਿਰਾਂ ਪਿਆ ਕਸੂਰ।
ਆਖਾਂ ਯਾਰੋ ਵੱਸ ਪਏ, ਫਿਕਰ ਹੋਏ ਸਭ ਦੂਰ।
ਫਸਲਾਂ ਲੱਗਣ ਚੰਗੀਆਂ, ਹੋਸਣ ਖ਼ੁਸ਼ ਗੁਜ਼ਰਾਨ।
ਗਰੇ ਨਾ ਆਖੇ ਖ਼ਾਸ ਏਹ, ਨਹਿਰਾਂ ਆਈਆਂ ਜਾਣ।
ਦਰ ਅਸਲਾਹੀ ਰਸਤੀ [6], ਸੱਚੋ ਸੱਚ ਕਲਾਮ।
ਏਥੇ ਆ ਕੇ ਗਰੇ ਨੇ, ਪਾਇਆ ਨਹੀਂ ਆਰਾਮ।
ਨਾਹ ਰਸਤੇ ਦੀ ਮੰਦਗੀ [7], ਨਾ ਹਾਜਤ ਖਾਈ ਖਾਬ।
ਯਾਰੋ ਪਹਿਲੇ ਆਉਣ, ਦੌਰਾ ਚੜ੍ਹੇ ਸ਼ਤਾਬ [8]।
ਮੂੰਹੀਂ ਤੇ ਲੈ ਪੰਡ ਤੱਕ [9], ਨਹਿਰਾਂ ਵਾਲਾ ਹਾਲ।
ਪਿੱਛੋਂ ਸਾਰਾ ਜਾਚਿਆ, ਕਰਕੇ ਗੌਰ ਕਮਾਲ।
ਗੋ [10] ਮੈਂ ਜਾਰੀ ਕਰਾਂਗਾ, ਨਹਿਰਾਂ ਨੂੰ ਇਸ ਸਾਲ।

---

1. ਮਜ਼ਲੂਮਾਂ ਦਾ ਸਹਾਰਾ ਹੈ। 2. ਮੂਲ ਲਿਖਤ ਤੋਂ ਉਤਾਰਾ ਨਹੀਂ ਹੋ ਸਕਿਆ। 3. ਹੁਕਮ, ਆਗਿਆ। 4. ਚੰਦਰਮਾ। 5. ਸਖ਼ਤ, ਸ਼ਿਦਤ ਵਾਲਾ। 6. ਅਸਲ ਵਿੱਚ । 7. ਥਕਾਵਟ। 8. ਛੇਤੀ, ਤੁਰੰਤ। 9. ਮੂੰਹੇ ਤੋਂ ਲੈ ਕੇ ਅੰਤ ਤੱਕ। 10. ਭਾਵੇਂ।

ਲੇਕਿਨ ਜ਼ਿੰਮਾਵਾਰ ਬਣ, ਜਾਰੀ ਰਹਿਣ ਮੁਹਾਲ।
ਬਣੇ ਅਲਾਹਿਦਾ ਮਹਿਕਮਾ, ਨਹਿਰਾਂ ਵਾਲਾ ਇੱਕ।
ਜਿਸਦੇ ਜ਼ਿੰਮਾਵਾਰੀਓਂ, ਨਹਿਰਾਂ ਪਵੇ ਨਾ ਫਿੱਕ।
ਰੋਬਕਾਰ [1] ਵਿੱਚ ਖੋਲ੍ਹਿਆ, ਕੁੱਲ ਮੁਫਾਸਿਲ ਹਾਲ [2]।
... ... ... ... [3]।
ਨਹਿਰਾਂ ਜਾਰੀ ਕਰਨ ਦੀ, ਆਹੀ ਖ਼ਾਸ ਦਲੀਲ।
ਪਹਿਲੇ ਦੌਰਾ ਪਹੁੰਚਿਆ, ਜ਼ੀਰਾ ਦੀ ਤਹਿਸੀਲ।
ਕਾਜ਼ੀ ਤਹਿਸੀਲਦਾਰ, ਡਿੱਠਾ ਕੱਦ ਕਲੀਲ [4]।
ਨਹਿਰਾਂ ਦੀ ਕੁੱਛ ਇਸ ਤੋਂ ਹੋਣੀ ਨਹੀਂ ਸਬੀਲ।
ਫੜਬਾ ਕੱਦ ਕਲੀਲ ਤੋਂ [5], ਕਾਰ ਨਹਿਰ ਦੁਸ਼ਵਾਰ।
ਜੇਹੜਾ ਹਿੰਮਤ ਰੁਸਤਮੀ, ਰੱਖੇ ਦੇਵੇ ਕਾਰ।
... ... ... ... [3]।
ਏਥੇ ਹਾਕਮ ਚਾਹੀਏ, ਬਾਹਲਾ ਕੱਦ ਜਲੀਲ।
ਅਕਲ ਇਲਮ ਤੇ ਸ਼ਾਨ ਵਿੱਚ, ਦਿਸੇ ਪਿਆ ਔਕੀਲ।
ਕਾਜ਼ੀ ਜੀ ਨੂੰ ਤੋਰਿਆ, ਮੋਗੇ ਕਰ ਤਬਦੀਲ।
ਫਤਹਿ ਸਿਘ ਨੂੰ ਭੇਜਿਆ, ਜ਼ੀਰੇ ਦੀ ਤਹਿਸੀਲ।
ਅਪਨੇ ਆਲੀ ਹੌਸਲਾ, ਮੁਜੀਬ ਦਾਨਾ ਰਾਜ਼।
ਕੀਤਾ ਸਾਡੇ ਵਾਸਤੇ, ਫਤਹਿ ਸਿੰਘ ਮੁਮਤਾਜ਼।
ਇਹ ਸਾਡਾ ਤਹਿਸੀਲਦਾਰ, ਹਾਮਾਂ ਸਿਫ਼ਤ ਮੌਸੂਫ਼ [6]।
ਸੂਰਤ ਸ਼ੌਕਤ ਸ਼ਾਨ ਹੈ, ਜੀ ਉਤੇ ਮੌਕੂਫ਼ [7]।
ਸਾਨੀ ਅਫਲਾਤੂਨ [8] ਹੈ, ਫਹਮ [9] ਫਰਿਸਤ ਵਿੱਚ।
ਇਹਤਿਮਾਮ [10] ਅਨਹਾਰ ਵਿੱਚ, ਮੂਲ ਨ ਹੁੰਦਾ ਜਿੱਚ।
ਜਿਸਨੇ ਆਵਣ ਸਾਰ ਹੀ, ਡਿੱਠੇ ਕੁਲ੍ਹ ਮਕਾਨ।
ਹਰ ਜਗਹ ਬਾ ਤਰਜ਼ ਸੀ, ਬੇ-ਰੌਣਕ ਵੀਰਾਨ।
ਅਪਣੀ ਮਸਕੀਨ [11] ਖ਼ਾਸ ਦੀ, ਰੱਖੀ ਤਰਜ਼ ਕਮਾਲ।
ਜੇਹੜਾ ਦੇਖੇ ਓਸ ਦੇ, ਹੋਵੇ ਤਬਾ ਨਿਹਾਲ।
ਲਾ ਤਹਿਸੀਲ ਸਰਾਏ ਤੱਕ, ਕੀਤਾ ਸਾਫ਼ ਮੈਦਾਨ।
ਕੁਲ੍ਹ ਅਬਾਦੀ ਤਲਾਬ ਸਾ, ਲਾਇਕ ਚਮਨਸਤਾਨ।
ਬਹਨ ਅਕਾਰਣ ਉਸ ਨੂੰ, ਦਿੱਤਾ ਚਮਨ ਬਨਾ।
ਗੋਇਆ ਚਮਨ ਲਾਹੌਰ ਦਾ, ਤਖ਼ਤਾ ਆਂਦਾ ਚਾ।
ਪੈਂਦਾ ਸ਼ੱਕ ਸ਼ਨੀਦ ਵਿੱਚ, ਹੈ ਓ ਲਾਇਕ ਦੀਦ।
ਜਾ ਕੇ ਆਖਾਂ ਦੇਖ ਲੈ, ਐਹਾ ਨਹੀਂ ਬਈਦ।

---

1. ਹਾਕਮ ਦੇ ਸਾਹਮਣੇ ਲਿਖਿਆ ਗਿਆ ਹੁਕਮ ਵਾਲਾ ਕਾਗਜ਼। 2. ਵਿਸਥਾਰ ਨਾਲ ਹਾਲ ਲਿਖਿਆ। 3. ਇਥੇ ਸਤਰ ਦੀ ਕਮੀ ਹੈ। 4. ਘੱਟ। 5. ਮੋਟੇ ਅਤੇ ਮਧਰੇ ਕੱਦ ਵਾਲੇ। 6. ਚੰਗੇ ਨਾਮ ਦੀ ਸਿਫ਼ਤ ਵਾਲਾ। 7. ਅਲੱਗ ਹੋਇਆ। 8. ਅਫਲਾਤੂਨ ਅਰਥਾਤ ਪਲੈਟੋ ਦਾ ਸਾਨੀ ਅਰਥਾਤ ਉਸ ਵਰਗਾ। 9. ਗਿਆਨ ਵਾਲੀ। 10. ਯਤਨ, ਪ੍ਰਬੰਧ। 11. ਹਲੀਮੀ, ਨਿਮਰਤਾ।

ਜ਼ੀਰਾ ਦੀ ਤਹਿਸੀਲ ਦਾ, ਡਿੱਠਾ ਬਾਗ ਬਨਾਮ।
ਖ਼ਰਚ ਹੋਂਦਾ ਸਿਰਕਾਰ ਦਾ, ਜਿਸ ਤੇ ਪੈਸਾ ਆਮ।
ਹੈ ਸੀ ਇਹ ਖੋਹ ਯਾਫ਼ਤਾ, ਸੇਰ ਚਮਨ ਲਾਹੌਰ।
ਉਸਨੂੰ ਹੱਛੋਂ ਯਾਦ ਸਨ, ਬਾਗਾਂ ਦੀ ਸਭ ਤੌਰ।
... ... ... ...[1]।
ਡਿੱਠਾ ਬਾਗ ਵੀਰਾਨ ਹੈ, ਉਤੇ ਦਿਨੋਂ ਉਮੰਗ।
ਇਸਤਿਹਾਕ ਪਛਾਨਣਾ, ਇਹ ਹੈ ਵੱਡਾ ਕਮਾਲ।
ਨੂਰ ਪੁਰਾਣਾ ਬਾਗ ਬਾਂ[2], ਕੀਤਾ ਸੱਦ ਬਹਾਲ।
ਭੰਨ ਅਰਾਕਣ[3] ਉਸਨੇ, ਦਿੱਤੇ ਬੂਟੇ ਲਾ।
ਖੁਰਪੇ ਥਾਪੇ ਹੱਥ ਵਿੱਚ, ਗੋਡੀ ਕਰੇ ਸਫਾ।
ਪਾਣੀ ਦੇਵੇ ਰਾਤ ਦਿਨ, ਜਾਰੀ ਰੱਖੇ ਖੂਹ।
ਦੇਖੋ ਹੋਏ ਸੁਹਾਵਣੇ, ਬਾਗ ਸਾਰੇ ਦੀ ਜੂਹ।
ਫਤਹਿ ਸਿੰਘ ਨੇ ਹੋਰ ਵੀ, ਮੱਦਤ ਦਿੱਤੀ ਚਾ।
ਸੀਰਾਬੀ ਇਸ ਬਾਗ ਨੂੰ, ਜਿਸ ਤੋਂ ਰਹੇ ਸਦਾ।
ਫਤਹਿ ਵਾਹ ਦੀ ਸ਼ਾਖ ਦੀ, ਵਿੱਚੋਂ ਆਂਦੀ ਸ਼ਾਖ਼।
ਰਹੇ ਤਰਾਵਤ ਬਾਗ ਨੂੰ, ਪਾਣੀ ਮਿਲੇ ਫ਼ਰਾਖ਼।
ਨਾਲੇ ਸਾਹਿਬ ਗਰੇ ਨੇ, ਨਹਿਰਾਂ ਦਾ ਸਭ ਕਾਰ।
ਉਸਨੂੰ ਆਹਾ ਸੌਂਪਿਆ, ਹੱਦੋਂ ਬਾਝ ਸ਼ੁਮਾਰ।
ਓਹ ਵੀ ਨਾਲ ਬਹਾਦਰੀ, ਪੂਰਾ ਕੀਤਾ ਕਾਰ।
ਇਹ ਵੀ ਸਿੱਟਾ ਤਹਿਸੀਲ ਦਾ, ਕਰ ਦਿੱਤਾ ਗੁਲਜ਼ਾਰ।
ਅੰਦਰ ਕਾਰ ਮਹਿਫੂਜ਼ ਪੂਰਾ ਕਾਰ ਗੁਜਾਰ।
ਕੀਤਾ ਗੈਰ ਮਹਿਫੂਜ਼ ਵਿਚ ਨਾ ਮੂਲ ਉਧਾਰ।
ਅੰਦਰ ਕਾਰ ਮਹਿਫੂਜ਼, ਵਿਚ ਨਾ ਮੂਲ ਉਧਾਰ।
ਫਤਹਿ ਸਿੰਘ ਦਾ ਆਉਣਾ, ਯਾਦ ਰਹੇ ਹਰ ਦੌਰ।
ਨਹਿਰਾਂ ਤੇ ਤਹਿਸੀਲ ਵੀ, ਬਣ ਗਿਆ ਕਿੱਤਾ ਲਾਹੌਰ।
ਜ਼ੀਰਾ ਦੀ ਤਹਿਸੀਲ ਹੈ, ਜਿਸ ਤੋਂ ਬੱਸ ਮਸ਼ਕੂਰ[4]।
ਦਰ ਅਸਲ ਹੈ ਗਰੇ ਦਾ, ਸਾਰਾ ਨੂਰ ਜ਼ਹੂਰ।
ਇਸ ਤਰਹ ਜੀ ਇਸ ਵੱਲ, ਰਿਹਾ ਉਸਦਾ ਧਿਆਨ।
ਥੋੜੇ ਅਰਸੋਂ ਬਾਗ ਇਹ, ਹੋਵੇ ਰਿਸ਼ਕ ਜਨਾਨ।
ਜਿਸਨੂੰ ਸੁਬਾ ਵਾ ਸ਼ਾਮ ਹੈ, ਸੈਰ ਚਮਨ ਦਾ ਸ਼ੌਕ।
ਹੱਥੀਂ ਲਾਏ ਚਮਨ ਨੂੰ, ਕਿਵੇਂ ਨਾ ਦੇਵੇ ਫੌਂਕ।
ਮੁਹੰਮਦ ਸ਼ਾਹ ਕਹਿ ਆਪਣੇ, ਸ਼ੁਕਰੀਏ ਦਾ ਹਾਲ।
ਲਾਏ ਔਰ ਨਿਭਾਏ, ਕਿਸਨੂੰ ਨਹੀਂ ਖ਼ਿਆਲ।

---

1. ਮੂਲ ਲਿਖਤ ਦੇ ਪੱਤਰੇ ਗਲ ਜਾਣ ਕਾਰਣ ਪੜ੍ਹਿਆ ਨਹੀਂ ਜਾ ਸਕਿਆ। 2. ਮਾਲੀ। 3. ਫਾਲਤੂ ਪੌਦੇ। 4. ਧੰਨਵਾਦੀ।

ਦੂਜੀ ਵਾਰੀ ਆਉਂਦਾ, ਗਰੇ ਸਾਹਿਬ ਜੀ ਸ਼ਾਨ।
ਜ਼ੀਰਾ ਪਾਸ ਤਹਿਸੀਲ ਦੇ, ਲੱਥਾ ਤੰਬੂ ਤਾਣ।
ਤਲਬ ਹੋਏ ਤਹਿਸੀਲ ਵਿਚ, ਸਾਰੇ ਖ਼ੁਰਦ[1] ਕਬੀਰ[2]।
ਆਬ ਨੋਸ਼[3] ਹੋਰ ਜਿਸ ਕਦਰ, ਆਹੇ ਲੰਬਰਦਾਰ।
ਹੋਇਆ ਹੁਕਮ ਤਮਾਮ ਨੂੰ, ਕਚਹਿਰੀ ਹਾਜ਼ਿਰ ਹੋ।
ਹੁਕਮ ਸੁਣਨ ਅਨਹਾਰ ਦਾ, ਦਾਗ ਦਿਲਾਂ ਦੇ ਧੋ।
ਗਰੇ ਸਾਹਿਬ ਫ਼ੈਜ਼ਾਜ[4] ਨੇ, ਲਾਇਆ ਸੀ ਦਰਬਾਰ।
ਫਤਹਿ ਸਿੰਘ ਤਹਿਸੀਲਦਾਰ, ਖ਼ੁਦ ਸਾਹਿਬ ਦੇ ਪਾਸ।
ਲੰਬਰਦਾਰਾਂ ਹਾਜ਼ਿਰਾਂ, ਨੂੰ ਦੇਂਦਾ ਧਰਵਾਸ।
ਫਰਦ ਅਸਾਮੀ ਵਾਰ ਸੀ, ਇਕ ਮੁਨਸ਼ੀ ਦੇ ਹੱਥ।
ਆਦਮ ਉਤੇ ਆਦਮੀ, ਮਿਵੇਂ[5] ਵਿਚ ਨ ਸੱਥ।
ਮੁਨਸ਼ੀ ਪਿਆ ਪੁਕਾਰਦਾ, ਫਰਦੋਂ ਨਾਮ-ਬਾਨਾਮ।
ਆਪੋ ਆਪਣੇ ਨਾਮ ਸੁਣ, ਹੁੰਦੇ ਜਮ੍ਹਾਂ ਤਮਾਮ।
ਹਾਜ਼ਿਰ ਹੋਏ ਤਮਾਮ ਜਦ, ਗਰੇ ਸਾਹਿਬ ਜਰਾਰ।
ਇੰਤਜ਼ਾਮ ਅਨਹਾਰ ਦੀ, ਪੜ੍ਹਨ ਲੱਗਾ ਰੋਬਕਾਰ[6]।
ਹਾਸਿਲ ਮਤਲਬ ਓਸ ਦਾ, ਕਰਦਾ ਹਾਂ ਅਜ਼ਹਾਰ[7]।
ਗਰੇ ਸਾਹਿਬ ਖ਼ੁਦ ਇਸ ਤਰਹ, ਹੋਇਆ ਸੀ ਦਰਬਾਰ।
ਤੁਹਾਡਾ ਨਹਿਰਾਂ ਸੁੱਕਣੋਂ, ਹੋਇਆ ਬਹੁਤ ਜ਼ਿਆਨ[8]।
ਆਇਆ ਹਾਂ ਮੈਂ ਲੰਡਨੋਂ, ਸੁਣ ਕੇ ਇਹ ਨੁਕਸਾਨ।
ਦਿਲ ਨੂੰ ਦੇਹੋ ਤਸੱਲੀਆਂ, ਨਾ ਹੋਵੋ ਹੈਰਾਨ।
ਅੱਗੇ ਵਾਗੂੰ ਕਰਾਂਗਾ, ਨਹਿਰਾਂ ਕੂਲ੍ਹ ਰਵਾਨ।
ਮੇਰਾ ਏਥੇ ਰਹਿਣ ਦਾ, ਅਰਸਾ ਬਹੁਤ ਕਲੀਲ[9]।
ਏਦੂੰ ਗੱਲੋਂ ਗੁਜ਼ਰਦੀ, ਸੈ ਸੈ ਪਈ ਦਲੀਲ।
ਮੂੰਹੀਂ ਨਹਿਰਾਂ ਚਾਹੀਆਂ, ਸਾਫ਼ ਹੋਵਣ ਹਰ ਸਾਲ।
ਮੇਰੇ ਪਿੱਛੋਂ ਉਨ੍ਹਾਂ ਦਾ, ਜਾਰੀ ਰਹਿਣ ਮੁਹਾਲ।
ਸੋ ਮੈਂ ਨਹਿਰਾਂ ਵਾਸਤੇ, ਸੋਚੀ ਇਕ ਦਲੀਲ।
ਨਹਿਰਾਂ ਵਾਲੀ ਮੱਦਤ, ਹੋਵੇ ਕੋਈ ਕਫੀਲ।
ਨਹਿਰਾਂ ਦਾ ਇਕ ਮਹਿਕਮਾ, ਜੁਦਾ ਬਣੇ ਹਰ ਤੌਰ।
ਅਮਲਾ ਜ਼ਿੰਮਾਵਾਰ ਹੋ, ਰਾਖੇ ਹੱਛੋਂ ਗੌਰ।
ਸਾਢੇ ਸੱਤ ਹਜ਼ਾਰ ਹੈ, ਅਮਲੇ ਦੀ ਤਨਖ਼ਾਹ।
ਉਨ੍ਹਾਂ ਰੁਪਈਆਂ ਵਾਸਤੇ, ਮੈਂ ਇਹ ਬੱਧਾ ਰਾਹ।
ਦਿੱਤੀ ਸਾਰੀ ਜਮਾ ਇਹ, ਤਿੰਨੇ ਹਿੱਸੀਂ ਛੰਡ।
ਇਕ ਹਿੱਸਾ ਸਰਕਾਰ ਦਾ, ਦੋ ਰਯਤ ਦੀ ਵੰਡ।

---

1. ਛੋਟੇ। 2. ਵੱਡੇ। 3. ਪਾਣੀ ਦੇਣ ਵਾਲੇ। 4. ਲਾਭਾਂ ਲਈ। 5. ਸਮਾਉਂਦੇ ਨਹੀਂ ਸਨ। 6. ਉਹ ਕਾਗਜ਼ ਜਿਸ ਤੇ ਹੁਕਮ ਲਿਖਿਆ ਹੁੰਦਾ ਹੈ। 7. ਪ੍ਰਗਟ। 8. ਨੁਕਸਾਨ, ਹਾਨੀ। 9. ਥੋੜਾ।

ਰੱਯਤ ਦੀ ਦੋ ਹਿੱਸਿਆਂ ਦੀ, ਹੈ ਇਹ ਤਫ਼ਸੀਲ।
ਇਕ ਹਿੱਸਾ ਮਮਦੋਟ ਨੂੰ, ਦੂਜਾ ਦੋ ਤਹਿਸੀਲ।
... ... ... ...[1]।
ਫਜ਼ਰੇ ਚੜ੍ਹ ਕੇ ਚੱਬਿਉਂ, ਹੋਇਆ ਫੇਰ ਰਵਾਨ।
ਵਿੱਚ ਵਿੱਚ ਦੌਲਤ ਵਾਹ, ਆਇਆ ਆਲੀਸ਼ਾਨ।
ਕੱਸੀ ਪਾਸੋਂ ਉੱਠ ਕੇ, ਮੈਂ ਕੀਤੀ ਤਾਜ਼ੀਮ[2]।
ਕਦੀ ਨਾ ਡਿੱਠਾ ਇਸ ਜਿਹਾ ਹਾਕਮ ਤਬਅ ਸਲੀਮ[3]।
ਮੇਰੇ ਕੱਸੀ ਵੇਖ ਕੇ, ਘੋੜਾ ਚਾਲੇ ਪਾ।
ਵਿੱਚ ਵਿੱਚ ਦੌਲਤਵਾਹ ਦੇ, ਗਿਆ ਭੜਾਣੇ ਆ।
ਫਤਹਿ ਸਿੰਘ ਤਸੀਲਦਾਰ, ਨਾਲ ਕਈ ਅਸਵਾਰ।
ਅਰਦਲ ਦੇ ਵਿੱਚ ਆਦਮੀ, ਭੱਜੇ ਜਾਣ ਹਜ਼ਾਰ।
ਜਾ ਕੇ ਥੋੜੇ ਫਾਸਲੇ, ਮੋੜਿਆ ਇਕ ਅਸਵਾਰ।
ਨਾਲ ਬੁਲੰਦ ਅਵਾਜ਼ ਦੇ, ਜਿਸ ਨੇ ਕਿਹਾ ਪੁਕਾਰ।
"ਸ਼ਾਹ ਜੀ ਤੇਰੇ ਵਾਸਤੇ, ਹੋਇਆ ਇਹ ਅਰਸ਼ਾਦ।
ਸ਼ੁਕਰੀਆ ਅਨਹਾਰ ਦਾ, ਜੋੜੇ ਹਸਬ ਮੁਰਾਦ[4]।
ਤਾਮੀਲ ਹੁਕਮ ਦੇ ਵਜੀਬਾਨ, ਮੈਨੂੰ ਹੋਏ ਲੋਰ।
ਸ਼ੁਕਰੀਆ ਅਨਹਾਰ ਦਾ, ਕਿੱਸਾ ਦਿੱਤਾ ਜੋਰ,
ਗਰੇਵਾਲ ਦੇ ਅਹਿਦ ਵਿੱਚ, ਬਣਿਆ ਅਮਲਾ ਨਹਿਰ।
ਜਿਸ ਅਮਲੇ ਦੇ ਜ਼ਿਕਰ ਦੀ, ਦਿਲ ਨੂੰ ਆਈ ਲਹਿਰ।
ਸਾਬਕ ਮਈਆ ਦਾਸ ਨੇ, ਗਰੇ ਸਾਹਿਬ ਦੇ ਪਾਸ।
ਨਹਿਰਾਂ ਦੇ ਕੰਮ ਰਾਤ ਦਿਨ, ਹੱਛੋਂ ਕੀਤੇ ਰਾਸ।
ਮਈਆਵਾਹ ਦੀ ਨਹਰ ਸੀ, ਤਾਹੀਂ ਉਸਦੇ ਨਾਮ।
ਪਾਇਆ ਜਿਸਦੇ ਸਿਮਰਿਉਂ, ਹੁਣ ਵੀ ਉੱਚਾ ਕਾਮ।
ਯਾਨੀ ਸਾਹਿਬ ਗਰੇ ਨੇ, ਨਾਲ ਕਮਾਲ ਰਸਾ।
ਨਹਿਰਾਂ ਦਾ ਹੁਣ ਮਹਿਮਕਾ, ਜੁਦਾ ਬਣਾਇਆ ਚਾ।
ਇਹ ਨਹਿਰਾਂ ਦਾ ਮਹਿਕਮਾ, ਹੋਇਆ ਜ਼ਿੰਮੇਵਾਰ।
ਨਹਿਰਾਂ ਜਾਰੀ ਹੋਣ ਵਿਚ, ਜ਼ਰਾ ਨਾ ਕਰੋ ਉਧਾਰ।
ਦੇਖੋ ਹਾਕਮ ਇਸਦਾ, ਰੋਸ਼ਨ ਅਕਲ ਕਿਆਸ।
ਕਰ ਦਿੱਤਾ ਅਨਹਾਰ ਦਾ, ਨਾਜ਼ਿਮ ਮਈਆ ਦਾਸ।

....

1. ਮੂਲ ਲਿਖਤ ਦਾ ਕਾਗਜ਼ ਗਲ ਜਾਣ ਕਾਰਨ ਪੜ੍ਹਿਆ ਨਹੀਂ ਗਿਆ। 2. ਅਰਦਾਸ, ਬੇਨਤੀ। 3. ਦਿਆਲੂ ਰਾਜਾ। 4. ਇੱਛਾ ਅਨੁਸਾਰ।

# ਫ਼ਕੀਰ ਮੁਹੰਮਦ ਸੁਲੇਮਾਨ ਆਇਸ਼

ਜੀਵਨ ਮੱਲ ਡਿਸਟ੍ਰਿਕਟ ਬੋਰਡ ਜ਼ੀਰਾ ਦਾ ਐਸ. ਏ. ਵੀ ਅਧਿਆਪਕ ਮੌਲਵੀ ਮੁਹੰਮਦ ਸੁਲੇਮਾਨ (ਪੰਜਾਬੀ ਵਿਚ ਫ਼ਕੀਰ ਤੇ ਉਰਦੂ ਵਿਚ ਆਇਸ਼ ਤਖ਼ਲਸ), ਅਸਲ ਵਿੱਚ ਇਲਾਕਾ ਧਰਮਕੋਟ ਦੇ ਪਿੰਡ ਸ਼ੇਰਪੁਰ ਤਾਇਬਾਂ ਦਾ, ਮੋਚੀ ਬਰਾਦਰੀ ਦਾ ਇਕ ਮੁਸਲਮਾਨ ਬੁੱਧੀਜੀਵੀ ਸ਼ਾਇਰ ਸੀ। ਉਸਨੇ ਕਿੱਸਾ ਹੀਰ–ਵਾਰਿਸ ਦੀ ਤਰਜ਼ ਤੇ ਅਧਿਆਤਮਿਕਤਾ ਅਤੇ ਸੰਸਾਰਕਤਾ ਦੇ ਸੰਵਾਦ ਦੇ ਰੂਪ ਵਿਚ, ਇਕ ਕਿੱਸਾ "ਜੋਗੀ ਮਰੀਆਂ" ਲਿਖਿਆ ਸੀ ਜਿਸ ਦਾ ਦੂਜਾ ਨਾਂ "ਹਕੀਕਤ–ਏ–ਮਜਾਜ਼" ਸੀ। ਜਿਸ ਵਿਚ ਉਸਨੇ ਇਲਾਕਾ ਜ਼ੀਰਾ ਦੇ ਮੁਸਲੱਕੇ ਜੀਵਨ ਤੇ ਉਸ ਸਭਿਆਚਾਰ ਨੂੰ ਚਿਤ੍ਰਿਆ ਜੋ **1947** ਦੇ ਬਟਵਾਰੇ ਸਮੇਂ ਮੁਸਲਮਾਨਾਂ ਦੇ ਪਾਕਿਸਤਾਨ ਵਿਚ ਪਰਵਾਸ ਕਰ ਜਾਣ ਉਤੇ ਅਤੀਤ ਦਾ ਭਾਗ ਬਣ ਕੇ ਰਹਿ ਗਿਆ ਸੀ। ਅਫਸੋਸ ਹੈ ਕਿ ਮੌਲਵੀ ਮੁਹੰਮਦ ਸੁਲੇਮਾਨ ਅਗਸਤ **1947** ਵਿਚ ਫਸਾਦਾਂ ਦਾ ਸ਼ਿਕਾਰ ਹੋ ਕੇ ਪਰਿਵਾਰ ਸਮੇਤ ਮਾਰਿਆ ਗਿਆ ਸੀ। ਫ਼ਿਰੋਜ਼ਪੁਰੀ ਮੁਸਲਮ ਜੀਵਨ ਬਾਰੇ, ਇਹ ਅਮਰ ਰਚਨਾ, ਡਾਕਟਰ ਗੁਰਚਰਨ ਸਿੰਘ ਸੇਕ ਨੇ, ਸ਼ਿਵਦਰਸ਼ਨ ਲਾਲ ਸੂਦ ਤੋਂ ਪ੍ਰਾਪਤ ਕਰਕੇ, ਫਾਰਸੀ ਅੱਖਰਾਂ ਤੋਂ ਆਪਣੇ ਪਿਤਾ ਸ. ਅਜੀਤ ਸਿੰਘ ਪਟਵਾਰੀ ਤੋਂ ਲਿੱਪੀਅੰਤਰ ਕਰਵਾਕੇ, ਗੁਰਮੁਖੀ ਅੱਖਰਾਂ ਵਿਚ ਸੰਭਾਲ ਲਈ ਸੀ। ਇਹ ਰਚਨਾ ਅਪ੍ਰਕਾਸ਼ਿਤ ਰਹੀ। ਇਸ ਵਿੱਚੋਂ ਨਮੂਨੇ ਵਜੋਂ ਕੁਝ ਅੰਸ਼ ਹੀ ਇਥੇ ਸੰਕਲਿਤ ਕੀਤੇ ਜਾ ਰਹੇ ਹਨ, ਜੋ ਫ਼ਿਰੋਜ਼ਪੁਰੀ ਕਿੱਸਾ–ਕਾਵਿ ਦੀ ਇਕ ਪ੍ਰਤਿਨਿਧ ਵੰਨਗੀ ਹੈ। ਇਸਨੂੰ ਡਾਕਟਰ ਗੁਰਚਰਨ ਸਿੰਘ ਸੇਕ ਨੇ ਸੰਪੂਰਨ ਰੂਪ ਵਿਚ ਸੰਪਾਦ ਕਰ ਦਿੱਤਾ ਹੈ, ਜਿਸਨੂੰ ਪ੍ਰਕਾਸ਼ਿਤ ਕਰਵਾਉਣ ਦੇ ਉਪਰਾਲੇ ਕੀਤੇ ਜਾ ਰਹੇ ਹਨ।

## ਕਿੱਸਾ ਜੋਗੀ ਮਰੀਆਂ ਵਿਚੋਂ

### ਭੁੱਖ

ਹੋਈਆਂ ਮੁੱਦਤਾਂ ਓਸ ਮਲੰਗ ਤਾਈਂ, ਸੋਹਣੇ ਯਾਰ ਦੇ ਸ਼ਗਨ ਮਨਾਂਵਦੇ ਨੂੰ।
ਕੂੱਲੀ ਵਿੱਚ ਪ੍ਰੀਤ ਦਾ ਲੁਤਫ ਮਿਲਦਾ, ਖ਼ੁਸ਼ੀਓਂ ਪ੍ਰੇਮ ਦੇ ਗੀਤੜੇ ਗਾਂਵਦੇ ਨੂੰ।
ਭੁੱਲਾ ਵੱਲ ਮੁਆਫ਼ੀਆਂ ਮੰਗਣੇ ਦਾ, ਜੋਗੀ ਤਾਈਂ ਕਸੂਰ ਬਖ਼ਸ਼ਾਂਵਦੇ ਨੂੰ।
ਭੁੱਲੇ ਦਿਲੋਂ ਅਜ਼ਾਬ-ਸਵਾਬ ਦੋਨੋਂ, ਉਮਰਾਂ ਗੁਜ਼ਰੀਆਂ ਸੀਸ ਝੁਕਾਂਵਦੇ ਨੂੰ।
ਕੋਈ ਸਾਰ ਨ ਤੋੜਨੇ ਲਾਵਣੇ ਦੀ, ਲਾਈਆਂ ਯਾਰੀਆਂ ਤੋੜ ਨਿਭਾਂਵਦੇ ਨੂੰ।
ਤੇ ਨਾ ਰਿਹਾ ਨਿਆਜ਼ ਖ਼ਿਆਲ ਅੰਦਰ, ਭੁੱਲੇ ਨਾਜ਼ ਭੀ ਨਾਜ਼ ਉਠਾਂਵਦੇ ਨੂੰ।

ਕਰਕੇ ਯਾਦ ਫਿਰਾਕ ਵਿਸਾਲ ਅੰਦਰ, ਸਦੀਆਂ ਗੁਜ਼ਰੀਆਂ ਰੋਂਦੇ ਗਾਂਵਦੇ ਨੂੰ।
ਕੀਤਾ ਅੰਤ ਜ਼ਬਾਨ ਤੇ ਸਾਫ਼ ਸੀਨਾ, ਭੁੱਲੀ ਗੱਲ ਭੀ ਗੱਲ ਸੁਣਾਂਵਦੇ ਨੂੰ।
ਹੋਇਆ ਫਿਤਰਤੋਂ ਤੰਗ 'ਫ਼ਕੀਰ' ਆਖ਼ਿਰ, ਲੱਗੀ ਭੁੱਖ ਪਿਆਸ ਬੁਝਾਂਵਦੇ ਨੂੰ।
ਪਾਪੀ ਪੇਟ ਦਾ ਪੈ ਗਿਆ ਫਿਕਰ ਆਖ਼ਿਰ, ਸਿਰਜਨ ਹਾਰ ਦਾ ਨਾਮ ਧਿਆਂਵਦੇ ਨੂੰ।

## ਖ਼ਿਆਲ ਗਦਾਗਰੀ

ਪਹਿਲੇ ਰੋਜ਼ ਥੀਂ ਮਰਦ ਦਾ ਪੇਟ ਕਹਿੰਦੇ, ਪਿੱਛੇ ਏਸ ਦੇ ਪਈ ਬਲਾ ਸਾਂਈਂ।
ਪਾਪੀ ਪੇਟ ਬੁਨਿਆਦ ਹੈ ਖ਼ਤਰਿਆਂ ਦੀ, ਖ਼ਦਸ਼ਾ ਏਸ ਦਾ ਕਿਵੇਂ ਮਿਟਾ ਸਾਂਈਂ।
ਭਰਨਾ ਏਸ ਦਾ ਕੁਦਰਤੀ ਫੇਅਲ ਤੋਂ ਭੀ, ਸਿਰਜਨਹਾਰ ਦੀ ਮੰਨ ਰਜ਼ਾ ਸਾਂਈਂ।
ਏਹੋ ਰੋਗ ਸੰਸਾਰ ਨੂੰ ਮਾਰਦਾ ਈ, ਕੋਈ ਭੁੱਖ ਦੀ ਨਹੀਂ ਦਵਾ ਸਾਂਈਂ।
ਪੇਸ਼ਾ ਕੁਲ੍ਹ ਦਾ ਹੋ ਗਿਆ ਮੰਗ ਖਾਣਾ, ਤੂੰ ਕਿਉਂ ਮੰਗਣੋਂ ਕਰੇਂ ਹਯਾ ਸਾਂਈਂ।
ਮਾਰੇ ਭੁੱਖ ਦੇ ਝੋਲੀਆਂ ਘੱਤ ਫਿਰਦੇ, ਲੈਂਦੇ ਮੰਗਤੇ ਮੰਗ ਕੇ ਖਾ ਸਾਂਈਂ।
ਭੁੱਖਾ ਤੂੰ ਕਿਉਂ ਜਾਣ ਕੇ ਮਰਨ ਲੱਗੋਂ, ਕਰਕੇ ਪਿੰਡ ਦੀ ਚੱਲ ਗਦਾ ਸਾਂਈਂ।
ਤੈਨੂੰ ਆਖਿਆ ਨਗਰੇ ਘੱਤ ਫੇਰਾ, ਅੰਦਰ ਕੂਚਿਆਂ ਫੇਰੀਆਂ ਪਾ ਸਾਂਈਂ।
ਤੈਨੂੰ ਮਿਲੇਗਾ ਅੰਤ ਨਸੀਬ ਤੇਰਾ, ਕਰਕੇ ਦਰਾਂ ਤੇ ਦੇਖ ਸਦਾ ਸਾਂਈਂ।
ਜ਼ਿੰਮਾਵਾਰ ਫ਼ਕੀਰ ਦੇ ਰਿਜ਼ਕ, ਸੰਦਾ, ਹੋਇਆ ਅਵਲੋਂ ਆਪ ਖ਼ੁਦਾ ਸਾਂਈਂ।

## ਦਿਲ

ਸਾਰੇ ਮਰਦ ਮੁਹਤਾਜ ਇਕ ਦੂਸਰੇ ਦੇ, ਹਾਜਤਮੰਦ[1] ਅਧੀਨ ਇਨਸਾਨ ਸਾਰੇ।
ਕਿਹੜੀ ਚੀਜ਼ ਹੈ ਇਨ੍ਹਾਂ ਦੇ ਹੱਥ ਪੱਲੇ, ਹੋਵੇ ਸ਼ਰਮ ਜੇ ਕੋਈ ਮਰ ਜਾਣ ਸਾਰੇ।
ਐਥੇ ਵੱਸਦੇ ਮੰਗਤੇ ਮੰਗ-ਖਾਣੇ, ਚੀਜ਼ਾਂ ਮੰਗ ਕੇ ਕਰਨ ਗੁਜ਼ਰਾਨ ਸਾਰੇ।
ਚੱਲੇ ਕੰਮ ਨਾ ਲੈਣ ਤੇ ਦੇਣ ਬਾਝੋਂ, ਇਹੋ ਸ਼ਰਹ ਹੈ ਵਿੱਚ ਜਹਾਨ ਸਾਰੇ।
ਕਾਣੇ ਏਸ ਸੰਸਾਰ ਦੇ ਲੋਕ ਸੱਭੇ, ਕਰਦੇ ਮਾਲ ਅਸਬਾਬ ਦੀ ਕਾਨ ਸਾਰੇ।
ਸਾਰੇ ਜਾਣਦੇ ਮਾਲ ਦਾ ਅਸਲ ਮਿੱਟੀ, ਮਰਦੇ ਮਾਲ 'ਤੇ ਫੇਰ ਨਾਦਾਨ ਸਾਰੇ।
ਦੇਖਣ ਮਾਲ ਅਸਬਾਬ ਦਾ ਹਾਲ ਫਿਰਦਾ, ਜਾਨਣ ਮਾਲ ਨੂੰ ਫੇਰ ਈਮਾਨ ਸਾਰੇ।
ਫ਼ਾਨੀ ਮਾਲ ਦਾ ਦੇਖ ਮੁਆਲ[2] ਅੱਖੀਂ, ਰੱਖਣ ਫੇਰ ਭੀ ਮਾਲ ਦਾ ਮਾਨ ਸਾਰੇ।
ਪਈਆਂ ਮਰਦੀਆਂ ਹਸਰਤਾਂ ਵਿੱਚ ਸੀਨੇ, ਪੂਰੇ ਹੋਣ ਨਾ ਦਿਲੀ ਅਰਮਾਨ ਸਾਰੇ।
ਸਾਰੇ ਮਰਦ ਨਾਦਾਰ "ਫ਼ਕੀਰ" ਜੇਹੇ, ਮਰਦੇ ਨੱਗਰੋਂ ਮੰਗ ਕੇ ਖਾਣ ਸਾਰੇ।

## ਫ਼ਕੀਰ

ਕਰਦਾ ਲੈਣ ਤੇ ਦੇਣ ਹਮੇਸ਼ ਸਾਂਈਂ, ਸਿਰਜਨਹਾਰ ਦੇ ਭੀ ਇਹੋ ਕੰਮ ਦੋਵੇਂ।
ਦੇ ਕੇ ਜਾਨ ਤੇ ਮਾਲ ਹੈ ਫੇਰ ਲੈਂਦਾ, ਬਖ਼ਸ਼ਣਹਾਰ ਦੇ ਭੀ ਇਹੋ ਕੰਮ ਦੋਵੇਂ।
ਅੰਦਰ ਏਸ ਸੰਸਾਰ ਵਿਹਾਰ ਏਹੋ, ਦੁਨੀਆਂਦਾਰ ਦੇ ਭੀ ਇਹੋ ਕੰਮ ਦੋਵੇਂ।
ਇਹੋ ਕੰਮ ਹਰ ਇਕ .ਗਰੀਬ ਦਾ, ਸ਼ਾਹੂਕਾਰ ਦੇ ਭੀ ਇਹੋ ਕੰਮ ਦੋਵੇਂ।

1. ਜ਼ਰੂਰਤ ਵਾਲਾ। 2. ਨਤੀਜਾ।

ਦੋਨੋ ਫੇਅਲ[1] ਫ਼ਕੀਰ ਦੀ ਜ਼ਾਤ ਅੰਦਰ, ਹਰ ਨਾਦਾਰ ਦੇ ਭੀ ਇਹੋ ਕੰਮ ਦੋਵੇਂ।
ਲੈਣਾ ਭੀਖ ਤੇ ਦੇਣਾ ਅਸੀਸ ਰੂਹੋਂ, ਮੰਗਣਹਾਰ ਦੇ ਭੀ ਇਹੋ ਕੰਮ ਦੋਵੇਂ।
ਦੋਵੇਂ ਕੰਮ ਇਨਸਾਨ ਦੀ ਜ਼ਿੰਦਗਾਨੀ, ਜਾਨੋਂ ਮਾਰਦੇ ਭੀ ਇਹੋ ਕੰਮ ਦੋਵੇਂ।
ਇਹੋ ਡੋਬਦੇ ਤਰਦਿਆਂ ਬੇੜਿਆਂ ਨੂੰ, ਐਥੇ ਤਾਰਦੇ ਭੀ ਇਹੋ ਕੰਮ ਦੋਵੇਂ।
ਦੋਵੇਂ ਕੰਮ ਦਰਬਾਰੀਆਂ ਬਾਰੀਆਂ ਦੇ, ਖ਼ਾਨਾਦਾਰ ਦੇ ਭੀ ਇਹੋ ਕੰਮ ਦੋਵੇਂ।
ਕਰਕੇ ਵੱਸ "ਫ਼ਕੀਰ" ਤਮੀਜ਼[2] ਤੇਰੇ, ਮੇਰੇ ਯਾਰ ਦੇ ਭੀ ਇਹੋ ਕੰਮ ਦੋਵੇਂ।

## ਦਿਲ

ਜੇ ਤੂੰ ਮੰਗਣੋਂ ਬਾਝ ਨਾ ਆਂਵਦਾ ਤੇ, ਮਰਦੇ ਮਰਦ ਦਾ ਮੰਗਣਾ ਰਾਹ ਬਾਵਾ।
ਮਰਜ਼ੀ ਦੇਖ ਤੇ ਲੱਗ ਕਿਉਂ ਨਾਲ ਮੇਰੇ, ਝਗੜਾ ਵਿਢਿਆ ਖ਼ਾਹ-ਮ-ਖ਼ਾਹ ਬਾਵਾ।
ਯਾਰੋਂ ਫਿਰ ਗਈ ਅੱਜ ਨਿਗ੍ਹਾ ਤੇਰੀ, ਫੇਰੇ ਵੱਜਦੇ ਦਰਾਂ ਤੇ ਜਾਹ ਬਾਵਾ।
ਚੜ੍ਹਿਆ ਮੰਗ ਕੇ ਖਾਣ ਦਾ ਚਾਅ ਤੈਨੂੰ, ਜਾਹ ਜਾਹ ਨਗਰੀਂ ਮੰਗ ਕੇ ਲਾਹ ਬਾਵਾ।
ਨਿਕਲ ਚਲਿਆ ਕੁੱਲੀਓਂ ਪੀਰ ਤੇਰਾ, ਗਲੀਆਂ ਜਾਹ ਜਹਾਨ ਦੀਆਂ ਗਾਹ ਬਾਵਾ।
ਹੋਵੇ ਸ਼ੁਕਰ ਜੇ ਨਿਕਲੇ ਭੁੱਖ ਤੇਰੀ, ਟੁਕੜੇ ਦੇਸ ਦੇ ਮੰਗ ਕੇ ਖਾਹ ਬਾਵਾ।
ਰੱਖੀਂ ਯਾਦ ਨਾ ਹਾਜਤੋਂ[3] ਵੱਧ ਮੰਗੀਂ, ਤੇ ਨਾ ਨਫ਼ਸ[4] ਦਾ ਕਰੀਂ ਵਿਸਾਹ ਬਾਵਾ।
ਬਚਿਆ ਰਹੀਂ ਪਲੀਦ[5] ਥੀਂ, ਨਿੱਤ ਰੱਖੀਂ ਬੇ-ਈਮਾਨ ਦੇ ਵਿੱਚ ਨਿਗਾਹ ਬਾਵਾ।
ਮਰਦੇ ਮਰਦ ਨੂੰ ਮੰਗਣੋਂ ਰੋਕਣਾ ਕੀ, ਜਾਹ ਜਾਹ ਬਾਵਾ, ਜਾਹ ਜਾਹ ਬਾਵਾ।
ਮੰਗੀਂ ਦਰਾਂ ਥੀਂ ਖ਼ੈਰ ਅਧੀਨ ਹੋ ਕੇ, ਜਿਹੜਾ ਏਸ ਫ਼ਕੀਰ ਦਾ ਰਾਹ ਬਾਵਾ।

## ਕੁੱਲੀ ਸੇ ਰਵਾਨਗੀ (ਕੁੱਲੀ ਤੋਂ ਚੱਲਣਾ)

ਸਿੱਧਾ ਕਰ ਲਿਆ ਨਾਲ ਦਲੀਲ ਦਿਲ ਨੂੰ, ਟੁਰਿਆ ਕੁੱਲੀਓਂ ਜਟਾਂ ਖਿਲਾਰ ਜੋਗੀ।
ਆਖ਼ਿਰ ਫਿਤਰਤੋਂ[6] ਤੰਗ ਫ਼ਕੀਰ ਹੋਇਆ, ਪਿੰਡੀਂ ਚੱਲਿਆ ਕਰਨ ਵਿਹਾਰ ਜੋਗੀ।
ਨੰਗਾ ਜਿਸਮ ਮਲੰਗ ਦੇ ਪੈਰ ਨੰਗੇ, ਖ਼ਾਲੀ ਹੱਥ ਵਜੂਦ[7] ਦੀ ਆਰ[8] ਜੋਗੀ।
ਰਸੀ ਮੁੰਜ ਦੀ ਓਸ ਦੇ ਲੱਕ ਬੱਧੀ, ਲਾਂਗੜ ਦੇਖ ਹੁੰਦਾ ਸ਼ਰਮਸਾਰ ਜੋਗੀ।
ਦਾਣੇ ਓਸਦੇ ਡੁੱਲ੍ਹਦੇ ਫਿਰਨ ਅੱਗੋਂ, ਸਾਂਭੇ ਜਾਣ ਨਾ ਰਿਹਾ ਸੰਭਾਰ ਜੋਗੀ।
ਜਾਂਦਾ ਕੁੱਝ ਨਾ ਡੁਲ੍ਹਿਆਂ ਦਾਣਿਆਂ ਦਾ, ਹੋਇਆ ਕੱਸ ਲੰਗੋਟ ਤਿਆਰ ਜੋਗੀ।
ਫੜਿਆ ਰਾਹ ਨਜ਼ਦੀਕ ਦੀ ਨਗਰੀ ਦਾ, ਜਾਂਦਾ ਚਲਿਆ ਇਕ ਰਫ਼ਤਾਰ ਜੋਗੀ।
ਆਇਆ 'ਹਰਟ[9]' ਇਕ ਰਾਸਤੇ ਵਿੱਚ ਓਥੇ, ਮਾਲੋਂ ਟਿੰਡ[10] ਭੀ ਲਈ ਉਤਾਰ ਜੋਗੀ।
ਰੋਟੀ ਵਕਤ ਮੁਸਾਫ਼ਰੀ ਖ਼ਤਮ ਹੋਈ, ਪਾਪੀ ਪੰਧ ਨੇ ਸੁੱਟਿਆ ਮਾਰ ਜੋਗੀ।
ਤੂੰ ਭੀ ਦੇਖਦਾ ਰਹੀਂ "ਫ਼ਕੀਰ" ਤਾਂਈਂ, ਲੱਗਾ ਹੋਣ ਜਹਾਨ ਤੇ ਖ਼ੁਆਰ ਜੋਗੀ।

---

1. ਕੰਮ। 2. ਅਕਲ। 3. ਲੋੜ ਤੋਂ। 4. ਮਨ। 5. ਅਪਵਿਤ੍ਰ। 6. ਆਦਤੋਂ। 7. ਹੋਂਦ, ਜਿਸਮ। 8. ਸ਼ਰਮ। 9. ਹਲਟ, ਖੂਹ। 10. ਇਹ ਉਸ ਸਮੇਂ ਦਾ ਖੂਹ ਹੈ ਜਿਸਦੇ ਮਿੱਟੀ ਦੀਆਂ ਟਿੰਡਾਂ ਹੋਇਆ ਕਰਦੀਆਂ ਸਨ।

## ਮਰੀਆਂ

## (ਖੂਹ ਤੇ ਜੋਗੀ ਨੂੰ ਪਿੰਡ ਦੀ ਇਕ ਬਦਕਾਰ ਰੰਨ ਮਰੀਆਂ ਮਿਲਦੀ ਹੈ। ਉਸ ਨਾਲ ਸੰਵਾਦ)

ਕੋਈ ਅਕਲ ਕਰ ਯਾਰ ਬਨਾਂਵਦਾ ਏਂ, ਬੱਚਾ-ਪਿਟਿਆ ਮਾਰ ਮੁਕਾ ਦਿਆਂਗੀ।
ਖੱਚਾਂ ਮਾਰ ਨਾ ਏਸ ਜ਼ਮੀਨ ਉਤੇ, ਵੀਰਾਂ ਵੱਢਿਆ ਹੁਣੇਂ ਵਿਛਾ ਦਿਆਂਗੀ।
ਤੇਰੀ ਰੰਨ ਦੇ ਹੋਣਗੇ ਯਾਰ, ਮੈਨੂੰ, ਦੱਸੇਂ ਯਾਰ ਜੇ ਹੁਣੇਂ ਮਰਵਾ ਦਿਆਂਗੀ।
ਮੈਂ ਭੀ ਜੋਗੀਆ ਛੈਲ ਮੁਟਿਆਰ ਮਰੀਆਂ, ਤੇਰੀ ਭੰਨ ਕੇ ਧੌਣ ਵਿਖਾ ਦਿਆਂਗੀ।
ਸੇਕਾਂ ਡੰਡਿਆਂ ਨਾਲ ਇਹ ਢੌਂਗ ਤੇਰਾ, ਗੱਦੋਂ ਕੁੱਟ ਕੇ ਮਰਦ ਬਨਾ ਦਿਆਂਗੀ।
ਤੇਰੀ ਟੋਟਣੀਂ ਕਰਾਂਗੀ ਟਿੰਡ ਜੇਹੀ, ਜੁੰਡੇਂ ਪੱਟ ਕੇ ਹੱਥ ਫੜਾ ਦਿਆਂਗੀ।
ਅੱਗੋਂ ਅੜ੍ਹਨ ਦਾ ਲਵੇਂ ਨਾ ਨਾਮ ਡਰਦਾ, ਤੈਨੂੰ ਲੜਨ ਦਾ ਮਜ਼ਾ ਚਖਾ ਦਿਆਂਗੀ।
ਤੇਰੇ ਤੋੜ ਕੇ ਕਿਬਰ .ਗਰੂਰ ਸਾਰੇ, ਜੋਗੀਪੁਣੇਂ ਦਾ ਵੱਲ ਸਿਖਾ ਦਿਆਂਗੀ।
ਹੋ ਜਾ ਚੁੱਪ ਹਰਾਮ ਦਿਆ ਮਾਰ ਲੱਫੜ, ਬੂਥਾ ਦੂਸਰੀ ਤਰਫ਼ ਲਗਾ ਦਿਆਂਗੀ।
ਜੇ ਨਾ ਮਸਤੀਆਂ ਦੂਰ "ਫ਼ਕੀਰ" ਹੋਈਆਂ, ਮੁੰਡੇ ਸੱਦ ਦੇ ਨਿਸ਼ਾ ਕਰਵਾ ਦਿਆਂਗੀ।

## ਜੋਗੀ

ਗੱਦੋਂ ਵਾਂਗ ਮਲੰਗ ਨੂੰ ਮਾਰਦੀ ਏਂ, ਤੇਰੀ ਲੈ ਗਿਆ ਖੋਹਲ ਕੀ ਟੈਰ ਬੀਬੀ।
ਤੂੰ ਕਿਉਂ ਬੰਨ੍ਹਿਆਂ ਲੱਕ ਸ਼ਰੀਕਿਆਂ ਤੇ, ਕਿਹੜੀ ਉਸ ਨੇ ਵਾਹ ਲਈ ਮੈਰ ਬੀਬੀ।
ਦਿੱਤੀ ਸ਼ਰਮ ਉਤਾਰ ਕਿਉਂ ਜਿੰਦਿਆਂ ਦੀ, ਕਲਮੇਂ ਬੋਲਦੀ ਏਂ ਐਰ ਗੈਰ ਬੀਬੀ।
ਪਰਦੇ ਬਾਝ ਨਾ ਹੁਸਨ ਦੀ ਸ਼ਾਨ ਰਹਿੰਦੀ, ਰਹਿੰਦਾ ਧਰਮ ਨਾ ਸ਼ਰਮ ਬਗੈਰ ਬੀਬੀ।
ਕਰੀਏ ਅੱਖੀਆਂ ਨੀਵੀਆਂ ਆਪ ਆਪੇ, ਹੋਵੇ ਸਾਹਮਣੇਂ ਮਰਦ ਜੇ .ਗੈਰ ਬੀਬੀ।
ਚੰਗਾ ਜਾਣੀਏਂ ਦਿਲੋਂ ਹਰ ਇਕ ਤਾਈਂ, ਰਹੀਏ ਮੰਗਦੇ ਕੁੱਲ ਦੀ ਖ਼ੈਰ ਬੀਬੀ।
ਦੇਈਏ ਦੁੱਖ ਨਾ ਮੂਲ ਬੈਰਾਗੀਆਂ ਨੂੰ, ਸੰਤਾਂ ਨਾਲ ਨਾ ਵਿੱਢੀਏ ਵੈਰ ਬੀਬੀ।
ਟੁੱਕੜੇ ਮੰਗ ਕੇ ਖਾਣ ਦਾ ਸ਼ੌਕ ਸਾਨੂੰ, ਤੇਰੇ ਪਿੰਡ ਦੀ ਕਰਾਂਗੇਂ ਸੈਰ ਬੀਬੀ।
ਸੁਣ ਕੇ ਗਾਲ੍ਹੀਆਂ ਕਰੇ ਨਾ ਦੁਖ ਜਿਹੜਾ, ਫੜੀਏ ਉਸ "ਫ਼ਕੀਰ" ਦੇ ਪੈਰ ਬੀਬੀ।

## ਸਦਾਏ ਫ਼ਕੀਰ ਮੋਚੀ ਦੇ ਦਰ

## (ਫ਼ਕੀਰ ਪਿੰਡ ਵਿਚ ਮੰਗਦਾ ਮੰਗਦਾ, ਮੋਚੀ ਦੇ ਘਰ ਸਦਾਅ ਕਰਦਾ ਹੈ)

ਤੇਰੇ ਨਾਂਅ ਦੇ ਕੁਲ੍ਹ ਨਿਸ਼ਾਨ ਸੋਹਣੇ, ਸੋਹਣਾ ਨਾਮ ਤੂੰ ਕਿਸੇ ਨਿਸ਼ਾਨ ਦਾ ਹੈਂ।
ਖ਼ਾਮੀ ਵੀ ਛਿਪੀ ਹਾਫ਼ਜ਼ ਵਿਚ ਤੇਰੇ, ਪੁਤਲਾ ਖ਼ਾਕੀਆ ਅੰਸ਼ ਇਨਸਾਨ ਦਾ ਹੈਂ।
ਹੋ ਜਾ ਖ਼ਾਕੀਆ ਖ਼ਾਕ ਹੈ ਖ਼ਾਕ ਵਿਚੋਂ ਜੇ ਤੂੰ ਆਪਣਾ ਆਪ ਪਛਾਣਦਾ ਹੈਂ।
ਪੈਂਦੀ ਸੀਸ ਦੀ ਸੋਹਣਿਆ ਕਦਰ ਚਰਨੀਂ, ਸੌਕੇਂ ਰੱਖ ਜੋ ਰੱਖਣਾ ਜਾਣਦਾ ਹੈਂ।
ਕਿਹੜੀ ਚੀਜ਼ ਜੋ ਦੱਸ ਨਾ ਪਾਸ ਤੇਰੇ, ਮੌਜਾਂ ਨਿੱਤ ਸੰਸਾਰ ਦੀਆਂ ਮਾਣਦਾ ਹੈਂ।
ਤੇਰੇ ਵਿਚ ਜਹਾਨ ਆਬਾਦ ਹੈ ਭੀ, ਭੁੱਖਾ ਅਜੇ ਤੂੰ ਏਸ ਜਹਾਨ ਦਾ ਹੈਂ।
ਤੈਨੂੰ ਸ਼ੌਕ ਹੈ ਸ਼ਾਨ ਬਨਾਵਣੇ ਦਾ, ਇਹ ਵੀ ਦੇਖ ਨਾ ਯਾਰ ਦੀ ਸ਼ਾਨ ਦਾ ਹੈਂ।
ਤੇਰਾ ਨਿੱਤ ਦਾ ਰੋਜ਼ ਬਨਾਵਟਾਂ ਤੇ, ਤੈਨੂੰ ਕੂੜ ਫਰੇਬ ਦੇ ਨਾਨ ਦਾ ਹੈਂ।

ਅੰਦਰ ਬੈਠ ਕੇ ਛਾਣ ਵਜੂਦ ਤਾਈਂ, ਗਲੀਆਂ ਜੱਗ ਦੀਆਂ ਕਾਸਨੂੰ ਛਾਣਦਾ ਹੈਂ।
ਦਿੱਲ ਦੀ ਅੱਖ "ਫ਼ਕੀਰ" ਤੇ ਰੱਖ ਮੀਆਂ, ਜੇ ਤੂੰ ਕਿਸੇ ਦੀ ਅੱਖ ਪਛਾਣਦਾ ਹੈਂ।

## ਜਵਾਬ ਮੋਚਣ

ਖਾਂਦੇ ਲੋਕ ਅਨਾਜ ਤੇ ਉਮਰ ਗੁਜ਼ਰੀ ਸਾਨੂੰ ਵੇਚ ਕੇ ਜੁੱਤੀਆਂ ਖਾਦਿਆਂ ਨੂੰ।
ਅੱਖੀਂ ਮਾਰੀਆਂ ਰਾਤ ਦਿਨੇ ਕੰਮ ਕੀਤਾ, ਦਮੜੀ ਜੁੜੀ ਨਾ ਮੂਲ ਜੋ ਸ਼ਾਂਦਿਆਂ ਨੂੰ।
ਸਾਰੀ ਜ਼ਿੰਦਗੀ ਡੋਰ ਦੇ ਰਹਿਣ ਨਾਲੇ, ਤੇ ਨਾ ਲੋਗੜੀ ਜੁੜੇ ਪਰਾਂਦਿਆਂ ਨੂੰ।
ਵੱਜੇ ਲੇਖ ਦੀ ਮਾਰ ਕਮਾਂਦੀਆਂ ਨੂੰ, ਉਹਨਾਂ ਮੋਚੀਆਂ ਕਿਸੇ ਦਾ ਖਾਂਦਿਆਂ ਨੂੰ।
ਭੱਜੇ ਆਉਂਦੇ ਸਿਲਾ ਤੇ ਕੱਢ ਬਹਿੰਦੇ, ਆਵੇ ਸ਼ਰਮ ਨਾ ਪੈਰ ਵਿਖਾਦਿਆਂ ਨੂੰ।
ਭਲਕੇ ਬਣੇਗਾ ਆਖਿਆ ਵੀਹ ਵਾਰੀ, ਲੋਕਾਂ ਗਾਲ੍ਹੀਆਂ ਕੱਢ ਕੇ ਜਾਂਦਿਆਂ ਨੂੰ।
ਛਿੱਤਰ ਤੋੜਨੇ ਪੈਣ ਜੇ ਦੇ ਥਹੀਏ, ਜੋੜਾਂ ਜੁਤੀਆਂ ਘਰਾਂ ਨਖਾਦਿਆਂ ਨੂੰ।
ਨੰਬਰਦਾਰ ਨੇ ਅਜੇ ਨਾ ਮੁੱਲ ਦਿਤਾ ਪੂਰਾ ਹੋ ਗਿਆ ਸਾਲ ਸਤਾਂਦਿਆਂ ਨੂੰ।
ਹੁੰਦੇ ਅਮਲ ਦੇ ਢੀਠ ਫਕੀਰ ਸਾਰੇ, ਆਵੇ ਸ਼ਰਮ ਨਾ ਸਾਗ ਬਣਾਂਦਿਆਂ ਨੂੰ।
ਲੱਗੇ ਅੱਗ ਉਚਾਵਿਆਂ ਚੁਲ੍ਹਿਆਂ ਨੂੰ, ਦੇਂਦਾ ਰੱਬ ਨਾ ਖਾਣ ਨਖਾਂਦਿਆਂ ਨੂੰ।

## ਸਦਾਏ ਫ਼ਕੀਰ ਘੁਮਾਰ ਦੇ ਦਰ

ਸੁੰਦਰ ਸੂਰਤਾਂ ਹੁਸਨ ਜਵਾਨ ਵਾਲਾ, ਜਲਵਾ ਦੋਸਤੋ ਕਿਸੇ ਦੇ ਨੂਰ ਦਾ ਈ।
ਦੁਨੀਆਂ ਏਸ ਦੀਆਂ ਸਾਰੀਆਂ ਸੋਹਣੀਆਂ ਦਾ, ਹੁਲੀਆ ਦੇਖ ਲੋ ਸਜਣਾ ਹੂਰ ਦਾ ਈ।
ਯਾਰਾ ਅੱਖੀਆਂ ਅੱਜ ਦੀਆਂ ਲੱਗੀਆਂ ਨਾ, ਰਿਸ਼ਤਾ ਦਰਦ ਤੇ ਮਰਦ ਦਾ ਦੂਰ ਦਾ ਈ।
ਚੜ੍ਹਕੇ ਵਾਰ ਤੇ ਇਸ਼ਕ ਦਾ ਜੋਸ਼ ਕਹਿੰਦਾ, ਤਿਖੀ ਨੋਕ ਮੁਕਾਮ ਮਨਸੂਰ ਦਾ ਈ।
ਮੌਜਾਂ ਮਸਤੀਆਂ ਵਿੱਚ ਦਿਲ ਦੇ, ਅੰਦਰ ਬਗਲ ਦੇ ਜਾਮ ਸਰੂਰ ਦਾ ਈ।
ਲੱਗੇ ਹਾਲ ਮਜਾਜ਼ ਦੇ ਹਾਲ ਅੰਦਰ, ਸਾਰੇ ਦਿਲਾਂ ਨੂੰ ਨਸ਼ਾ ਤਹੂਰ ਦਾ ਈ।
ਕਰਨਾ ਭੁੱਲ ਕੇ ਫੇਰ ਇਕਰਾਰ ਕਰਨਾ, ਕਦਮੀਂ ਲਗਣਾ ਅਜ਼ਜ਼ ਕਸੂਰ ਦਾ ਈ।
ਮੁੱਢੋਂ ਮਰਦ ਦੀ ਰੀਤ ਗੁਨਾਹ ਕਰਨਾ, ਫਜ਼ਲੋਂ ਬਖ਼ਸ਼ਣਾ ਕੰਮ ਗਫੂਰ ਦਾ ਈ।
ਫਾਨੀ ਜੱਗ ਦੇ ਹੌਸਲੇ ਟੁੱਟ ਚੁੱਕੇ, ਬਾਕੀ ਆਸਰਾ ਸਿਰਫ਼ ਹਜ਼ੂਰ ਦਾ ਈ।
ਫ਼ਜ਼ਲੋਂ ਸਾਰੀਆਂ ਕਰੇ ਮੁਆਫ਼ ਅੱਲਾ, ਪਿੱਛਾ ਰਿਹਾ "ਫ਼ਕੀਰ" ਦਾ ਝੂਰਦਾ ਈ।

## ਜਵਾਬ ਘੁਮਾਰੀ

ਦਾਣੇ ਹੋਣ ਤਾਂ ਖਾਣ ਨਾ ਵੰਡ ਕਰ ਕੇ, ਦੁੱਖੋਂ ਭੁੱਖ ਦੇ ਜਾਂਦੀਆਂ ਮਰਦੀਆਂ ਕਿਉਂ?
ਖੇਤੀਂ ਰੱਜਦਾ ਅਗਰ ਖਤੀੜ ਵਾਧਾ, ਫ਼ਜਰੇ ਪਿੰਡ ਦੀਆਂ ਰੂੜੀਆਂ ਚਰਦੀਆਂ ਕਿਉਂ?
ਚਾਰਾ ਮਾਰਿਆਂ ਲੱਭਦਾ ਜੇ ਚਾਰਾ, ਰੋਈਆਂ ਬਹਿੰਦੀਆਂ ਚੌਧਰੀ ਨਰ ਦੀਆਂ ਕਿਉਂ?
ਜੇ ਨਾ ਮਾਹਲ ਤੇ ਆਹਣੀ ਟਿੰਡ ਚੜ੍ਹਦੀ, ਪਈਆਂ ਸਾਰੀਆਂ ਆਵੀਆਂ ਠਰਦੀਆਂ ਕਿਉਂ?
ਜੇ ਨਾ ਕਾਲ ਕਸਾਦ ਦਾ ਰੋਗ ਹੁੰਦਾ, ਖ਼ਾਲੀ ਰਹਿੰਦੀਆਂ ਝੁਗੀਆਂ ਪਰ ਦੀਆਂ ਕਿਉਂ?
ਦੋਵੇਂ ਡੰਗ ਦੀਆਂ ਜੇ ਪਕਦੀਆਂ ਰਹਿਣ ਭਾਈ, ਡੁਬਣ ਬੇੜੀਆਂ ਉਜੜੇ ਘਰ ਦੀਆਂ ਕਿਉਂ?
ਹੁੰਦੀ ਟੋਟ ਨਾ ਜੇ ਕਦੀ ਸੇਠ ਅੱਗੇ, ਤਰਲੇ ਰੋਜ਼ ਘੁਮਾਰੀਆਂ ਕਰਦੀਆਂ ਕਿਉਂ?
ਸਿਰ ਤੇ ਕਰਜ਼ ਦਾ ਭਾਰ ਜੇ ਨਾ ਹੁੰਦਾ, ਅੰਦਰ ਛੁਪਦੀਆਂ ਫਿਰਦੀਆਂ ਡਰਦੀਆਂ ਕਿਉਂ?

ਟੁਰਿਆ ਜਾਂਵਦਾ ਜੇ ਕਿਤੇ ਕੰਮ ਓਵੇਂ, ਗਹਿਣੇ ਕੁੜੀ ਦੀਆਂ ਚੂੜੀਆਂ ਧਰਦੀਆਂ ਕਿਉਂ?
ਮੰਗੇ ਅਜ "ਫ਼ਕੀਰ" ਘੁਮਿਆਰੀਆਂ ਤੋਂ, ਭੁੱਖਾ ਰੱਖਿਆ ਤੇਰਿਆਂ ਦਰਦੀਆਂ ਕਿਉਂ?

## ਕਲਾਮ ਫ਼ਕੀਰ

ਤੇਰੇ ਦੇਸ ਤੇ ਰੱਬ ਦਾ ਫਜ਼ਲ ਹੋਵੇ, ਸਾਥੇ ਰਹਿਮ ਕਰ ਪਿਆਰੀਏ ਆਖਣਾ ਹੂੰ।
ਮਿਹਣਾ ਵੱਸਦੀਆਂ ਝੁੱਗੀਆਂ ਫੂਕ ਦੇਂਦਾ, ਸਾਨੂੰ ਸਾੜ ਨਾ ਨਾਰੀਏ ਆਖਣਾ ਹੂੰ।
ਤੇਰੇ ਰੱਬ ਦਾ ਵਾਸਤਾ ਜੋਗੜੇ ਨੂੰ, ਟਲ ਜਾਹ ਮਰਦ ਦੀਏ ਖੁਆਰੀਏ ਆਖਣਾ ਹੂੰ।
ਸਦਕਾ ਬਣੀ ਦੇ ਨਾਮ ਦਾ ਇਕ ਮੰਨੀ, ਦੇਵੇ ਨੀਤ ਦੀਏ ਮਾੜੀਏ ਆਖਣਾ ਹੂੰ।
ਹੱਟ ਜਾ ਨਖ਼ਰਿਆਂ ਹੱਥੀਏ ਖਾਲਣੇ ਨੀਂ, ਛੇੜਾਂ ਛੇੜ ਨਾ ਡਾਰੀਏ ਆਖਣਾ ਹੂੰ।
ਚੜ੍ਹਿਆ ਦੁੱਖ ਜੇ ਪਕੜ ਕੇ ਚੀਰ ਸਿਟੂੰ, ਤੈਨੂੰ ਸੁਰਖ ਸਾਲਾਰੀਏ ਆਖਣਾ ਹੂੰ।
ਪੈਂਦੀ ਨੱਕ ਮੁਹਾਰ ਨਾ ਜੋਗੀਆਂ ਦੇ, ਟਲ ਜਾਹ ਆਪ ਮੁਹਾਰੀਏ ਆਖਣਾ ਹੂੰ।
ਕੋਈ ਸ਼ਰਮ ਕਰ ਅਲੂੜੇ ਗਲੂੜੇ ਨੀ, ਰੰਨੇ ਮੋਈਏ ਸਾਰੀਏ ਆਖਣਾ ਹੂੰ।
ਤੈਨੂੰ ਖੁਸਰੀਏ ਪੁੱਤ ਨਾ ਲੱਭਨੇ ਨੀ, ਭਾਵੇਂ ਕੱਟ ਕੇ ਵਾਰੀਏ ਆਖਣਾ ਹੂੰ।
ਭੈਣਾਂ ਉੱਠ 'ਫ਼ਕੀਰ' ਦੇ ਚਰਨ ਫੜੀਏ, ਸ਼ੋਕੋਂ ਜਿੰਦੜੀ ਵਾਰੀਏ ਆਖਣਾ ਹੂੰ।

## ਕਲਾਮ ਮਰੀਆਂ

ਹੱਥੋਂ ਮੇਰਿਉਂ ਦੁੱਪੜਾਂ ਮੰਗਦਾ ਈ, ਬੇਈਮਾਨ ਸਰੀਰ ਦੀ ਸ਼ਕਲ ਵੇਖ ਖਾਂ।
ਮੈਨੂੰ ਨੰਗ ਨਸੀਹਤਾਂ ਦੇਣ ਆਇਆ, ਬਣ ਕੇ ਭਗਤ ਕਬੀਰ ਦੀ ਸ਼ਕਲ ਵੇਖ ਖਾਂ।
ਇਹਨੂੰ ਸ਼ੌਕ ਹੈ ਚਰਨ ਪੂਜਾਵਣੇ ਦਾ, ਟੁਕੜੇ ਮੰਗਣੇ ਪੀਰ ਦੀ ਸ਼ਕਲ ਵੇਖ ਖਾਂ।
ਭੁਖਾ ਅੰਨ ਤੇ ਰੰਨ ਦਾ ਜੋਗੜਾ ਇਹ, ਪੱਤੇ-ਬਾਜ ਫ਼ਕੀਰ ਦੀ ਸ਼ਕਲ ਵੇਖ ਖਾਂ।
ਦੇਂਦਾ ਔਤਰਾ ਖਾਵੰਦਾਂ ਵਾਂਗ ਮਿਹਣੇ, ਮੈਨੂੰ ਭੈਣ ਦੇ ਵੀਰ ਦੀ ਸ਼ਕਲ ਵੇਖ ਖਾਂ।
ਪਾਵੇ ਹੱਥ ਸਲਾਰੀਆਂ ਵਾਲੀਆਂ ਨੂੰ, ਲੁੱਚਾ ਏਸ ਬਲਬੀਰ ਦੀ ਸ਼ਕਲ ਵੇਖ ਖਾਂ।
ਤੇਰੇ ਵਰਗਿਆਂ ਚੀਰਨੇ ਵਾਲਿਆਂ ਨੂੰ, ਮੈਂ ਨਾ ਥੁੱਕਦੀ ਚੀਰ ਦੀ ਸ਼ਕਲ ਵੇਖ ਖਾਂ।
ਮੱਥੇ ਵੱਜਿਆ ਝੁੱਲ ਦਾ ਸੂਰ ਕਿਧਰੋਂ, ਵਿਗੜੀ ਏਸ ਦੀ ਖਜ਼ੀਰ ਦੀ ਸ਼ਕਲ ਵੇਖ ਖਾਂ।
ਰੰਨਾਂ ਦਿਸਦੀਆਂ ਖੁਸਰੀਆਂ ਖੁਸਰਿਆਂ ਨੂੰ, ਮਿਰਜ਼ਾ ਪੁਰੀ ਅਮੀਰ ਦੀ ਸ਼ਕਲ ਵੇਖਾਂ।
ਟੁਕੜੇ ਮੰਗਦਾ ਮੰਗਦਾ ਲੜਨ ਲੱਗਾ, ਕਾਲਾ ਨਾਗ 'ਫ਼ਕੀਰ' ਦੀ ਸ਼ਕਲ ਵੇਖ ਖਾਂ।

# ਇਬਰਾ ਦੌਲਤਪੁਰੀਆ

ਮੁਸਲਮਾਨ ਸ਼ਾਇਰ ਇਬਰਾ, ਪਿੰਡ ਦੌਲਤਪੁਰਾ ਨੀਵਾਂ, ਤਹਿਸੀਲ ਮੋਗਾ, ਜ਼ਿਲ੍ਹਾ ਫ਼ਿਰੋਜ਼ਪੁਰ ਦਾ ਨਿਵਾਸੀ ਸੀ। ਦੌਲਤ ਖ਼ਾਂ ਮੰਝ ਦਾ ਵਸਾਇਆ ਦੌਲਤਪੁਰਾ ਨੀਵਾਂ, ਉਹ ਮਹੱਤਵਪੂਰਨ ਪਿੰਡ ਹੈ, ਜਿਸਨੇ ਪੰਜਾਬੀ ਦਾ ਉੱਘਾ ਵਿਦਵਾਨ ਪ੍ਰੋ. ਗੁਲਵੰਤ ਸਿੰਘ, ਅਧਿਆਤਮਿਕ ਵਿਦਵਾਨ ਡਾ. ਗੁਰਚਰਨ ਸਿੰਘ ਸੇਕ, ਅਤੇ ਪੰਜਾਬ ਦੀ ਰਾਜਨੀਤੀ ਦੇ ਉੱਘੇ ਅਕਾਦਮੀਸ਼ਨ ਅਤੇ ਪੰਜਾਬ ਸਕੂਲ ਸਿਖਿਆ ਬੋਰਡ ਦੇ ਵਰਤਮਾਨ ਪ੍ਰਧਾਨ ਡਾ. ਕਿਹਰ ਸਿੰਘ ਵਰਗੀਆਂ ਸ਼ਖ਼ਸੀਅਤਾਂ ਨੂੰ ਜਨਮ ਦਿੱਤਾ ਹੈ। ਡਾ. ਸੇਕ ਨੇ ਆਪਣੇ ਅਕਾਦਮਿਕ ਗੁਰੂ ਡਾ. ਕੇ. ਸੀ. ਗੁਪਤਾ ਦੀ ਅਗਵਾਈ ਹੇਠ ਇਬਰੇ ਦਾ ਕਿੱਸਾ ਉਸਦੇ ਸ਼ਾਗਿਰਦ "ਦਸੌਂਦੀ" ਦੇ ਅਗੋਂ ਸ਼ਾਗਿਰਦ "ਕਰਤਾਰ ਸਿੰਘ ਮਜ਼੍ਹਬੀ ਸਿੱਖ" ਤੋਂ ਰੀਕਾਰਡ ਕਰਕੇ, ਭਾਸ਼ਾ ਵਿਭਾਗ ਦੇ ਆਰਥਿਕ ਸਹਿਯੋਗ ਨਾਲ, **1976** ਵਿਚ ਪ੍ਰਕਾਸ਼ਿਤ ਕੀਤਾ ਸੀ।

ਮਿਰਜ਼ਾ ਸਾਹਿਬਾਂ ਧਾਰਾ ਦੇ ਬਾਕੀ ਕਿੱਸਿਆਂ ਨਾਲੋਂ "ਇਬਰੇ ਦੀ ਸਾਹਿਬਾਂ" ਦੀ ਮਹੱਤਤਾ ਇਹ ਹੈ ਕਿ ਉਸਨੇ ਮਿਰਜ਼ੇ ਦੇ ਕਤਲ ਵਿਚ ਸਾਹਿਬਾਂ ਨੂੰ ਨਿਰਦੋਸ਼ ਸਿੱਧ ਕਰਨ ਉਪਰੰਤ, ਇਸ਼ਕ ਵਿੱਚ ਵਫ਼ਾਦਾਰ ਸਿੱਧ ਕਰਕੇ, ਇਸ ਕਹਾਣੀ ਨੂੰ ਅੱਗੋਂ ਤੋਰ ਕੇ, ਖਰਲਾਂ, ਸਿਆਲਾਂ ਤੇ ਚੰਧੜਾਂ ਵਿਚ, ਹੋਈ ਪ੍ਰਸਪਰ ਲੜਾਈ ਦੇ ਬਿਰਤਾਂਤ ਨੂੰ ਵਰਣਨ ਕੀਤਾ ਹੈ।

ਇਸ ਕਿੱਸੇ ਦੀ ਇਸੇ ਮਹੱਤਤਾ ਨੂੰ ਧਿਆਨ ਵਿਚ ਰਖਦਿਆਂ, ਇਸ ਦੇ ਕੁਝ ਅੰਸ਼ ਇਥੇ ਸੰਕਲਿਤ ਕੀਤੇ ਜਾ ਰਹੇ ਹਨ ਤਾਂ ਜੋ, ਫ਼ਿਰੋਜ਼ਪੁਰ ਦੀ ਪੰਜਾਬੀ ਕਿੱਸਾ-ਕਾਵਿ ਨੂੰ ਦੇਣ ਪ੍ਰਮਾਣਿਤ ਕੀਤੀ ਜਾ ਸਕੇ।

## ਇਬਰੇ ਦੀ ਸਾਹਿਬਾਂ

### ਮਿਰਜ਼ਾ

ਰਹੀ ਵੇਖ ਜੰਡੋਰਾ ਬਾਰ ਦਾ, ਇਹਦਾ ਕੱਲਰ ਵਿਚ ਨਿਸ਼ਾਨ।
ਬੱਕੀ ਬੱਧੀ ਨਾਲ ਜੰਡ ਦੇ, ਇਹਦੇ ਮੂੰਹ ਲਾਲ ਲਗਾਮ।
ਮੈਨੂੰ ਨੀਂਦਰ ਨੇ ਭੰਨ ਸੁਟਿਆ, ਤੁਰਨੋਂ ਰਹਿ ਗਏ ਨੈਣ ਪ੍ਰਾਣ।
ਭੱਥਾ ਭਰਿਆ ਨਾਲ ਕਾਨੀਆਂ, ਪੰਨਿਆਂ ਜੜ੍ਹੀ ਕਮਾਨ।
ਗਿਣ ਗਿਣ ਮਾਰੂੰ ਸੂਰਮੇਂ, ਭੱਜਿਆ ਇੱਕ ਦਿਆਂ ਨਾ ਜਾਣ।
ਬੁੱਤ ਕੰਧਾਂ ਦੇ ਨਾਲ ਲਾ ਦਿਆਂ, ਰੂਹ ਜਾਣਗੇ ਵਲ ਅਸਮਾਨ।
ਭਲਕੇ ਦੀਘਰ ਵੇਲੇ ਚਲਾਂਗੇ, ਇਸ ਜੰਡੋਂ ਪੱਟ ਮੁਕਾਮ।

## ਸਾਹਿਬਾਂ

ਹੇਠਾਂ ਜੰਡ ਦੇ ਸੌਂ ਗਿਆ, ਤੂੰ ਸੁੱਤਾ ਹੋ ਨਿਚੱਲ।
ਉੱਘੜ ਜਾਣਗੀਆਂ ਨੀਂਦਰਾਂ, ਜਦੋਂ ਪੈਣਗੇ ਕਟਕ[1] ਉੱਛਲ।
ਤੈਨੂੰ ਦਾਹੁਣਾ ਆ ਕੇ ਜਾਈਆਂ, ਮੈਂ ਤੱਤੀ ਨੂੰ ਸੱਲ।
ਵੇ ਚੋਰ ਫੜੀਦੇ ਮੁੱਦਿਉਂ[2], ਤੂੰ ਕਰੇਂਗਾ ਕਿਹੜਾ ਵੱਲ।
ਤੈਨੂੰ ਦੋਹਤੇ ਨੂੰ ਮਿਲਣਗੇ ਨਾਨਕੇ, ਕਰਨ ਨਾ ਦੇਣਗੇ ਗੱਲ।
ਮੈਂ ਵਾਸਤਾ ਖ਼ਾਨਾ ਮਿਰਜ਼ਿਆ, ਤੂੰ ਦਾਨਾਬਾਦ ਨੂੰ ਚੱਲ।

## ਮਿਰਜ਼ਾ

ਮੀਮ—ਮਜਾਲ ਕੀ ਕਿਸੇ ਦੀ, ਕਿਹੜਾ ਆਊਗਾ ਮੇਰੇ ਦਾਅ।
ਮੈਂ ਸੂਬਾ ਸੀ ਐਸ ਵਲੈਤ ਦਾ, ਮੇਰਾ ਅਕਬਰ ਸੀ ਬਾਦਸ਼ਾਹ।
ਮੈਂ ਰਹਿੰਦਾ ਰੋਜ਼ ਕਚਹਿਰੀਏਂ, ਬਹਿੰਦਾ ਸੀ ਕੁਰਸੀ ਡਾਹ।
(ਜੇ) ਮੈਂ ਕਰਾਂ ਹਥਿਆਰ ਪਹਾੜ ਨੂੰ, ਇਕ ਪਲ ਮੇਂ ਦਿਆਂ ਉਡਾ।
ਤੂੰ ਵੇਖੀਂ ਭਾਈ ਕੋਹੀਦੇ, ਜਿਹੜੇ ਦਸਦੀ ਏਂ ਛੈਲ ਭਰਾ।
ਰੱਬ ਬੰਦੀਖ਼ਾਨਿਉਂ ਬਖ਼ਸ਼ਦਾ, ਮੇਰਾ ਖ਼ਾਲਿਕ ਬੇ-ਪ੍ਰਵਾਹ।
ਕਈ ਬੇ-ਤੁਲਿਉਂ ਵੀ ਠਿੱਲ ਗਏ, ਕਈ ਤੁਲੇ ਵੀ ਗਏ ਖ਼ੁਹਾ।
ਤੂੰ ਪੜ੍ਹ ਕਲਮਾ ਦੀਨ ਦਾ, (ਸਾਹਿਬਾਂ) ਜਿਹੜੀ ਕਰੇ ਖ਼ੁਦਾ।

## ਸਾਹਿਬਾਂ

ਮੀਮ—ਮਾਰੂ ਵੱਜ ਗਿਆ ਮੌਤ ਦਾ, ਟੁਰ ਗਏ ਕੋਟ ਕੁਵਤ[3] ਤੇ ਪੀਰ।
ਕੱਟੀ ਰੈਣ ਮੁਸਾਫ਼ਰਾਂ, ਅਸਮਾਨੋਂ ਲਹਿ ਪਏ ਨੀਰ।
ਪੰਛੀ ਹਿਲ ਪਏ ਚੰਦਰੀ ਬਾਰ ਦੇ, ਗੁਜ਼ਰੀ ਰਾਤ ਅਖ਼ੀਰ।
ਮੈਨੂੰ ਲੈ ਜਾਣਗੇ ਬੰਨ੍ਹ ਕੇ, ਤੈਨੂੰ ਸੁੱਟਣਗੇ ਚੀਰ।
ਮੈਂ ਵਾਸਤਾ ਘੱਤਦੀ ਰੱਬ ਦਾ, ਤੂੰ ਜੰਡੋਂ ਘੱਤ ਵਹੀਰ।

## ਮਿਰਜ਼ਾ

ਹੌਲੀ ਬੋਲ ਨੀ ਸਾਹਿਬਾਂ, ਨਾ ਕਰ ਉੱਚੀ ਸ਼ੋਰ।
ਬਾਰੀਂ ਵੇਖ ਸੁਹਾਂਵਦੀ, ਇਥੇ ਬੋਲਣ ਤਿੱਤਰ ਮੋਰ।
ਰੰਨਾਂ ਦੀਆਂ ਸਰਦਾਰੀਆਂ, ਮਰਦਾਂ ਦਾ ਉਜ਼ਰ ਨਾ ਜ਼ੋਰ।
ਮਰਦ ਨਾ ਭੱਜਣ ਮੁਕਾਮ ਤੋਂ, ਸਖ਼ਤ ਜਿਨ੍ਹਾਂ ਦਾ ਬੋਲ।
ਅੱਜ ਖੰਧਾ[4] ਚਰੇ ਝਨਾਂ ਵਿੱਚ, ਲੱਗ ਨਹੀਂ ਸਕਦਾ ਚੋਰ।

---

1. ਫੌਜ। 2. ਸਬੂਤ ਤੋਂ, ਮਿਰਜ਼ਾ ਚੋਰ ਸੀ ਤੇ ਮੁੱਦਾ ਸਾਹਿਬਾਂ ਸੀ। 3. ਤਾਕਤ, ਸ਼ਕਤੀ। 4. ਵੱਗ, ਦੁੱਧ ਦੇਣ ਵਾਲੇ ਪਸ਼ੂ।

ਚੋਰ ਕਰੇਂਦੇ ਚੋਰੀਆਂ, ਅਸੀਂ ਖਰਲ ਸੀ ਆਦਮਖ਼ੋਰ।
ਪੰਜ ਪੁੱਤ ਘਰ ਵੰਝਲ ਦੇ, ਚਵ੍ਹਾਂ ਦੀ ਤਬ੍ਹਾ ਕੁਝ ਹੋਰ।
ਮੈਂ ਪੰਜਵਾਂ ਮਿਰਜ਼ਾ ਲਾਡਲਾ, ਮੇਰੀ ਵਾ ਨੂੰ ਲੱਭਦੀ ਡੋਰ।
ਪੰਜੇ ਪੱਗਾਂ ਬੰਨ੍ਹਦੇ ਟੇਢੀਆਂ, ਤੁਰਦੇ ਪੱਬਾਂ ਦੇ ਜੋਰ।
ਜੇ ਰਵ੍ਹੇ ਸਿਰ ਮੋਢਿਆਂ, ਤੈਨੂੰ ਕੌਣ ਵਿਆਹ ਲਊ ਹੋਰ।
ਕੱਚੇ ਕੋਟ ਭਿੜਾ ਦਊਂ ਟੱਕਰੀਂ, ਮਗਰ ਖਰਲ ਭਰਾਵਾਂ ਦਾ ਜ਼ੋਰ।
ਤਾੜੀ ਮਾਰੇ ਉੱਡ ਜਾਣਗੇ, ਏਹ ਜਨਾਵਰ ਹੋਰ।
ਭਲਕੇ ਤੜਕੇ ਵੇਲੇ ਉੱਠ ਚੱਲਾਂਗੇ, ਏਸ ਬੱਕੀ ਨੂੰ ਟੋਰ।

*ਸ਼ਮੀਰ ਮਿਰਜ਼ੇ ਅਤੇ ਸਾਹਿਬਾਂ ਦੀ ਭਾਲ ਵਿੱਚ ਹੈ। ਇਸ ਲਈ ਉਹ ਸੂਹ ਲੈਣ ਲਈ ਆਪਣੇ ਕੁੱਤੇ ਭੇਜਦਾ ਹੈ ਜੋ ਮਿਰਜ਼ਾ ਅਤੇ ਸਾਹਿਬਾਂ ਦੇ ਸਥਾਨ ਤੋਂ 200-300 ਗਜ਼ ਦੀ ਦੂਰੀ ਤੇ ਛਪੜੀ ਵਿੱਚ ਪਾਣੀ ਪੀਣ ਲਈ ਵੜਦੇ ਹਨ। ਸਾਹਿਬਾਂ ਕੁੱਤਿਆਂ ਨੂੰ ਪਛਾਣ ਕੇ ਮਿਰਜ਼ੇ ਨੂੰ ਫੇਰ ਬੇਨਤੀ ਕਰਦੀ ਹੈ।*

## ਸਾਹਿਬਾਂ

(ਜਿਹੜੇ) ਕੁੱਤੇ ਸੀ ਖ਼ਾਨ ਸ਼ਮੀਰ ਦੇ, ਛਪੜੀਂ ਆਣ ਵੜੇ।
ਉਨ੍ਹਾਂ ਪਾਣੀ ਪੀਤਾ ਰੱਜ ਕੇ, ਕਰ ਲਏ ਕੰਨ ਖੜੇ।
ਖਵਨੀ ਭਲਾਊ ਆਪਣੇ, ਜਾਂ ਮੀਰ ਸ਼ਿਕਾਰ ਚੜ੍ਹੇ।
ਤੈਨੂੰ ਭੱਜੇ ਨੂੰ ਜਾਣ ਨ ਦੇਣਗੇ, ਤੇਰੀ ਬੱਕੀ ਨੂੰ ਪੈਣ ਖੜੇ।
ਤੇਰੇ ਤੇ ਡਾਂਗਾਂ ਪੈਣੀਆਂ, 'ਜਿਵੇਂ ਪੱਖੀ ਤੇ ਪੈਣ ਗੜੇ।
ਤੇਰੀ ਬੂ ਬੂ[1] ਤੇ ਕੋਈ ਨ ਅੱਪੜੇ, ਤੇਰੇ ਹੈ ਨਹੀਂ ਮਾਂ ਜਣੇ।
ਵਣ, ਕਰੀਰ, ਜੰਡ, ਬੇਰੀਆਂ, ਮੈਨੂੰ ਦਿਸਦੇ ਝੱਲ ਘਣੇ।
ਚੋਰ, ਉਚੱਕੇ, ਧਾੜਵੀ, ਉਹ ਬਾਹਰੀ ਕਿਉਂ ਸਵੇਂ।
ਮੈਂ ਵਾਸਤਾ ਘੱਤਦੀ ਰੱਬ ਦਾ, ਜੰਡੋਂ ਹੋ ਮਣੇ[2]।

## ਮਿਰਜ਼ਾ

ਕਾਫ਼ ਕੰਧੀ ਦਾਨਾਬਾਦ ਦੀ, ਸਾਵਾ ਸਾਡੀ ਘਰ ਦੀ ਬਾਰ।
ਏਥੇ ਲੱਖ ਕਤੂਰੇ[3] ਨੇ ਚੂਕਦੇ, ਕੋਈ ਲੱਥੇ ਪੱਖੀ ਹਾਰ।
ਸੜਕ ਵਗੇ ਬਾਦਸ਼ਾਹ ਦੀ, ਲੱਦੀ ਜਾਣ ਘੁਮਿਆਰ।
ਏਥੇ ਡੂੰਘੇ ਪੈਂਦੇ ਗੜਵਲੇ, ਖ਼ਲਕਤ ਵਹਿੰਦੀ ਬੇ-ਸ਼ੁਮਾਰ।
ਪੜ੍ਹ ਖ਼ਾਂ ਕਲਮਾ ਦੀਨ ਦਾ, ਰੱਬ ਤੁਰਤ ਲਗਾਏਗਾ ਪਾਰ।

---

1. ਬੂ-ਬੂ, ਹਾਏ-ਹਾਏ। 2. ਪਾਸੇ, ਦੂਰ। 3. ਮਿਰਜ਼ਾ ਹੰਕਾਰਿਆ, ਕੁੱਤਿਆਂ ਨੂੰ, ਕਤੂਰੇ ਹੀ ਦਸਦਾ ਹੈ।

## ਸਾਹਿਬਾਂ

ਕਾਫ਼—ਕਿਲ੍ਹਾ ਨਹੀਂ ਓਦਲਾ[1], ਆਣ ਕੇ ਲੱਥੇ ਰੜੇ ਮੈਦਾਨ।
ਤੈਨੂੰ ਡਰ ਨਾ ਖ਼ਾਨ ਸ਼ਮੀਰ ਦਾ, ਕਿੱਥੇ ਦਿੱਤੇ ਨੇ ਨੈਣ ਪ੍ਰਾਨ।
ਪਿਸਤੇ, ਕੁੱਤੇ, ਮੈਨੀਆਂ[2], ਮੇਰੇ ਰੱਖੇ ਵੀਰ ਭਲਵਾਨ।
ਪੂਲੇ ਕੁੱਤੇ ਰੰਗ ਵਲਾਇਤੀ, ਸਿਰ ਕੁੱਤਿਆਂ ਦੀ ਖਾਨ।
ਬੱਗੇ ਤੇ ਕਾਲੇ ਕੂਕਰੇ, ਮੈਂ ਐਥੋਂ ਲਏ ਪਛਾਣ।
ਛੱਡਦੇ ਬੰਦੇ ਨੂੰ ਮਾਰ ਕੇ, ਕਰਦੇ ਜੂਨ ਵੈਰਾਨ।
ਆਖੇ ਲੱਗ ਮਸ਼ੂਕ ਦੇ, ਜੰਡੋਂ ਹੋ ਜਾ ਲ੍ਹਾਮ[3]।

## ਮਿਰਜ਼ਾ

ਕੁੱਤਿਓ ਖ਼ਾਨ ਸ਼ਮੀਰ ਦਿਓ, ਤੁਸੀਂ ਰੱਬ ਬਣਾਏ ਦਰਵੇਸ਼।
ਕਹਿ ਦਿਓ ਖ਼ਾਨ ਸ਼ਮੀਰ ਨੂੰ, ਹੋ ਕੇ ਚੜ੍ਹੇ ਸੁਚੇਤ।
ਮਿਲ ਕੇ ਆਵੇ ਆਪਦੀ ਮਾਂ ਨੂੰ, ਦੇ ਕੇ ਆਵੇ ਕਬਰ ਦਾ ਮੇਚ।
ਬੱਕੀ ਖੜੀ ਕੜਿਆਲੇ ਚੱਬਦੀ, ਤੁਸੀਂ ਅੱਖੀਂ ਚੱਲੇ ਵੇਖ।
ਕੋਲੇ ਬੈਠੀ ਰਾਣੀ ਸਾਹਿਬਾਂ, ਗਲ ਵਿੱਚ ਖੁਲ੍ਹੇ ਕੇਸ।
ਭਰ ਕੇ ਦਿੰਦੀ ਪਿਆਲੇ ਸ਼ਰਾਬ ਦੇ, ਦਾਰੂ ਰੰਗ ਅਨੇਕ।
ਕਹਿ ਦਿਉ ਭੈਣ ਤੁਹਾਡੀ ਦਾ ਚੋਰਟਾ[4], ਬੈਠਾ ਜੰਡ ਦੇ ਹੇਠ।

## ਸਾਹਿਬਾਂ

ਕੁੱਤਿਓ ਖ਼ਾਨ ਸ਼ਮੀਰ ਦਿਉ, ਤੁਸੀਂ ਮੇਰੇ ਵੀਰ ਭਰਾ।
ਮੈਂ ਕੁੱਟ ਕੁੱਟ ਪਾਉਂਦੀ ਰਹੀ ਚੂਰੀਆਂ, ਛੰਨੀਂ ਦੁੱਧ ਲਕਾਅ।
ਮੈਂ ਵਾਸਤਾ ਪਾਵਾਂ ਰੱਬ ਦਾ, ਨਾ ਦਸਿਓ ਸ਼ਮੀਰ ਨੂੰ ਜਾ।
ਸ਼ਮੀਰ ਬੁਰਾ ਸੀ ਲਾਡਲਾ, ਮੇਰੀ ਖੱਲੜੀ ਸਿੱਟਦਾ ਲਾਹ।
ਮੈਂ ਹੱਕ ਪਛਾਤਾ ਆਪਣਾ, ਜੋ ਆਈ ਸੀ ਲੇਖ ਲਿਖਾ।

## ਸ਼ਮੀਰ

*(ਸ਼ਮੀਰ ਅਤੇ ਉਸ ਦੇ ਭਰਾ ਸੁੱਤੇ ਪਏ ਮਿਰਜ਼ੇ ਨੂੰ ਵੇਖਦੇ ਹਨ ਅਤੇ ਸ਼ਮੀਰ ਨੂੰ ਘਲਦੇ ਹਨ ਕਿ ਉਹ ਸਾਹਿਬਾਂ ਕੋਲੋਂ ਤਰਕਸ਼ ਲੈ ਆਵੇ ਤਾਂ ਜੁ ਮਿਰਜ਼ੇ ਦਾ ਡਰ ਖ਼ਤਮ ਹੋ ਜਾਵੇ।)*

ਸਾਹਿਬਾਂ ਬੇਟੇ ਖੀਵੇ ਮਹਿਰ ਦੇ, ਵੀਰ ਸ਼ਮੀਰ ਭਰਾ।
ਦਾਜ ਨਾ ਦੇਤੀਆਂ ਕੁੰਢੀਆਂ, ਗਲ ਵਿੱਚ ਰੱਸੇ ਪਾ।
ਲਾਗ ਨਾ ਲੈ ਲਏ ਲਾਗੀਆਂ, ਡੂੰਮਾਂ ਜੱਸ ਲਏ ਨ ਗਾ।

---

1. ਓਟ, ਆਸਰਾ, ਬਚ ਸਕਣ ਦੀ ਥਾਂ। 2. ਕੁੱਤਿਆਂ ਦੀਆਂ ਕਿਸਮਾਂ। 3 ਜੰਡ ਤੋਂ ਦੂਰ ਹੋ ਜਾਹ।
4. ਸ਼ਮੀਰ ਦੀ ਭੈਣ ਸਾਹਿਬਾਂ ਦਾ ਚੋਰ।

ਨਾ ਸਾਲੂ ਦੇ ਲਿਆ ਚਾਅ ਨਾਲ, ਨਾ ਖਾਰਿਉਂ ਲਈਉਂ ਲਾਹ।
ਨਾ ਚੱਪਣੀਆਂ ਸਗਨ ਦੀਆਂ ਭੰਨੀਆਂ, ਨਾ ਮੂੰਹ ਨੂੰ ਗੁੜ ਲਾ।
ਜੇ ਤੂੰ ਭੈਣ ਭਰਾਵਾਂ ਦੀ ਸੱਚ ਦੀ, ਸਾਨੂੰ ਤਰਕਸ਼ ਦੇ ਫੜਾ।
ਸੱਦਾਂਗੇ ਫੱਤੂ ਕਾਜ਼ੀ ਆਪਦਾ, ਤੇਰਾ ਛੇਤੀ ਪੜੂ ਨਿਕਾਹ[1]।
ਜਿਹੜੇ ਆਖੇ ਸੁਖਨ ਜ਼ਬਾਨ ਚੋਂ, ਦਿਆਂਗੇ ਬੋਲ ਪੁਗਾ।

## ਸਾਹਿਬਾਂ

ਵੇ ਮੈਂ ਏਸ ਵਿਸਾਹ ਨਾ ਵਿੱਸਰਦੀ, ਤੂੰ ਕਰ ਤਦਬੀਰਾਂ ਲੱਖ।
ਲੋੜ ਨਾ ਮੈਨੂੰ ਕੁੰਢੀਆਂ, ਮੋੜ ਕੇ ਪਿਛਲੀ ਰਾਹੀਂ ਘੱਤ।
ਲੋੜ ਨਾ ਤੇਰੇ ਦਾਜ ਦੀ, ਕੱਪੜ ਪਾ ਸੰਦੂਖੀਂ ਰੱਖ।
ਮੈਂ ਜਿਉਂਦੀ ਕਲਮਾ ਨਾ ਪੜ੍ਹਾਂ, ਨਾ ਹੋਰ ਕਬੂਲਾਂਗੀ ਹੱਕ।
ਮਿਰਜ਼ਾ ਮੈਥੋਂ ਖੋਹ ਕੇ, ਮੱਥੇ ਮਾਰੋਂਗੇ ਚੰਧੜ ਜੱਟ।
ਜੇ ਚੰਧੜ ਨੂੰ ਸਾਕ ਹੈ ਦੇਵਣਾ, ਤੂੰ ਧੀ ਡੋਲੇ ਵਿੱਚ ਘੱਤ[2]।
ਮੈਂ ਤਰਕਸ਼ ਨਾ ਦਿਆਂ ਯਾਰ ਦਾ, ਤੂੰ ਕਸਮਾਂ ਚੱਕੀਂ ਲੱਖ[3]।

## ਸ਼ਮੀਰ

ਬੇਟੇ ਖੀਵੇ ਮਹਿਰ ਦੇ, ਤੇਰੇ ਵੀਰ ਸ਼ਮੀਰ ਭਰਾ।
ਤੂੰ ਚਹੁੰ ਭਰਾਵਾਂ ਵਿੱਚ ਇੱਕ ਸੈਂ, ਆਈ ਮੰਦੇ ਲੇਖ ਲਿਖਾ।
ਦਾੜ੍ਹੀ ਮੁੰਨੀ ਖੀਵੇ ਦੀ ਰਗੜ ਕੇ, ਪਾਣੀ ਗਰਮ ਕਰਾ।
ਚੰਧੜ ਢੁੱਕੇ ਜੰਞ ਬੰਨ੍ਹ ਕੇ, ਜਿਹੜੇ ਬੈਠੇ ਸਫ਼ਾਂ ਵਿਛਾ[4]।
ਮੈਨੂੰ ਸੁੱਝਦਾ ਨਾ ਘਰ ਬਾਪ ਦੇ, ਡੋਲੇ ਤਾਅਰ ਦੇ ਦਿਆਂ ਕੀ ਪਾ ?
ਜੇ ਤੂੰ ਭੈਣ ਭਰਾਵਾਂ ਦੀ ਸੱਚ ਦੀ, ਸਾਨੂੰ ਤਰਕਸ਼ ਦੇ ਫੜਾ।
ਸੱਦਾਂਗੇ ਫੱਤੂ ਕਾਜ਼ੀ ਆਪਦਾ, ਤੇਰਾ ਛੇਤੀ ਪੜੂ ਨਿਕਾਹ।
ਜਿਹੜੇ ਆਖੇ ਸੁਖਨ ਜ਼ਬਾਨ 'ਚੋਂ, ਦਿਆਂਗੇ ਬੋਲ ਪੁਗਾ।

## ਸਾਹਿਬਾਂ

ਮੈਂ ਏਸ ਵਿਸਾਹ ਨਾ ਵਿਸਰਦੀ, ਤੂੰ ਕਰ ਤਦਬੀਰਾਂ ਲੱਖ।
ਰੇਤੀਂ ਕੋਟ ਨਾ ਉਸਰਦੇ, ਭਾਵੇਂ ਚੂਨੇ ਕਰੀਏ ਗੱਚ।
ਦਗਾ ਸ਼ਫ਼ਾ ਨਾ ਰੱਬ ਦੇ ਆਸ਼ਕਾਂ[5], ਕਦੇ ਕੂੜੋਂ ਨਾ ਹੋਵੇ ਸੱਚ।
ਮਜਨੂੰ ਲੇਲਾਂ ਦੇ ਕਾਰਨੇ, ਦੱਭ ਗਈ ਸਰੀਰੋਂ ਟੱਪ।
ਵਢਾ ਲਏ ਹੱਥ ਫ਼ਰਿਹਾਦ ਨੇ, ਮੋਇਆ ਪਹਾੜਾਂ ਨੂੰ ਕੱਟ।
ਮੈਂ ਤੁਰਕਸ਼ ਦਿਆਂ ਨਾ ਯਾਰ ਦਾ, ਤੂੰ ਕਸਮਾਂ ਚੱਕੀਂ ਲੱਖ।

---

1. ਇਹ. ਇਕ ਬਹਾਨਾ ਸੀ ਤਰਕਸ਼ ਲੈਣ ਦਾ। 2. ਤਾਅਨੇ ਭਰਿਆ ਇਹ ਜੁਆਬ ਪਹਿਲੀ ਵਾਰੀ, ਇਬਰੇ ਦੌਲਤਪੁਰੀਏ ਨੇ ਹੀ ਸਿਰਜਿਆ ਹੈ। 3. ਇਹ ਯਾਰ ਦੀ ਵਫਾਦਾਰੀ ਹੈ। 4. ਮੌਤ ਦੀ ਉਦਾਸੀ ਵਿਚ ਵਿਛਾਈ ਸਫ਼ ਤੇ ਹੋਇਆ ਇਕੱਠ। 5. ਰੱਬ ਦੇ ਆਸ਼ਕਾਂ ਨੂੰ ਦਗਾ ਦੇਣਾ ਯੋਗ ਨਹੀਂ।

## ਝੂਠਾ ਕੁਰਾਨ ਬਣਾ ਕੇ ਕਸਮ ਚੱਕਣੀ [1]

ਖੇਂਬੀ ਲੈਂਦੇ ਕੱਪੜਾ, ਤਹਿਆਂ ਲੈਣ ਬਣਾ।
ਤੋੜੀ ਜਿਲਦ ਕਿਤਾਬ ਤੋਂ, ਉਤੇ ਲੈਣ ਚੜ੍ਹਾ।
ਝੂਠਾ ਕੁਰਾਨ ਬਣਾ ਕੇ, ਤਲੀ ਤੇ ਲੈਣ ਟਿਕਾ।
ਹੋਰ ਵੰਨ ਨ ਤੁਰ ਪਏ, ਗਏ ਭੈਣ ਦੇ ਦਾਅ।
ਤਲੀ ਤੇ ਰੱਖਿਆ ਡੋਲਦਾ, ਦੋ ਜਹਾਂ ਦਾ ਸ਼ਾਹ।
ਤੈਨੂੰ ਧੋਖਾ ਦੇ ਜੀਏ, ਦੋਜ਼ਖ ਮਿਲੇ ਸਜ਼ਾ [2]।
ਜੇ ਤੂੰ ਭੈਣ ਭਰਾਵਾਂ ਦੀ, ਤਰਕਸ਼ ਦੇ ਫੜਾ।

## ਸਾਹਿਬਾਂ ਨੇ ਤੀਰ ਭੰਨਣੇ

ਜੱਟੀ ਭੈਣ ਭਰਾਵਾਂ ਨੇ ਠੱਗ ਲੀ, ਝੂਠੀਆਂ ਕਸਮਾਂ ਖਾ [3]।
ਜੋ ਕੋਈ ਧੋਖਿਓਂ ਮਾਰਿਆ, ਧੋਖਾ ਬੁਰੀ ਕਜ਼ਾ।
ਸਿਰ ਤੋਂ ਭੂਸ਼ਨ ਲਾਹ ਕੇ, ਇਨੂੰ ਲਿਆ ਬਣਾ।
ਦੇ ਸਿਰ੍ਹਾਣੇ ਯਾਰ ਦੇ, ਹੇਠੋਂ ਲੈਂਦੀ ਪੱਟ ਖਿਸਕਾ।
ਹੋਰ ਵੱਲ ਤੁਰ ਪਈ, ਗਈ ਜੰਡੋਰੇ ਦੇ ਦਾਅ।
ਪੱਬਾਂ ਪਰਨੇ ਹੋ ਕੇ, ਤਰਕਸ਼ ਲੈਂਦੇ ਏ ਲਾਹ।
ਤਰਕਸ਼ ਲਾਹ ਕੇ ਜੰਡ ਤੋਂ, ਆਈ ਭਰਾਵਾਂ ਦੇ ਦਾਅ।
ਸੱਜੀ ਬਾਂਹ ਵਲਾ ਕੇ, ਤਰਕਸ਼ ਦਏ ਉਲਟਾ।
ਉਥੇ ਬਹਿ ਕੇ ਕਾਨੀਆਂ ਭੰਨਦੇ, ਪੰਜੇ ਭੈਣ ਭਰਾ।
ਜੱਟੀ ਭੈਣ, ਭਰਾਵਾਂ ਦੀ ਹੋ ਗਈ, ਦਿੱਤਾ ਯਾਰ ਭੁਲਾ।
ਉਹਦੀ ਸੁੱਤੇ ਦੀ ਖੇਤੀ ਲੁੱਟ ਲਈ, ਸੁਤੇ ਨੂੰ ਖ਼ਬਰ ਨਾ ਕਾ।
ਰਾਖੀ ਬਹਾ ਗਿਆ ਬੋਹਲ ਦੀ, ਉਨ੍ਹੇ ਦਿੱਤਾ ਬੋਲ ਲੁਟਾ।
ਸੱਭੇ ਭੰਨ ਤੀਆ ਕਾਨੀਆਂ, ਉਨ੍ਹਾਂ ਸਾਬਤ ਛੱਡੀ ਨਾ ਕਾ।
"ਸੱਦੋ ਫੱਤੂ ਕਾਜ਼ੀ ਆਪਦਾ, ਮੇਰਾ ਛੇਤੀ ਕਰੋ ਨਿਕਾਹ [4]।
ਜੋ ਆਖੇ ਸੁਖਨ ਜ਼ਬਾਨ ਚੋਂ, ਦਿਉ ਖਾ ਬੋਲ ਪੁਗਾ।"

## ਸ਼ਮੀਰ

ਸਾਹਿਬਾਂ ਜਗਾ ਲੈ ਆਪਣੇ ਯਾਰ ਨੂੰ, ਜਿਹੜੀ ਲਗਦੀ ਲਾ ਲਏ ਵਾਹ।
ਮਿਰਜ਼ੇ ਦੇ ਨਾਲ ਲੜਨ ਦਾ ਸਾਡੇ ਮਨ ਵਿੱਚ ਡਾਢਾ ਚਾਅ।
ਅਸੀਂ ਵੱਢਾਂਗੇ ਘਿਰੜੇ ਦੇ ਕੇ, ਵੱਡ ਕੇ ਦਿਆਂਗੇ ਰੇਤ ਰਲਾ।
ਵੱਢ ਕੇ ਕਰਾਂਗੇ ਡੱਕਰੇ, ਨਾਲੇ ਦਿਆਂਗੇ ਤੇਰੀ ਅਲਖ ਮੁਕਾ [5]।

---

1. ਇਹ ਕਥਾ ਇਬਰੇ ਦੌਲਤਪੁਰੀਏ ਦੀ ਆਪਣੀ ਸੋਚ ਤੋਂ ਉਭਰੀ ਹੈ ਜੋ ਬਿਲਕੁਲ ਨਿਵੇਕਲੀ ਹੈ। 2. ਸਾਹਿਬਾਂ ਨੂੰ ਠੱਗਣ ਵਾਸਤੇ ਕਿੱਡੀ ਵੱਡੀ ਝੂਠੀ ਕਸਮ ਖਾਧੀ। 3. ਧੋਖੇ ਨਾਲ ਭੈਣ ਨੂੰ ਠੱਗਿਆ। 4. ਤੀਰ ਭੰਨ ਕੇ ਆਪਣਾ ਵਚਨ ਪੂਰਾ ਕਰਨ ਵਾਸਤੇ ਕਹਿਣਾ ਹੀ ਸੀ। 5. ਤੈਨੂੰ ਵੀ ਮਾਰ ਦਿਆਂਗੇ।

ਏਥੇ ਛਲੀ ਦੇ ਹੋਣਗੇ ਉੱਜਲੇ, ਚੌਲ ਜਾਣਗੇ ਰੰਗ ਵਟਾ।
ਪਰ ਗਹਿ ਕੇ ਮਰਨਗੇ ਸੂਰਮੇਂ, ਜਿਹੜੀ ਕਰੇ ਖ਼ੁਦਾ।

## ਮਿਰਜ਼ਾ ਸਾਹਿਬਾਂ ਨੂੰ

ਦਿੱਤੀਆਂ ਝਿੜਕਾਂ ਯਾਰ ਨੇ, ਗਈ ਜੰਡੋਰੇ ਦੇ ਦਾਅ।
ਫੜ ਪਲੂਮਣਾਂ ਜੰਡ ਦੀਆਂ, ਅੱਖਾਂ 'ਚ ਵਗੇ ਦਰਿਆ।
ਰੋਂਦੀ ਬੂਹੇ ਰੱਬ ਦੇ, ਮੂੰਹ ਵਿੱਚ ਲੈ ਕੇ ਘਾਹ।
ਮੇਰੀ ਟੁੱਟੀ ਨੂੰ ਗੰਢੀਂ ਕਾਦਰਾ[1], ਤੇਰਾ ਨਾਂ ਸੀ ਬੇ-ਪ੍ਰਵਾਹ।
ਟੁੱਟੇ ਸ਼ੀਸ਼ੇ ਰਾਸ ਨਹੀਂ ਆਉਂਦੇ, ਕੇਤੀ ਲਾ ਖਲੋਤੀ ਵਾਹ।
ਪੱਬਾਂ ਪਰਨੇ ਹੋ ਕੇ, ਫਿਰ ਲੈਂਦੀ ਤਰਕਸ਼ ਲਾਹ।
ਤਰਕਸ਼ ਲਾਹ ਕੇ ਜੰਡ ਤੋਂ, ਗਈ ਸੀ ਯਾਰ ਦੇ ਦਾਅ।
ਆਹ ਸਾਂਭ ਲੈ ਜੋਖੋਂ ਆਪਣੀ, ਮੇਰੇ ਵੱਸ ਰਹੀ ਨਾ ਕਾ।
"ਮੈਂ ਭੈਣ ਭਰਾਵਾਂ ਨੇ ਠੱਗ ਲੀ, ਝੂਠੀਆਂ ਕਸਮਾਂ ਖਾ।"

## ਮਿਰਜ਼ਾ

ਖ਼ਾਲੀ ਭੱਥੇ ਨੂੰ ਵੇਖ ਕੇ, ਜੱਟ ਨੇ ਮਾਰੇ ਧਰਤੀ ਤੇ ਹੱਥ।
ਫਿੱਟ ਨਿਮਾਣੀ ਥੋਡੀ ਦੋਸਤੀ, ਖ਼ੁਰੀ ਜਿਨ੍ਹਾਂ ਦੀ ਮੱਤ।
ਖੜ੍ਹੀਆਂ ਯਾਰ ਕੁਹਾਉਂਦੀਆਂ, ਦੇ ਕੇ ਧੌਣ ਤੇ ਲੱਤ।
ਤੇਰਾ ਘੜੀ ਦਾ ਯਾਰ ਪ੍ਰਾਹੁਣਾ, ਫਿਰ ਵੇਲਾ ਨਾ ਆਉਣਾ ਹੱਥ।
ਜੇ ਰਹਿੰਦੀਆਂ ਭੱਥੇ ਵਿੱਚ ਕਾਨੀਆਂ, ਮੈਂ ਕਰਦਾ ਵੱਖੋ ਵੱਖ।
ਮੈਂ ਬੋਟੀਆਂ ਦਾ ਮੀਂਹ ਵਸਾ ਦਿਆਂ, ਲਹੂ ਦੇ ਚਾੜ੍ਹ ਦਿਆਂ ਕੱਸ।
ਜਦੋਂ ਮੱਥੇ ਲੱਗਦੇ ਆਮੋ ਸਾਹਮਣੇ, ਜੜ੍ਹ ਦਿੰਦਾ ਸਿਆਲਾਂ ਦੀ ਪੱਟ।
ਮੇਰੇ ਹੈ ਨੀ ਭੱਥੇ ਵਿੱਚ ਕਾਨੀਆਂ[2], ਸਾਹਿਬਾਂ ਮੇਰੇ ਵੱਸ ਨੀ ਕੱਖ।

## ਮਿਰਜ਼ੇ ਦੀ ਬਹਾਦਰੀ

ਧੂਹ ਮਿਆਨੋਂ ਖਿੱਚ ਲੀ, ਸੱਜੇ ਲਈ ਫਬਾਅ।
ਮਹੁਰਾ ਉਹਦੀ ਧਾਰ ਨੂੰ, ਕਰੜੇ ਲੱਗੇ ਨੇ ਤਾਅ।
ਪਹਿਲਾਂ 'ਸਾਂਬਤ' ਨਾਈ ਦੇ ਠੋਕਦਾ, ਪਿੰਡੇ ਵਿੱਚ ਧਸਾਅ।
ਦੂਜੇ ਸੱਲ੍ਹੇ ਮਰਾਸੀ ਦੇ ਮਾਰਦਾ, ਸਿੱਟਦਾ ਮੋਰਚੇ ਲਾਹ।
ਚਾਰੇ ਪੁੱਤ ਖੀਵੇ ਮਹਿਰ ਦੇ, ਘੋੜੀਆਂ ਗਏ ਭਜਾ[3]।
ਕਹਿ ਕਹਿ ਕਰ ਕੇ ਹੱਸਿਆ, ਆਸ਼ਕ ਬੇ-ਪ੍ਰਵਾਹ।

---

1. ਖ਼ੁਦਾ ਅੱਗੇ ਦੁਆ। 2. ਤੀਰ। 3. ਇਕੱਲੀ ਤਲਵਾਰ ਨਾਲ ਵੀ ਭਜਾ ਦਿੱਤਾ।

## ਮਰਾਸੀ ਦੀ ਰਾਇ

ਰੈਨ--ਗਰੂਰਾ ਵੱਟ ਕੇ, ਮੱਲੋ ਮੇਰੀ ਕੰਡ।
ਘੇਰਾ ਘੱਤ ਲਓ ਜੰਡ ਨੂੰ, ਚਾਰੇ ਰੋਕ ਲਓ ਮੰਡ।

## ਮਿਰਜ਼ੇ ਦੀ ਮੌਤ [1]

ਸ਼ਮੀਰ ਬੇਟਾ ਖੀਵੇ ਮਹਿਰ ਦਾ, ਸੀਗ੍ਹਾ ਬੁਰੀ ਬਲਾ।
ਪਹਿਲੀ ਮਾਰਦਾ ਜੋੜ ਕੇ, ਜੱਟ ਦਾ ਦਿੰਦਾ ਪੱਟ ਉਡਾ।
ਮਾਰੀਦੇ ਮਿਰਜ਼ੇ ਜੱਟ ਨੇ, ਜੰਡ ਨਾਲ ਕੰਘੀ ਲਈ ਸੀ ਪਾ।
ਉਹਦੀਆਂ ਜੰਡ ਨਾ[2] ਉਂਗਲਾਂ ਰਹਿਗੀਆ, ਵੀਣੀਆਂ ਤੋਂ ਸਿੱਟੀਆਂ ਲਾਹ।
ਡਿੱਗਿਆ ਮੁਨਾਰਾ ਡੋਲ ਕੇ, ਡਿੱਗਾ ਸੀ ਮੂਧੇ ਦਾਅ[3]।
ਖੀਵੇ ਦਾ ਪੁੱਤ ਸ਼ਮੀਰ ਸੀ, ਬਹਿ ਗਿਆ ਹਿੱਕ ਤੇ ਗੋਡੀਆਂ ਲਾ।
ਜੱਟ ਨੂੰ ਵੱਡਿਆ ਘਿਰੜੇ ਦੇ ਕੇ, ਉਹਦੀ ਜਾਨ ਕੱਢੀ ਤਰਸਾ।
ਉਹਦੀ ਨੱਕ ਦੀ ਘੋੜੀ ਭੌਂ ਗਈ, ਉਹਦੇ ਆਨੇ ਗਏ ਪਥਰਾ।
ਉਹਦੇ ਝੱਗ ਦਾ ਤੂੰਬਾ ਆ ਗਿਆ, ਉਹਦਾ ਘੂਰਨੇ ਖਾ ਗਿਆ ਸਾਹ।
ਦੰਦਾਂ ਦਾ ਪੀੜ੍ਹ ਭੌਂ ਗਿਆ, ਉਹਦੇ ਹੋਠ ਗਏ ਕੁਮਲਾ।
ਨਬਜ਼ਾਂ ਵਗਣੋਂ ਰਹਿ ਗੀਆਂ, ਉਹਦੇ ਢਿੱਡੋਂ ਨ੍ਹੀ ਆਉਂਦਾ ਸਾਹ।
ਮਰਦੇ ਮਿਰਜ਼ੇ ਜੱਟ ਨੇ, ਉਥੇ ਕੀਤੇ ਯਾਦ ਭਰਾ।
ਜੇ ਹੁੰਦੇ ਭਾਈ ਆਪਣੇ, ਅੱਜ ਲੈਂਦੇ ਅੱਧ ਵੰਡਾ।
ਵੱਸ ਨਾ ਰਹਿ ਗਈ ਜੱਟ ਦੇ, ਉਹਦਾ ਵਹਿਦਾ ਪੁੱਗ ਗਿਆ।

## ਸਾਹਿਬਾਂ ਦੇ ਵੈਣ

ਚਿਹਰਾ ਵੇਂਹਦੀ ਯਾਰ ਦਾ, ਮੱਥੇ ਦਾ ਬੰਦ ਹਟਾ।
ਲਖ ਕਜ਼ੀਏ ਤੇ ਮਾਮਲੇ, (ਜੱਟਾ) ਮੇਰੀ ਚੱਲਿਐਂ ਝੋਲੀ ਪਾ।
ਤੂੰ ਚਿੱਕੜ ਨ੍ਹਾਤਾ ਜਾਣ ਕੇ, ਕੋਲੇ ਵਗਦੇ ਸ਼ਹੁ ਦਰਿਆ[4]।

ਤੇਰੀ ਬਾਜ਼ੀ ਸੋਲਾਂ ਸਾਰ ਦੀ, ਤੂੰ ਬੈਠਾ ਜੱਗ ਤੋਂ ਹਾਰ।
ਤੇਰੀ ਬਾਜ਼ੀ ਲਈ ਏ ਜਿੱਤ, ਤੇ ਨਰਦਾਂ ਸੁੱਟੀਆਂ ਮਾਰ।
ਤੇਰੀਆਂ ਸਭੇ ਨਰਦਾਂ ਕੱਚੀਆਂ, ਅੱਜ ਪਾਸੇ ਦੇ ਲਈ ਹਾਰ।
ਓਦੋਂ ਪਿੱਟ ਰਹੀ ਵੰਝਲ ਬੱਚਿਆ, ਬਣ ਬੱਕੀ ਦਾ ਅਸਵਾਰ।

....

ਚਿਹਰਾ ਵੇਂਹਦੀ ਯਾਰ ਦਾ, ਜਿਉਂ ਗੁਲਾਬੀ ਫੁੱਲ।
ਵਗੀ ਹਨੇਰੀ ਮੌਤ ਦੀ, ਸਿਰ ਤੇ ਪਈ ਵੇ ਘੁੱਲ।

---

1. ਮਿਰਜ਼ੇ ਦੀ ਮੌਤ ਦਾ ਦ੍ਰਿਸ਼, ਇਬਰੋ ਦੌਲਤਪੁਰੀਏ ਦੀ ਕਾਵਿ-ਕਲਾ ਦਾ ਸਿਖਰ ਹੈ। 2. ਨਾਲ।
3. ਪਿੱਠ ਨਹੀਂ ਲੱਗਣ ਦਿੱਤੀ। 4. ਪਿਆਰ ਦੇ ਦਰਿਆ।

ਮੈਂ ਵੇਲੋਂ ਟੁੱਟੀ ਸਾਹਿਬਾਂ, ਮੇਰਾ ਕਿਤੇ ਨ੍ਹੀ ਪੈਂਦਾ ਮੁੱਲ।
ਦੀਵਾ ਡੇਗ ਝਨਾਂ ਦਾ, ਕਰ ਗਿਆ ਸ਼ਮੀਰਾ ਗੁੱਲ।

...

ਚਿਹਰਾ ਵੇਂਹਦੀ ਯਾਰ ਦਾ, ਜਿਉਂ ਤਾਰੇ ਦੀ ਲੋਅ।
ਦੋਸ਼ ਕੀ ਦੇਵਾਂ ਮਾਪਿਆਂ, ਮੈਥੋਂ ਆਪੇ ਗਈ ਸੀ ਹੋ।
ਮੈਂ ਉਮਰਾਂ ਦੀ ਛੋਟੀ ਸਾਹਿਬਾਂ, ਸਿਰ ਚੱਕੇ ਨੇ ਭਾਰ ਅਹੋ।
ਲੱਗ ਗਏ ਦਾਗ ਕੁਆਰਿਆਂ, ਮੈਂ ਰਹੀ ਬਥੇਰਾ ਧੋ।
ਧੋਤਿਆਂ ਦਾਗ ਨਾ ਲਹਿਣਗੇ, ਸਗੋਂ ਦੂਣੇ ਜਾਣਗੇ ਹੋ।
ਮੈਂ ਮਰਾਂਗੀ ਮਗਰੇ ਯਾਰ ਦੇ, ਅੱਲਾ ਕਰੇ ਸੋ ਹੋ।

## ਸਾਹਿਬਾਂ ਦੀ ਮੌਤ [1]

ਮੰਦੀ ਕੀਤੀ ਸ਼ਮੀਰਾ ਕਮਲਿਆ, ਸਾਹਿਬਾਂ ਫਾਹੇ ਦੇ 'ਤੀ ਨਾਲ ਜੰਡ।
ਨਾ ਜਿੰਦ ਪਵੇ ਨਾ ਨਿਕਲੇ, ਨਾ ਖੁਲ੍ਹੇ ਪਟਕੇ ਦੀ ਗੰਢ।
ਹੱਥਾਂ ਦਾ ਕੱਤਿਆ ਵੈਰੀ ਹੋ ਗਿਆ, ਨਾ ਪਾਉਂਦੀ ਨਰਮੇ ਦੀ ਤੰਦ।
ਮੈਂ ਉਤੋਂ ਡਿਗੀ ਤੇ ਭੌਂ ਪਈ, ਹੋ ਗਈ ਧੂਤ ਮਲੰਗ।
ਭੌਂ ਕੇ ਵੇਖ ਸ਼ਮੀਰਿਆ, ਦੂਣੇ ਚੜ੍ਹਨ ਮਸ਼ੂਕਾਂ ਨੂੰ ਰੰਗ [2]।

---

1. ਸਾਹਿਬਾਂ ਦੀ ਮੌਤ ਦਾ ਦ੍ਰਿਸ਼ ਵੀ ਇਬਰੇ ਨੇ ਪਹਿਲੀ ਵਾਰ ਚਿਤ੍ਰਿਆ ਹੈ। 2. ਇਹ ਕਹਿਣਾ ਸਾਹਿਬਾਂ ਦੇ ਇਸ਼ਕ ਦੀ ਪੂਰੀ ਗਵਾਹੀ ਹੈ, ਉਹ ਦ੍ਰਿੜ ਤੇ ਸਥਿਰ ਹੈ, ਉਹ ਦੁਚਿੱਤੀ ਵਿਚ ਨਹੀਂ ਹੈ।

# ਸਾਧੂ ਦਯਾ ਸਿੰਘ ਆਰਿਫ਼

ਉਪਦੇਸ਼ਾਤਮਿਕ ਪੰਜਾਬੀ ਕਾਵਿ ਧਾਰਾ ਨੂੰ ਜ਼ਿਲ੍ਹਾ ਫ਼ਿਰੋਜ਼ਪੁਰ ਦੇ ਪਿੰਡ ਜਲਾਲਾਬਾਦ ਪੂਰਬੀ, ਦੇ ਨਿਵਾਸੀ, ਸਾਧੂ ਦਯਾ ਸਿੰਘ ਆਰਿਫ਼ ਦੀਆਂ ਚਾਰ ਰਚਨਾਵਾਂ—'ਫਨਾਹ-ਦਰ-ਮਕਾਨ', 'ਫਨਾਹ ਦਾ ਮਕਾਨ', 'ਜ਼ਿੰਦਗੀ ਬਿਲਾਸ' ਅਤੇ 'ਸਪੁੱਤਰ ਬਿਲਾਸ' ਦੇ ਰੂਪ ਵਿਚ ਉੱਘੀ ਦੇਣ ਹੈ। ਸੰਨ **1917** ਵਿਚ ਪ੍ਰਕਾਸ਼ਿਤ ਹੋਇਆ, ਜ਼ਿੰਦਗੀ ਬਿਲਾਸ ਵੀਹਵੀਂ ਸਦੀ ਦੇ ਪਹਿਲੇ ਅੱਧ ਦੇ ਸਭ ਧਰਮਾਂ ਦੇ ਪੰਜਾਬੀਆਂ ਵਿਚ ਅਤਿਅੰਤ ਮਕਬੂਲ ਹੋਈ, ਇਕ ਅਮਰ ਰਚਨਾ ਹੈ, ਜਿਸ ਵਿਚ ਇਸ ਮਜ਼੍ਹਬੀ ਸਿੱਖ ਸ਼ਾਇਰ ਨੇ ਮਨੁੱਖੀ ਜ਼ਿੰਦਗੀ ਨੂੰ ਸੌ ਸਾਲ ਦੀ ਮਿਥ ਕੇ, ਹਰੇਕ ਸਾਲ ਦੀ ਅਵਸਥਾ ਤੇ ਬੈਂਤਾਂ ਤੇ ਤਾਟੰਕ ਛੰਦ ਲਿਖੇ ਹਨ। ਇਥੇ ਅਸੀਂ ਸਾਧੂ ਦਯਾ ਸਿੰਘ ਆਰਿਫ਼ ਦੀਆਂ ਅਤਿਅੰਤ ਮਕਬੂਲ ਅਤੇ ਭਾਵਪੂਰਤ ਪੰਕਤੀਆਂ, ਫ਼ਿਰੋਜ਼ਪੁਰੀ ਕਾਵਿ-ਪ੍ਰਤਿਭਾ ਨੂੰ ਉਜਾਗਰ ਕਰਨ ਹਿਤ ਦੇ ਰਹੇ ਹਾਂ। ਫ਼ਿਰੋਜ਼ਪੁਰੀਆਂ ਨੇ ਹੋਰ ਵੀ ਬਹੁਤ ਕਿੱਸਾ-ਕਾਵਿ ਰਚਿਆ ਹੈ, ਜਿਸਦਾ ਵਿਸਥਾਰ, ਡਾ. ਆਤਮ ਹਮਰਾਹੀ ਨੇ, ਆਪਣੇ ਡਾਕਟ੍ਰੇਟ ਦੇ ਥੀਸਿਸ, "ਜ਼ਿਲ੍ਹਾ ਫ਼ਿਰੋਜ਼ਪੁਰ ਦੀ ਪੰਜਾਬੀ ਭਾਸ਼ਾ ਤੇ ਸਾਹਿਤ ਨੂੰ ਦੇਣ" ਵਿੱਚ ਕੀਤਾ ਹੈ। ਇਸ ਥੀਸਿਸ ਨੂੰ ਵੀ ਛਾਪਣ ਦੇ ਉਪਰਾਲੇ ਕੀਤੇ ਜਾਣਗੇ।

## ਅਟਲ ਸਚਾਈਆਂ ਅਤੇ ਅਮਰ ਤੁਕਾਂ

ਕਵੀ ਦੀ ਲੋਕ-ਪ੍ਰਿਯਤਾ ਦਾ ਕਾਰਣ ਉਸ ਦੀ ਕਵਿਤਾ ਵਿਚ ਵਰਤੀਆਂ ਗਈਆਂ ਅਟਲ ਸਚਾਈਆਂ, ਉਸ ਦੇ ਬਿਆਨ ਦੀ ਅਤੇ ਲਹਿਜੇ ਦੀ ਸੁੰਦਰਤਾ ਅਤੇ ਜਨ-ਸਾਧਾਰਨ ਦੇ ਭਾਵਾਂ ਦੀ ਪ੍ਰਤਿਨਿਧਤਾ ਕਰਨ ਵਾਲੀਆਂ ਪੰਕਤੀਆਂ ਹੁੰਦੀਆਂ ਹਨ। ਆਰਿਫ਼ ਦੀ ਪ੍ਰਤਿਭਾ ਬੜੀ ਵਿਸ਼ਾਲ ਸੀ। ਉਸ ਨੇ ਜਿਥੇ ਦਾਰਸ਼ਨਿਕ ਵਿਸ਼ਿਆਂ ਨੂੰ ਛੋਹਿਆ ਹੈ, ਉਥੇ ਉਸ ਨੇ ਪੰਜਾਬੀ ਜੀਵਨ ਵਿਚੋਂ ਅਨੇਕਾਂ ਹੀ ਮਿਸਾਲਾਂ ਦੇ ਕੇ ਪੰਜਾਬੀਆਂ ਦੇ ਅਨੁਭਵ ਵਿਚ ਵਾਧਾ ਕੀਤਾ ਹੈ। ਉਸ ਦੀ ਕਵਿਤਾ ਵਿਚ ਕਿਤੇ ਕਿਤੇ ਸ਼ਿੰਗਾਰ-ਰਸ ਦੀ ਵੀ ਲਿਸ਼ਕ ਮਿਲਦੀ ਹੈ। ਕੁਝ ਬੰਦ ਉਸ ਦੀ ਕਵਿਤਾ ਦੇ ਬਹੁਤ ਹੀ ਹਰਮਨ ਪਿਆਰੇ ਹਨ। ਇਥੇ ਅਸੀਂ ਉਸ ਦੀਆਂ ਇਸ ਪ੍ਰਕਾਰ ਦੀਆਂ ਤੁਕਾਂ ਪ੍ਰਸਤੁਤ ਕਰਦੇ ਹਾਂ :

### ਫ਼ਨਾਹ ਦਾ ਮਕਾਨ ਵਿਚੋਂ :

ਭੀੜ ਪਈ ਤਾਂ ਤੋੜ ਪ੍ਰੀਤ ਜਾਂਦੇ,
ਜੇਹੜੇ ਯਾਰ ਦਿਲਦਾਰ ਕਹਾਉਂਦੇ ਨੇ।

ਕਲ੍ਹ ਹੋਣਗੇ ਦੂਰ ਜ਼ਰੂਰ ਜਾਨੀ,
ਅਜ ਵਹਿਣ ਜੋ ਨਦੀ ਦੇ ਵਹਿ ਚੱਲੇ।

ਕੋਈ ਨਹੀਂ ਬੇਗਰਜ਼ ਮਾਸ਼ੂਕ ਜੇਹਾ,
ਆਸ਼ਕ ਨਹੀਂ ਜੋ ਜਾਨ ਕੁਰਬਾਨ ਬਾਝੋਂ।

ਕੇਸੂਏ ਦਾ ਫੁਲ ਮੁਲ ਪਾਵੰਦਾ ਕਦੰਤ ਨਾਹੀਂ,
ਸੁਗੰਧ ਤੋਂ ਬਿਨਾਂ ਭਾਵੇਂ, ਲਾਲ ਤੋਂ ਗੁਲਾਲ ਹੈ।

ਨਹੀਂ ਉਹ ਮਸ਼ੂਕ ਜਿਦ੍ਹੇ ਵਿਛੜੇ ਸਬਰ ਆਵੇ,
ਕਾਹਦਾ ਵਿਰਲਾਪ ਨਹੀਂ ਨੇਤਰਾਂ 'ਚ ਨੀਰ ਨੂੰ।

ਬੁਰਾ ਮੌਤ ਮੁਕਦਮਾ ਦਯਾ ਸਿੰਘ,
ਜੋ ਕੁਝ ਸੋਚਨਾ ਸੋਚ ਤਰੀਕ ਅੰਦਰ।

ਮਹਿੰਗੇ ਲਾਲਾਂ ਤੋਂ ਲਗਦੇ ਯਾਰ ਪਿਆਰੇ,
ਨਹੀਂ ਮਿਲਦੇ ਮੁੱਲ ਮੁਲਤਾਨ ਵਿਚੋਂ।

ਮਾਰੇ ਗਰਜ਼ ਦੇ ਬਹੁਤ ਪਿਆਰ ਕਰਦੇ,
ਐਵੇਂ ਕਿਸੇ ਨੂੰ ਕੌਣ ਸਿਆਣਦਾ ਈ।

ਜੀਉਂਦੇ ਆਖਦੇ ਬਹੁਤ ਮਰ ਜਾਣ ਚੰਗਾ,
ਕੋਈ ਮਰਨ ਦੇ ਵਾਸਤੇ ਤਿਆਰ ਨਾਹੀਂ।

ਜਜਾ-ਜ਼ਿੰਦਗੀ ਅੰਤ ਕੁਰਲਾਂਵਦੀ ਨੂੰ,
ਹਾਇ ਹਾਇ ਵੇ ਬਾਬਲਾ ਲੈ ਚਲੇ।

ਸਈਆਂ ਵਿਚ ਸਰਦਾਰ ਕਹਾਂਵਦੀ ਨੂੰ,
ਹਾਇ ਹਾਇ ਵੇ ਬਾਬਲਾ ਲੈ ਚੱਲੇ।

ਗਹਿਣੇ ਕਪੜੇ ਖ਼ੂਬ ਹੰਢਾਵਦੀ ਨੂੰ,
ਹਾਇ ਹਾਇ ਵੇ ਬਾਬਲਾ ਲੈ ਚਲੇ।

ਅੰਗ ਅਤਰ ਫੁਲੇਲ ਲਗਾਂਵਦੀ ਨੂੰ,
ਹਾਇ ਹਾਇ ਵੇ ਬਾਬਲਾ ਲੈ ਚੱਲੇ।

## ਜ਼ਿੰਦਗੀ ਬਿਲਾਸ ਵਿਚੋਂ :

ਛਡ ਜਾਵਣੀ ਕ੍ਰਿਸ਼ਨ ਦੀ ਰਾਜਧਾਨੀ,
ਜਿੰਦੇ ਕਮਲੀਏ ਰਾਧਕਾਂ ਰਾਣੀਏ ਨੀ।

ਦਯਾ ਸਿੰਘ ਵਿਚਾਰ ਦੇ ਬਾਝ ਜਿਉਣਾ,
ਜਿਵੇਂ, ਜੀਵਣਾ ਯਾਰ ਦੇ ਪਿਆਰ ਬਾਝੋਂ।

ਕਿਹੜੀ ਗੱਲ ਤੇ ਖ਼ੁਦੀ ਗੁਮਾਨ ਕਰਦਾ,
ਸਦਾ ਨਹੀਂ ਜੇ ਹੁਸਨ ਦੀ ਝੜੀ ਰਹਿਣੀ।

ਜੋੜ ਜੋੜ ਕੇ ਦੌਲਤਾਂ ਰੋੜ੍ਹ ਜਾਂਦਾ,
ਦਿੰਦਾ ਮੰਗਿਆਂ ਸੂਮ ਗੁਨਾਹ ਨਾਹੀਂ।

ਜਿਹੜੇ ਲਿਸ਼ਕਦੇ ਗਰਜਦੇ ਗੜ੍ਹਕਦੇ ਨੇ,
ਉਹਨਾਂ ਬਦਲਾਂ ਵਿਚ ਬਰਸਾਤ ਹੈ ਨਾ।

ਕਰਦੇ ਲੋਕ ਜਹਾਨ ਤੇ ਨਕਦ ਸੌਦੇ,
ਹੁੰਦੇ ਦਿਲਾਂ ਦੇ ਵਣਜ ਹੁਧਾਰ ਮੀਆਂ।

ਦਯਾ ਸਿੰਘ ਨਾ ਮੌਤ ਦਾ ਮਿਲੇ ਦਾਰੂ,
ਬੰਦਾ ਚਾਹਵੰਦਾ ਉਮਰ ਵਧਾਵਣੇ ਨੂੰ।

ਦਯਾ ਸਿੰਘ ਨਾ ਚੌਧਵੀਂ ਰਾਤ ਰਹਿੰਦੀ,
ਛੁਪ ਜਾਵਣਾ ਮੁਖੜਾ ਚੰਦ ਬੰਦੇ।

ਜ਼ੋਰ ਜ਼ਰ ਜ਼ਮੀਨ ਦੀ ਤਮ੍ਹਾਂ ਵਾਲੇ,
ਸਦਾ ਹੋਵੰਦਾ ਸੰਗ ਤਲਵਾਰ ਦਾ ਈ।

ਦਯਾ ਸਿੰਘ ਦੁਨੀਆਂ ਵਿਚ ਵੇਖੋ,
ਸਭ ਕੋਈ ਚਾਂਹਦਾ ਹਾਣੀ ਨੂੰ।

ਜਿਹੜਾ ਬਾਣੀਆਂ ਖ਼ਰਚ ਫ਼ਜ਼ੂਲ ਕਰਦਾ,
ਕਿਸੇ ਰੋਜ਼ ਨੂੰ ਜਾਣ ਦੁਕਾਨ ਨਾਹੀਂ।

ਜਿਨੂੰ ਘੁਣ ਤੇ ਕਲਰੀ ਸਿਉਂਕ ਲੱਗੀ,
ਕਿਸੇ ਰੋਜ਼ ਨੂੰ ਜਾਣ ਮਕਾਨ ਹੈ ਨਾਹੀਂ।

ਰੋਜ਼ਾ ਥੋੜ੍ਹਿਆਂ ਦਿਨਾਂ ਦਾ ਲੋਕ ਰਖਦੇ,
ਆਸ਼ਕ ਉਮਰ ਭਰ ਸਿਦਕ ਨਿਭਾਂਵਦੇ ਨੇ।

ਆਸ਼ਕ ਦੀ ਅਜ਼ਮਾਇਸ਼ ਕਰਕੇ,
ਦੇਂਦਾ ਯਾਰ ਵਿਖਾਲੀ ਏ।

ਭਾਵੇਂ ਦੇਖ ਗੁਲ ਚਮਨ ਦੀ ਸੈਰ ਕਰ ਕੇ,
ਚੰਦਨ ਬ੍ਰਿਛ ਤਾਂ ਵਿਚ ਬਾਗਾਤ ਹੈ ਨਾ।

ਖ਼ਿਜ਼ਾਂ ਮੌਤ ਨੇ ਆਣ ਫਨਾਹ ਕਰਨਾ,
ਤੇਰਾ ਮੁਖੜਾ ਫੁੱਲ ਕਚਨਾਰ ਦਾ ਈ।

ਸੁੰਦਰ ਔਰਤਾਂ ਰੱਬ ਨੇ ਦਿੱਤੀਆਂ ਨੇ,
ਦੰਦ ਚਮਕਦੇ ਵਾਂਗ ਸਿਤਾਰਿਆਂ ਦੇ।

ਮੁੱਛਾਂ ਫੁੱਟੀਆਂ ਰੰਗ ਨੇ ਚਮਕ ਮਾਰੀ,
ਜੋਬਨ ਕੀਤੀਆਂ ਜ਼ਾਹਰ ਨਿਸ਼ਾਨੀਆਂ ਈਂ।

ਜਿੱਦਨ ਆ ਗਿਆ ਹੁਕਮ ਤਬਦੀਲ ਹੋਣਾ,
ਤੇਰਾ ਵਾਂਗ ਮੁਲਾਜ਼ਮਾਂ ਠੌਰ ਜਾਨੀ।

ਦਿਲ ਦਿਲਾਂ ਨਾ ਖੰਡ ਤੇ ਖੀਰ ਹੋਏ,
ਦਿਲ ਦਿਲਾਂ ਦੇ ਚੰਦ ਪ੍ਰਵਾਰ ਮੀਆਂ।

ਇਸੇ ਪੁਸਤਕ (ਜ਼ਿੰਦਗੀ ਬਿਲਾਸ) ਵਿਚ 19 ਵਰਸ਼ ਦਾ ਹਵਾਲਾ ਬਹੁਤ ਪ੍ਰਸਿੱਧ ਬੈਂਤ ਹੈ। ਲਗਭਗ ਜਿਨ੍ਹਾਂ ਨੇ ਵੀ ਇਸ ਦਾ ਮੇਰੇ ਕੋਲ ਜ਼ਿਕਰ ਕੀਤਾ ਹੈ, ਉਨ੍ਹਾਂ ਨੇ ਇਨ੍ਹਾਂ ਪੰਕਤੀਆਂ ਦਾ ਜ਼ਿਕਰ ਅਵੱਸ਼ ਕੀਤਾ ਹੈ। ਹੇਠਾਂ ਅਸੀਂ ਇਹ ਬੈਂਤ ਸਾਰਾ ਹੀ ਪਾਠਕਾਂ ਦੇ ਗਿਆਨ ਹਿਤ ਦਰਜ ਕਰਦੇ ਹਾਂ :

ਉੱਨ੍ਹੀ ਸਾਲ ਵਿਚ ਊਤ ਨਾ ਸੋਚਿਆ ਤੈਂ, ਸਦਾ ਨਹੀਂ ਆਰਾਮ ਦੀ ਘੜੀ ਰਹਿਣੀ।
ਖਾ ਲੈ, ਖ਼ਰਚ ਲੈ, ਪੁੰਨ ਤੇ ਦਾਨ ਕਰ ਲੈ, ਦੌਲਤ ਵਿਚ ਜ਼ਮੀਨ ਦੇ ਪੜੀ ਰਹਿਣੀ।
ਕੋਈ ਰੋਜ਼ ਤੂੰ ਸੜਕ ਤੇ ਸੈਰ ਕਰ ਲੈ, ਬਘੀ ਵਿਚ ਤਬੇਲਿਆਂ ਖੜੀ ਰਹਿਣੀ।
ਕਿਹੜੀ ਗੱਲ ਤੇ ਖ਼ੁਦੀ ਗੁਮਾਨ ਕਰਦਾ, ਸਦਾ ਨਹੀਂ ਜੇ ਹੁਸਨ ਦੀ ਝੜੀ ਰਹਿਣੀ।
ਆਖ਼ਰ ਉਮਰ ਦੀ ਡੋਰ ਨੇ ਟੁੱਟ ਜਾਣਾ, ਗੁਡੀ ਸਦਾ ਨਹੀਂ ਜਗ ਤੇ ਚੜ੍ਹੀ ਰਹਿਣੀ।
ਤੇਜ਼ ਰੇਲ ਦੇ ਵਾਂਗਰਾਂ ਉਮਰ ਚਲਦੀ, ਸਦਾ ਬ੍ਰਿਛ ਦੇ ਵਾਂਗ ਨਾ ਜੜੀ ਰਹਿਣੀ।
ਏਹਨੇ ਛਡ ਕਲਬੂਤ ਨੂੰ ਜਾਵਣਾ ਏਂ, ਜਿੰਦ ਜਿਸਮ ਦੇ ਵਿਚ ਨਾ ਵੜੀ ਰਹਿਣੀ।
ਦਾਰੂ ਬੂਟੀਆਂ ਲਖ ਇਲਾਜ ਕਰ ਲੈ, ਜਿੰਦ ਨਹੀਂ ਹਕੀਮ ਦੀ ਫੜੀ ਰਹਿਣੀ।
ਮੌਤ ਬਾਜ ਦੇ ਵਾਂਗਰਾਂ ਝਪਟ ਮਾਰੂ, ਜਿੰਦ ਵਾਂਗ ਬਟੇਰੇ ਨਾ ਦੜੀ ਰਹਿਣੀ।
ਫੜ ਕੇ ਅਜ਼ਲ ਜੰਬੂਰ ਨੇ ਕਢਣੀ ਏ, ਜਾਨ ਸੰਘ ਦੇ ਵਿਚ ਨਾ ਅੜੀ ਰਹਿਣੀ।
ਸੋਹਣੇ ਨੈਣ ਨਾ ਰਹਿਣ ਹਮੇਸ਼ ਤਾਈਂ, ਦੰਦ ਨਹੀਂ ਜੇ ਮੋਤੀਆਂ ਲੜੀ ਰਹਿਣੀ।
ਸੋਹਣਾ ਨਾਮ ਨਿਸ਼ਾਨ ਤਾਂ ਰਿਹਾ ਕਿਧਰੇ, ਬਲਕਿ ਨਹੀਂ ਜੇ ਗੋਰ ਤੇ ਮੜ੍ਹੀ ਰਹਿਣੀ।
ਦੁਨੀਆਂ ਹੈ ਤਹਿਕੀਕ ਫ਼ਨਾਹ ਫਿੱਲਾ, ਕੋਠਾ ਕੰਧ ਸ਼ਤੀਰ ਨਾ ਕੜੀ ਰਹਿਣੀ।
ਨਾ ਹਟ ਬਜ਼ਾਰ ਨਾ ਬਾਣੀਆਂ ਈਂ, ਵੱਟਾ ਤੱਕੜੀ ਸੇਰ ਨਾ ਧੜੀ ਰਹਿਣੀ।
ਦਯਾ ਸਿੰਘ ਜੋ ਬਚਨ ਅਮੋਲ ਕਰਦੀ, ਜਿੰਦ ਨਹੀਂ ਜੇ ਇਲਮ ਇਹ ਪੜ੍ਹੀ ਰਹਿਣੀ।

## ਸਪੁਤ੍ਰ ਬਿਲਾਸ ਵਿਚੋਂ :-

ਦਯਾ ਸਿੰਘ ਅਚਾਨਕੀਂ ਮੌਤ ਔਣੀ,
ਝੁੱਗਾ ਪੁਛ ਕੇ ਲੁੱਟਦਾ ਚੋਰ ਨਾਹੀਂ।

ਬਾਂਦਰ ਨਾਲ ਜੋ ਬਹੁਤ ਪਿਆਰ ਕਰੀਏ,
ਝਟ ਸਿਰੋਂ ਉਤਾਰਦਾ ਪਗ ਬੇਟਾ।

ਜੇ ਨਹੀਂ ਨਾਲ ਮਸ਼ੂਕ ਦੇ ਵਸਲ ਕੀਤਾ,
ਗੱਲਾਂ ਨਾਲ ਕੀ ਖ਼ਤੋ ਖ਼ਿਤਾਬ ਕੀਤਾ।

ਚੰਗਾ ਸ਼ੇਰ ਇਕ ਜੰਮਿਆਂ ਦਯਾ ਸਿੰਘਾ,
ਬਹੁਤ ਪੁੱਤ ਜਣੇਂਦੀਆਂ ਸੂਰੀਆਂ ਓਏ।

ਜਿਨ੍ਹਾਂ ਚੱਖ ਜੈਦਾਦ ਬਰਬਾਦ ਕੀਤੀ,
ਡੋਲੇ ਮਿਲਣ ਨਾ ਵੈਲੀਆਂ ਰੰਡਿਆਂ ਨੂੰ।

ਮਾਪੇ ਜਿਨ੍ਹਾਂ ਨੂੰ ਲਾਡਲੇ ਰੱਖਦੇ ਨੇ,
ਵੈਲ ਚੰਮੜਦੇ ਜੰਮਦਿਆਂ ਖੰਡਿਆਂ ਨੂੰ।

ਆਖ਼ਰ ਵਾਂਗ ਪ੍ਰਛਾਵਿਆਂ ਢਲ ਜਾਣੀ,
ਸਦਾ ਹੁਸਨ ਦੀ ਸਿਖਰ ਦੁਪਹਿਰ ਨਾਹੀਂ।

ਪਾਪ ਕਰੇ ਜੋ ਪਾਪ ਦਾ ਬਣੇ ਭਾਗੀ,
ਕੀਤਾ ਆਪਣਾ ਭੋਗਣਾ ਪਵੇਗਾ ਓਏ।

ਦਯਾ ਸਿੰਘ ਇਹ ਕਰਮ ਦਾ ਖੇਤ ਬੱਚਾ,
ਜੈਸਾ ਬੀਜਿਆ ਵਢਣਾ ਪਵੇਗਾ ਓਏ।

ਪਾਰਸ ਜਿਸ ਤਰ੍ਹਾਂ ਲੋਹੇ ਨੂੰ ਕਰੇ ਕੰਚਨ,
ਦਿੰਦਾ ਨਾਮ ਕਲੰਮ ਨੂੰ ਲਾਹ ਬੇਟਾ।

ਗੂੜ੍ਹੀ ਕਦੇ ਨਾ ਤਿਰਬਰਾਂ ਛਾਂ ਰਹਿਣੀ,
ਝੜ ਜਾਵਣਾ ਪਤਰਾ ਡਾਲ ਦਾ ਜੀ।

ਰੋਜ਼ ਸਿਦਕ ਦਾ ਰਖੀਏ ਉਮਰ ਸਾਰੀ,
ਕਦੇ ਕਦਮ ਯਕੀਨ ਤੋਂ ਲਾਮ੍ਹ ਨਾ ਹੋ।

ਉਥੇ ਵੈਰ ਸਹੇੜਨਾ ਨਹੀਂ ਚੰਗਾ,
ਜਿਥੇ ਵਤਨ ਕਬੀਲੜਾ ਗਾਮ ਨਾ ਹੋ।

ਸੌਖਾ ਨਹੀਂ ਮਹਿਬੂਬ ਦਾ ਦਰਸ ਕਰਨਾ,
ਆਸ਼ਕ ਬਣੀਦਾ ਕੰਮ ਯਕੀਨ ਹੋ ਕੇ।

ਦਿਲ ਦਿੱਤਿਆਂ ਮਿਲੇ ਦਿਲਦਾਰ ਬੀਬਾ,
ਐਵੇਂ ਮਿਲੇ ਨਾ ਚਤਰ ਚਲਾਕ ਹੋ ਕੇ।

ਦਯਾ ਸਿੰਘ ਮਹਿਬੂਬ ਤਾਂ ਮਿਲੇ ਬੇਟਾ,
ਰਤ ਸੁਕ ਜੇ ਹਿਜਰ ਫ਼ਰਾਕ ਹੋ ਕੇ।

ਸਦਾ ਜੀਂਵਦੇ ਜਗਤ ਕੇ ਬੀਚ ਬੰਦੇ,
ਜੇਹੜੇ ਹੋਏ ਸ਼ਹੀਦ ਪਰੀਤ ਉਤੋਂ।

ਜਿਹੜੀ ਸਦਾ ਨਾ ਸਜਣੇਂ ਕੋਲ ਰਹਿਣੀ,
ਦਿਲੋਂ ਸਮਝ ਲੈ ਪਦਮਨੀ ਨਾਰ ਕੁਝ ਨੀ।

ਸੂਮਨਾਮਾ ਵਿਚੋਂ

ਵਿਚ ਆਸ਼ਕਾਂ ਨਾਮ ਜੇ ਦਰਜ ਕਰਨਾ,
ਹੋ ਜਾ ਫ਼ਿਦਾ ਪਿਆਰਿਆ ਮੀਤ ਉਤੇ।

ਸੁੰਦਰ ਮੋਹਨ ਮਾਸ਼ੂਕ ਨਾ ਮੁਲ ਮਿਲਦਾ,
ਦੇਵੀਂ ਖ਼ਰਚ ਨਾ ਦੌਲਤਾਂ ਮਾਲ ਕਿਧਰੇ।

ਮੱਚਦੀ ਸ਼ਮ੍ਹਾਂ ਨੂੰ ਦੇਖ ਭੂੰਡ ਦੌੜਦੇ,
ਪਿਛੇ ਨਹੀਂ ਕਦੇ ਪ੍ਰਵਾਨੇ ਬਹੁੜਦੇ।

# ਬਾਗ ਸਿੰਘ ਭੇਖਾ

ਬਾਗ ਸਿੰਘ ਦਾ ਜਨਮ **1868** ਈਸਵੀ ਵਿਚ ਪਿੰਡ ਭੇਖਾ, ਤਹਿਸੀਲ ਮੋਗਾ, ਜ਼ਿਲ੍ਹਾ ਫ਼ਿਰੋਜ਼ਪੁਰ ਵਿਖੇ ਸ੍ਰ. ਸ਼ੇਰ ਸਿੰਘ ਦੇ ਘਰ ਹੋਇਆ। ਗੁਰਮੁਖੀ ਅੱਖਰਾਂ ਦੀ ਜਾਣਕਾਰੀ ਪਿੰਡ ਦੀ ਧਰਮਸ਼ਾਲਾ ਵਿਚੋਂ ਹੀ ਪ੍ਰਾਪਤ ਕੀਤੀ, ਪਰ ਵਿੱਦਿਆ ਪ੍ਰਾਪਤੀ ਦੀ ਲਗਨ ਉਸਨੂੰ ਕਈ ਸਾਧੂਆਂ, ਸੰਤਾਂ, ਪੰਡਤਾਂ, ਫ਼ਕੀਰਾਂ ਆਦਿ ਪਾਸ ਲੈ ਗਈ, ਜਿਨ੍ਹਾਂ ਪਾਸੋਂ ਬਾਗ ਸਿੰਘ ਨੇ ਕਾਵਿ, ਜੋਤਿਸ਼, ਹਿਕਮਤ ਆਦਿ ਦੀ ਸਿੱਖਿਆ ਗ੍ਰਹਿਣ ਕੀਤੀ।

ਉਸਨੇ ਆਪਣੇ ਜੀਵਨ ਦਾ ਵਧੇਰੇ ਸਮਾਂ ਆਪਣੇ ਉਪਰੋਕਤ ਗੁਣਾਂ ਦੇ ਲੇਖੇ ਹੀ ਲਾਇਆ। ਪਿੰਡ ਰਹਿੰਦਿਆਂ ਹੀ **25** ਅਕਤੂਬਰ, **1918** ਨੂੰ ਉਸਦਾ ਦੇਹਾਂਤ ਹੋਇਆ।

ਕਵੀ ਦੀ ਲਿਖੀ ਸੋਹਣੀ (**1904** ਈ.) ਵੀ ਮਿਲਦੀ ਹੈ। ਜੰਞ ਉਸਨੇ **1884** ਈਸਵੀ ਵਿਚ ਲਿਖ ਕੇ ਮਤਬੈ ਕਾਦਰੀ, ਲਾਹੌਰ ਤੋਂ ਪ੍ਰਕਾਸ਼ਿਤ ਕਰਵਾਈ ਸੀ। ਇਸ ਸਮੇਂ ਉਸਦੀ ਉਮਰ ਕੇਵਲ **16** ਸਾਲ ਦੀ ਸੀ। ਛੰਦ ਨੰਬਰ **31** ਵਿਚ ਸੰਮਤ **1941** ਦੇ ਨਾਲ ਹੀ, ਆਪਣੀ ਉਮਰ **16** ਸਾਲ ਸਪਸ਼ਟ ਕਰਦਾ ਹੈ।

ਜੰਞ ਜਾਂ ਪੱਤਲ ਮਾਲਵੇ ਦੇ ਕਵੀਆਂ ਨੇ ਹੀ ਲਿਖੀ ਹੈ ਕਿਉਂਕਿ ਜੰਞ ਬੰਨ੍ਹਣ ਤੇ ਜੰਞ ਛੁਡਾਉਣ ਦਾ ਰਿਵਾਜ ਕੇਵਲ ਮਾਲਵੇ ਵਿੱਚ ਹੀ ਸੀ। ਲਾੜੀ ਦੇ ਪਿੰਡ ਦੀਆਂ ਕੁੜੀਆਂ ਜੰਞ ਬੰਨ੍ਹਦੀਆਂ ਸਨ ਤੇ ਜੰਞ ਵਿਚ ਆਇਆ ਕਵੀ ਜੰਞ ਛੁਡਾਉਂਦਾ ਸੀ। ਇਸ ਕਾਵਿ-ਰੂਪ ਦੀ ਵੰਨਗੀ ਫ਼ਿਰੋਜ਼ਪੁਰੀ ਕਵੀ ਬਾਗ ਸਿੰਘ ਭੇਖਾ ਦੀ ਅੰਕਿਤ ਕਰ ਰਹੇ ਹਾਂ:

## ਜੰਞ

**ਕਬਿੱਤ :**

ਜਾਗ ਪਈ ਕਾਲਕਾ ਮੈਂ ਧਿਆਂਵਦਾ ਦਿਨੇਂ ਤੇ ਰਾਤ,
ਘੜੀ ਨਾ ਭੁਲਾਵਾਂ ਨਾਮ ਤੇਰਾ ਹੀ ਚਿਤਾਰਦਾ।
ਰਾਖਸ਼ਾਂ ਨੇ ਜੋਰ ਜਦੋਂ ਪਾਇਆ ਸੀ ਇੰਦ੍ਰ ਉਤੇ,
ਲੱਕ ਬੰਨ੍ਹ ਆਪ ਜੁੱਧ ਕੀਤਾ ਹੈ ਕਰਾਰ ਦਾ।
ਬੰਨ੍ਹ ਕੇ ਤੇ ਹੱਥ ਕਰਾਂ ਮਿੰਨਤਾਂ ਹਜ਼ਾਰ ਦੇਵਾ,
ਵਰ ਦੇ ਕਵੀਸ਼ਰੀ ਦਾ ਜੰਞ ਮੈਂ ਉਚਾਰਦਾ।
ਅਕਲ ਦਾ ਕੋਤਾਹ ਮੈਂ ਕਵੀਸ਼ਰੀ ਨਾ ਕਰ ਸਕਾਂ,
ਕਹੇ ਬਾਗ ਸਿੰਘ ਤੈਨੂੰ ਮੂਲ ਨਾ ਵਿਸਾਰਦਾ॥1॥

ਰੋਟੀ ਦੀ ਤਿਆਰੀ ਕਰ ਲਾਗੀ ਨੂੰ ਹੁਕਮ ਦਿੱਤਾ,
ਸੱਦ ਕੇ ਲਿਆਉ ਹੁਣ ਜੰਞ ਸਾਰੀ ਜਾਇ ਕੇ।
ਹੋਇ ਉਸ਼ਿਆਰ ਲਾਗੀ ਜਾਂਵਦਾ ਜਨੇਤ ਵੱਲ,
ਗੱਲ ਏਹੋ ਆਖਦਾ ਜੀ ਛਕੋ ਰੋਟੀ ਆਇ ਕੇ।
ਲੁੰਡੀਆਂ, ਪਜਾਮੇ, ਕੁੜਤੇ, ਗੁਲਾਨਾਰ ਸਾਫੇ,
ਸੋਸਨੀ, ਪਿਆਜੀ ਜਾਂਞੀ ਪਹਿਨਦੇ ਹੈਂ ਪਾਇ ਕੇ।
ਹੋਇ ਕੇ ਤਿਆਰੀ ਜਾਂਞੀ ਤੁਰਦੇ ਮਲਕਿ-ਮਲਕਿ,
ਬਾਗ ਸਿੰਘ ਜੋ ਸ਼ੋਕੀਨ ਆਵੇ ਗਰਦ ਬਚਾਇ ਕੇ॥2॥

ਜੰਞ ਦੀ ਅਵਾਜ਼ ਕੰਨ ਸਾਰਿਆਂ ਨੇ ਸੁਣੀ ਜਦੋਂ,
ਹਾਰ ਤੇ ਸ਼ਿੰਗਾਰ ਪਹਿਨ ਸੱਭੇ ਰਲ ਆਈਆਂ।
ਉੱਤਮੀ, ਨਰੈਣੀ, ਖੇਮੀ, ਚੰਦੀ, ਸਭਰਾਈ ਨਾਲ,
ਬਿਸ਼ਨੋ ਰਲਾਈ ਘਰ ਵਿਆਹ ਵਾਲੇ ਆਈਆਂ।
ਠਾਕਰੀ, ਜੁਆਲੀ, ਇੰਕੀ, ਅਤਰੀ, ਪਰੇਮੀ, ਰਾਮੀ,
ਤਾਬੀ ਤੇ ਮਤਾਬੀ ਜੰਞ ਬੰਨ੍ਹਣੇ ਨੂੰ ਆਈਆਂ।
ਆਸੋ, ਝੰਡੋ, ਰਾਮ ਦੇਈ, ਮੰਗਲਾਂ ਤੇ ਕਾਨੋ, ਦਾਨੋ,
ਕਹੇ ਬਾਗ ਸਿੰਘ ਰੱਬ ਸੂਰਤਾਂ ਬਣਾਈਆਂ॥3॥

ਵੇਖ ਕੇ ਹੈਰਾਨ ਮੈਂ ਤਾਂ ਹੋਇਆ ਇਹਨਾਂ ਜ਼ਾਲਮਾਂ ਨੂੰ,
ਮਾਰਦੀਆਂ ਤਾਨ੍ਹੇ ਵਿਚ ਸਭਾ ਦੇ ਖਲੋਇ ਕੇ।
ਨੈਣ ਰਸਭਿੰਨੇ, ਗਲ੍ਹਾਂ ਭਖਣ, ਮਤਾਬੀ ਚੇਹਰੇ,
ਰੰਗ ਜਿਉਂ ਗੁਲਾਬੀ ਚੜ੍ਹੇ ਕਪੜੇ ਨੂੰ ਧੋਇ ਕੇ।
ਫੌਜ ਅੰਗਰੇਜ਼ ਦੀ ਜਿਉਂ ਹੁੰਦੀ ਹੈ ਕੁਵੈਦ ਵਿਚ,
ਤਿਵੇਂ ਹੀ ਖਲੋਤੀਆਂ ਨੇ ਪਾਲੋ ਪਾਲ ਹੋਇ ਕੇ।
ਬੈਠੀਆਂ ਖਲੋਤੀਆਂ ਦਾ ਇਕੋ ਜੇਹਾ ਸਾਰਾ ਹਾਣ,
ਸਿਆਣ ਲਈ ਓ ਬੰਨ੍ਹੀ (ਰੋਟੀ) ਜੀਹਨੇ ਬੁਧਵਾਨ ਹੋਇ ਕੇ॥4॥

ਕੱਤਦੀ ਭੰਡਾਰ, ਤੀਵੀਂ ਦੇਖੀ ਹੈ ਹਜਾਰ,
ਪਰ ਤੇਰੇ ਜਿਹੀ ਨਾਰ ਹੋ ਡਿੱਠੀ ਨਾ ਮੈਂ ਕਾਈ ਨੀ।
ਤ੍ਰਿੰਞਣਾਂ ਦੇ ਵਿਚ ਬੈਠੀ ਹੋਈ ਤੂੰ ਮਲੂਮ ਸਾਨੂੰ,
ਨੱਥ ਤੇ ਬੁਲਾਕ, ਹੱਥ ਆਰਸੀ ਸੁਹਾਈ ਨੀ।
ਕੀਤੀ ਇਸ਼ਕ ਦਵਾਨੀ, ਤੇ ਜੁਆਨੀ ਏਸ ਰੰਗਲੀ ਨੇ,
ਕਸ ਕੇ ਤੇ ਕਾਨੀ ਵਿਚ ਕਾਲਜੇ ਦੇ ਲਾਈ ਨੀ।
ਕਹੇ ਬਾਗ ਸਿੰਘ ਤੂੰ ਜ਼ਬਾਨੋ ਬੋਲ ਇਕ ਵਾਰ।
ਦਿਲ ਦੀ ਜੋ ਘੁੰਡੀ ਸਾਨੂੰ ਖੋਲ੍ਹ ਕੇ ਸੁਣਾਈ ਨੀ॥5॥

ਤੇਰਾ ਪਤਲਾ ਜਿਹਾ ਤਿੱਕ ਜੋ ਬਣਾਇਆ ਉਸਤਾਦ ਭਲੇ,
ਨੱਕ ਦੀ ਸਫ਼ਾਹੀ ਬਣੀ ਖੰਡੇ ਵਾਲੀ ਧਾਰ ਨੀ।
ਤੇਰੇ ਮੀਡੀਆਂ ਦੇ ਵਾਲ, ਜਾਂਵੀ ਵੇਖ ਕੇ ਨਿਹਾਲ,
ਸਾਨੂੰ ਦੇਹ ਤੂੰ ਵਿਖਾਲ, ਛਾਤੀ ਉਤਲੇ ਅਨਾਰ ਨੀ।
ਤੇਰਾ ਬਣਿਆ ਸਰੀਰ ਚੀਰ ਹੋਵੇ ਪੱਟ ਦਾ ਜਿਉਂ,
ਕਾਰਜਾਂ ਦੇ ਵਿਚ ਰਖੇਂ ਖਸਮ ਵਿਸਾਰ ਨੀ।
ਕਹੇ ਬਾਗ ਸਿੰਘ ਤੇਰੇ ਨੇਤਰ ਅਜੈਬ ਰੰਨੇ,
ਗੈਬ ਹੋਇਆ ਰੰਗ ਜੋ ਵੇਖ ਲੈਂਦੇ ਇਕ ਵਾਰ ਨੀ॥6॥

ਕੱਪੜੇ, ਕਟੋਰੇ, ਥਾਲੀ, ਚੰਬਲੀ ਪਰਾਤ,
ਰਾਤ ਕੱਟੀ ਜੇਹੀ ਜਾਂਵੀਆਂ ਨੇ ਸੋਈ ਮੈਂ ਛੁਡਾਊਂ ਨੀ।
ਭਭਕੇ, ਗਲਾਸ, ਛੰਨੇ ਬੇਲਣੇ ਅਨੇਕ ਛੁੱਟੇ,
ਤਾਂਬੀਏ, ਲੁਹਾਂਡੇ, ਭਾਂਡੇ ਕਿਤਨੇ ਗਣਾਊਂ ਨੀ।
ਛੁੱਟੇ ਸਾਲਣੇ ਸਲੂਣੇ, ਆਲੂ, ਵੜੀਆਂ, ਸ਼ਰਾਬ,
ਤੇ ਕਬਾਬ ਚੰਗਾ ਬੱਕਰੇ ਦਾ ਹੁਣ ਛੁੱਟ ਜਾਊ ਨੀ।
ਛੁੱਟੀ ਬਾਟੀ, ਵਲਟੋਹੀ, ਕਲੋ, ਸਰਧੇ, ਰਕੇਬੀਆਂ,
ਤਮਾਮ ਤੇ ਗਲਾਨ ਬਾਗ ਸਿੰਘ ਛਡਵਾਊ ਨੀ॥7॥

ਛੁੱਟੀ ਸਭਾ ਦੀ ਲੁਕਾਈ, ਆਈ ਜਿਹੜੀ ਚੱਲ ਏਥੇ,
ਮੇਥੇ, ਹਲਦੀ, ਸੰਘਾੜੇ ਏਸੇ ਘੜੀ ਛੁੱਟ ਜਾਣੇ ਨੀ।
ਛੁੱਟੀ ਮਿਰਚ, ਮਜੀਠ, ਔਲੇ, ਹਰੜ, ਬਹੇੜੇ,
ਔਰ ਖੋਪਿਆਂ ਦੇ ਗੁੱਟ ਛੁੱਟੇ ਬਾਲਕੇ ਨਿਆਣੇ ਨੀ।
ਜੀਰਾ, ਧਨੀਆ, ਜਵੈਣ, ਛੁੱਟਿਆ ਮਸਾਲਾ ਸਾਰਾ,
ਸੌਂਫ ਤੇ ਕਲੌਂਜੀ, ਲੌਂਗ ਛੁੱਟੇ ਬੀਹ ਦਾਣੇ ਨੀ।
ਸੁੰਢ, ਦਾਲਚੀਨੀ ਹੈ ਮਲੱਠੀ ਕੜੂ ਪਾਪੜਾ ਜੋ,
ਕਹੇ ਬਾਗ ਸਿੰਘ ਛੁੱਟੇ ਬੁੱਢੜੇ ਸਿਆਣੇ ਨੀ॥8॥

**(ਬੰਦ 9 ਅਤੇ 10 ਵਿਚ ਵੀ ਅਨੇਕ ਵਸਤਾਂ ਛੁਡਾਈਆਂ ਦਾ ਵਰਣਨ ਹੈ।)**

ਛੁੱਟੇ ਜਾਂਵੀਆਂ ਦੇ ਸਾਫੇ, ਗੁਲਾਨਾਰ ਤੇ ਅੰਗੂਰੀ,
ਖੱਟੇ, ਵੈਂਙਣੀ, ਪਿਆਜੀ, ਕਾਹੀ, ਕੁਲਫੇ ਛਡਾਏ ਨੀ।
ਹਿਰਮਚੀ, ਤੁਣਈ ਜੋ ਪਤੰਗੀ, ਖਾਖੀ ਛੁੱਟੇ ਸਭ,
ਕਾਸ਼ਨੀ, ਜੰਗਾਲੀ ਹੈ ਜੋ ਜਾਂਵੀਆਂ ਰੰਗਾਏ ਨੀ।
ਸੰਦਲੀ, ਸਮਾਨੀ, ਸੁਰਮਈ ਤੇ ਬਦਾਮੀ,
ਕੇਸਰੀ, ਬਸੰਤੀ ਊਦੇ ਸਾਫੇ ਜੋ ਬਣਾਏ ਨੀ।
ਗੁਲਾਬੀ ਤੇ ਉਨਾਬੀ, ਰੰਗ ਛੁੱਟਣ ਛਤਾਬੀ,
ਜਮਰੂਦੀ, ਮਲਾਗੀਰੀ ਬਾਗ ਸਿੰਘ ਨੇ ਛੁਡਾਏ ਨੀ॥11॥

**(ਏਸੇ ਤਰ੍ਹਾਂ 12, 13 ਅਤੇ 14 ਬੰਦ ਵਿਚ ਵੀ ਅਜੇਹਾ ਵਰਣਨ ਹੈ।)**

ਜੀਨਪੋਸ਼ ਤਾਜੀ ਤੇ ਸੰਧੂਰੇ ਹਾਥੀ ਛੁੱਟ ਗਏ,
ਅੰਬਾਰੀਆਂ ਦੇ ਵਿਚ ਬੈਠੇ ਸਰਦਾਰ ਨੀ।
ਯੱਕਾ, ਬੱਘੀ, ਪਾਲਕੀ ਤੁਰੰਗ ਸਾਰੇ ਛੁੱਟ ਗਏ,
ਸਾਂਢਣੀ ਜੋ ਊਣ ਸਣੇ ਜ਼ੇਵਰ ਸ਼ਿੰਗਾਰ ਨੀ।
ਮੱਛ, ਕੱਛ, ਜਲਹੋੜੇ, ਡੱਡੂ ਬੁੱਲਣਾ ਤੇ ਕੱਛੂ,
ਛੁੱਟੇ ਸਨਸਾਰ ਅਤੇ ਤੰਦੂਵੇ ਦੀ ਤਾਰ ਨੀ।
ਸੋਨਾ, ਚਾਂਦੀ ਜੋ ਰੁਪਈਏ ਪੈਸੇ ਡੱਬਰੀ, ਮਸੂਰੀ ਛੁੱਟੇ,
ਬਾਗ ਸਿੰਘ ਪਾਸ ਕਈ ਸੈਂਕੜੇ ਹਜ਼ਾਰ ਨੀ॥15॥

**(ਹੁਣ ਕਵੀ ਨਾਲ ਨਾਲ ਆਪਣੀਆਂ ਵਸਤਾਂ ਛੁਡਾਉਂਦਾ ਜਾਂਦਾ ਹੈ ਤੇ ਨਾਲੋ ਨਾਲ ਜੰਞ ਬੰਨ੍ਹਣ ਵਾਲੀਆਂ ਨਾਰੀਆਂ ਦੀਆਂ ਵਸਤਾਂ ਬੰਨ੍ਹੀ ਜਾਂਦਾ ਹੈ।)**

ਹੋਰ ਮੈਂ ਛੁਡਾਊ ਤੇ ਸੁਣਾਊਂ ਸੋਹਣੀ ਜੀਭ ਨਾਲ,
ਦਾਲ ਅੰਨ ਪਾਣੀ, ਘ੍ਰਿਤ ਛੁੱਟਿਆ ਅਚਾਰ ਨੀ।
ਮਿਸਰੀ ਤੇ ਖੰਡ ਛੁੱਟੀ ਸੀਰਨੀ, ਪੰਜੀਰੀ ਨਾਲੇ,
ਮੱਥੇ ਦੀ ਜੰਜੀਰੀ ਜੋੜੀ ਘੜੀ ਸੁਨਿਆਰ ਨੀ।
ਮੱਠੀਆਂ ਪਕੌੜੇ ਛੁੱਟੇ ਛੁਆਰੇ ਜੋ ਬਦਾਮ,
ਬੰਨ੍ਹਾਂ ਤੇਰਾ ਮੈਂ ਜੁਆਨ ਜੀ ਦੀ ਆਪ ਹੈਂ ਤੂੰ ਨਾਰ ਨੀ।
ਛੁੱਟਾ ਕੇਵੜਾ ਰਮੇਲ, ਬੰਨਾਂ ਅਤਰ ਫੁਲੇਲ,
ਮੇਲ ਚਾਹੇ ਬਾਗ ਸਿੰਘ ਤੇਰਾ ਕਰੀਂ ਤੂੰ ਵਿਚਾਰ ਨੀ॥16॥

ਛੁੱਟੇ ਸਾਵਗੀ, ਅਨਾਰ, ਖੱਟੇ ਮਿੱਠੇ ਬੇਸ਼ੁਮਾਰ,
ਬੰਨ੍ਹਾਂ ਤੇਰੇ ਮੈਂ ਸ਼ਿੰਗਾਰ ਜੋੜੇ ਪਹਿਨ ਕੇ ਤੂੰ ਆਈ ਨੀ।
ਅੰਬ ਅਤੇ ਨੇਂਬੂ ਛੁੱਟੇ, ਆੜੂਆਂ ਥੋਂ ਲਾਇ,
ਬੰਨ੍ਹਾਂ ਤੇਰੇ ਮੈਂ ਭਰਾਇ ਜੋੜੇ ਬਹੁਤੇ ਸੁਖਦਾਈ ਨੀ।
ਰੇਵੜੀ, ਪਤਾਸਾ, ਛੁੱਟਾ ਮਖਮਲ ਖਾਸਾ,
ਬੰਨ੍ਹਾਂ ਤੇਰਾ ਲੁੰਡੀ ਲਾਚਾ ਜਿਸ ਨਾਲ ਤੂੰ ਸੁਹਾਈ ਨੀ।
ਛੁੱਟੇ ਜਾਂਵੀ ਨਿੱਕੇ ਵੱਡੇ, ਜਿੰਨਾ ਜੋੜੇ ਰੱਥ ਗੱਡੇ,
ਬਾਗ ਸਿੰਘ ਸਯਾਨੇ ਵੱਡੇ ਸੋਹਣਾ ਮੁੱਖ ਤੂੰ ਲੁਕਾਈ ਨੀ॥17॥

ਛੁੱਟੇ ਕੰਗਣ ਤੇ ਕੰਠੇ, ਤੱਗੇ, ਮੂੰਗਿਆਂ ਦੇ ਮਣਕੇ,
ਬੰਨ੍ਹਾਂ ਤੇਰੀ ਦਾਲ, ਮਾਲ, ਸਣੇ ਹੱਸ ਕੇ ਹਮੇਲ ਨੀ।
ਲੁੰਡੀਆਂ, ਪਜਾਮੇ ਜੋ ਬਨਾਤੀ ਜੋੜੇ ਛੁੱਟ ਗਏ,
ਚੌਕ, ਚੰਦ, ਗੋਖਰੂ ਮੈਂ ਬੰਨ੍ਹਾਂ ਗਜਰੇਲ ਨੀ।
ਛੁੱਟੀ ਗੁਮਟੀ ਦਰੇਸ, ਵੇਸ ਸਾਰੇ ਬੰਨ੍ਹਾਂ ਤੀਵੀਆਂ ਦੇ,
ਮਧਰੀ, ਲੰਮਾਤੀ ਜੋੜੀ ਛੀਂਟਕੇ ਦੀ ਵੇਲ ਨੀ।
ਸੀਟਲ ਕਮੀਚ ਬਾਗ ਸਿੰਘ ਨੇ ਛੁਡਾਈ,
ਬੰਨ੍ਹਾਂ ਭੂਆ, ਭਰਜਾਈ ਤੇਰੀ ਫਿਰਦੀ ਅਲੇਲ ਨੀ॥18॥

ਖਾਪੜਾ ਤੇ ਲੱਠਾ, ਛੁਟੀ ਪੌਣੀ ਤੇ ਬਨਾਤੀ,
ਬੰਨ੍ਹਾਂ ਤੇਰਾ ਮਾਈ ਬਾਪ ਸੁਣੀਂ ਕਰ ਕੇ ਧਿਆਨ ਨੀ।
ਕਮਰਖ, ਦਰਸਾਈ ਛੁੱਟੀ ਬਾਟਸ ਤੇ ਜਾਸਦਾ ਨੀ,
ਨਾਨੀ, ਮਾਸੀ ਬੰਨ੍ਹਾਂ ਤੇਰੀ ਚਲਦੀ ਜਬਾਨ ਨੀ।
ਛੁੱਟੀ ਗਵਰਨਟ ਹੈ, ਕਤੂਨ ਚੰਗਾ ਬਾਦਿਲਾ ਤੇ,
ਲਾਡਲਾ ਮੈਂ ਦਿਉਰ ਤੇਰਾ ਬੰਨ੍ਹਿਆਂ ਨਦਾਨ ਨੀ।
ਖ਼ੀਨਖ਼ਾਬ, ਪਸਮੀਨੇ, ਬਾਗ ਸਿੰਘ ਨੇ ਛੁਡਾਏ,
ਬੰਨਾਂ ਚਾਚੇ ਤੇਰੇ ਤਾਏ, ਜੇੜੇ ਮੁੱਢਾਂ ਦੇ ਹੈ ਖਾਨ ਨੀ॥19॥

ਰੇਸ਼ਮੀ, ਦੁਸ਼ਾਲਾ, ਛੁੱਟਾ ਲਾੜਾ ਸਰਪਾਲਾ,
ਤੇਰੀ ਸੁੱਥਣ ਦਾ ਨਾਲਾ, ਵਾਲਾ ਕੰਨੀਂ ਪਾਇਆ ਨੀ।
ਫਲਾਲੈਨ, ਬਾਫਤਾ, ਮਰੀਨਾ, ਨੈਣੂ ਛੁੱਟ ਗਿਆ,
ਚੋਪ, ਚੂੜਾ, ਘੱਗਰਾ ਮੈਂ ਬੰਨ੍ਹਾਂ ਤੇੜ ਪਾਇਆ ਨੀ।
ਅਤਲਸ, ਮਖ਼ਮਲ, ਕਨਾਵੇਜ ਛੁੱਟ ਗਈ,
ਮਛਲੀ ਤੇ ਬਿੰਦੀ, ਲੌਂਗ ਬੰਨ੍ਹਾਂ ਨੱਕ ਪਾਇਆ ਨੀ।
ਟੂਲ, ਹਲਵਾਨ ਛੁੱਟੇ, ਮਸਰੂ ਤੇ ਥਾਨ ਜਾਣ,
ਕਵੀ ਬਾਗ ਸਿੰਘ ਤੇਰੇ ਵੇਖਣੇ ਨੂੰ ਆਇਆ ਨੀ॥20॥ *

ਛੁੱਟਾ ਹਲਟ ਤੇ ਖੂਹ, ਬੰਨ੍ਹਾਂ ਤੇਰਾ ਨੱਕ, ਮੂੰਹ,
ਫੇਰ ਬੋਲੇਂ ਕਿਊਂ ਏਦਾਂ ਦੇਈਂ ਤੂੰ ਜਬਾਬ ਨੀ।
ਛੁੱਟਾ ਵੇਲਣਾ ਤੇ ਗੰਨਾ, ਪੋਨਾ, ਸਰਕੜਾ ਤਮਾਮ,
ਗਾਮ ਬੰਨ੍ਹਾਂ ਤੇਰਾ ਉੱਗਾ ਵਿਚ ਜੋ ਪੰਜਾਬ ਨੀ।
ਮੂਲੀ, ਖ਼ਰਬੂਜੇ, ਟਿੰਡੋ ਛੁੱਟ ਗਏ ਮਤੀਰੇ,
ਬੰਨ੍ਹਾਂ ਨਿੱਕੇ ਮੋਟੇ ਲੀੜੇ ਤੇਰੇ ਬਣੇ ਜੋ ਅਜਾਬ ਨੀ।
ਗੰਡੇ, ਵੈਂਙਣ ਤੇ ਗੋਭੀ, ਛੁੱਟੀ ਤ੍ਰਕਾਰੀ ਸਾਰੀ,
ਨਾਰੀ ਕੁੱਲ ਬੱਦੀ ਹੈ ਜੋ ਖੜੀ ਬੇਹਸਾਬ ਨੀ॥21॥

ਝਾਂਜਰਾਂ, ਝਬੂਕੇ, ਨੱਥ, ਆਰਸੀ ਮੈਂ ਬੰਨ੍ਹ ਦੇਵਾਂ,
ਮੇਲ ਗੇਲ ਸਾਰਾ ਜਿੰਨਾਂ ਆਇਆ ਏਸ ਕਾਜ ਨੀ।
ਬੰਨ੍ਹਾਂ ਸੇਲੀ, ਭਰਵੱਟੇ, ਨੈਣ ਕਜਲੇ ਦੇ ਨਾਲ ਡੱਟੇ,
ਵਾਲ ਮੇਢੀਆਂ ਤੇ ਬੰਨ੍ਹਾਂ, ਐਸੀ ਕਰੇਂ ਤੂੰ ਮਿਜਾਜ ਨੀ।
ਗਰਾਰੇ ਤੇ ਲਹਿੰਗੇ, ਰਹਿੰਦੇ ਬੰਨ੍ਹਾਂ ਗਲੀਂ ਹਾਰ,
ਵਾਰ ਤੇਰੀ ਹੈ ਛੁਡਾਵਣੇ ਦੀ ਜਾਈਂ ਨਾ ਤੂੰ ਭਾਜ ਨੀ।
ਬੰਨ੍ਹਾਂ ਬਾਜੀ ਬੰਦ, ਕੰਙਣਾ ਮੈਂ ਕੜੀਆਂ ਸਮੇਤ,
ਵੇਖ ਬਾਗ ਸਿੰਘ ਤੈਨੂੰ ਬੜੀ ਕਰਦਾ ਗਲਾਜ ਨੀ॥22॥

* ਬੰਦ ਨੰਬਰ 19 ਅਤੇ 20 ਵਿਚ ਕਪੜਿਆਂ ਦੀਆਂ ਕਿਸਮਾਂ ਦੇ ਨਾਮ ਹਨ।

ਡੋਰੀਆਂ ਦੇ ਫੁੱਲ, ਲੂਲ, ਖੰਮਣੀ ਮੈਂ ਬੰਨ੍ਹਾਂ ਤੇਰੀ,
ਚੰਗੀ ਫੁਲਕਾਰੀ ਕੱਢੀ ਪੱਟ ਦੀ ਸਵਾਰ ਨੀ।
ਥੋਮ ਤੇ ਸੁਪਾਰੀ ਮੈਂ ਸਲਾਰੀ ਵਾ ਕਨਾਰੀ ਬੰਨ੍ਹਾਂ,
ਚੁੰਨੀ ਨੂੰ ਲਗਾਈ ਹੈ ਜੋ ਮਾਰੇ ਝਮਕਾਰ ਨੀ।
ਖਲੀਤੜੀ, ਕਰੇਲੇ, ਸੀਸੇ ਧਾਗੜੇ, ਕਸੀਦੇ, ਸੂਈ,
ਕੱਢੇ ਜੋ ਪ੍ਰੀਤ ਨਾਲ ਬੈਠ ਕੇ ਭੰਡਾਰ ਨੀ।
ਛੋਪ, ਪੀੜਾ, ਬਾਗ ਬੰਨ੍ਹਾਂ ਬੇਸਰ, ਬੁਲਾਕ,
ਤੇ ਚਟਾਕ ਬਾਗ ਸਿੰਘ ਤੇਰੇ ਵੇਖੇ ਹੈ ਵਿਚਾਰ ਨੀ॥23॥

ਬੰਨ੍ਹਾਂ ਤੇਰੀਆਂ ਸਹੇਲੀਆਂ ਜੋ ਰੈਹਣ ਅਲਬੇਲੀਆਂ,
ਹਵੇਲੀਆਂ ਦੇ ਵਿਚ ਬੈਠ ਕਰਨ ਗੁਮਾਨ ਨੀ।
ਦਾਨੀ, ਭਗਵਾਨੀ, ਕਾਨੀ, ਭਾਨੀ ਤੇ ਖਜਾਨੀ, ਸੋਭੀ,
ਛਾਮ ਕੁਰ ਥੋਡੇ ਵਿਚ ਹੈ ਅਗਵਾਨ ਨੀ।
ਸੋਦਾਂ, ਭੋਲੀ, ਕਿਛਨੀ, ਮਤਾਬੋ, ਭਾਗੋ ਬੰਨ੍ਹ ਦੇਵਾਂ,
ਰਤਨੀ, ਗੁਲਾਬੀ ਵੰਨੀ ਦੇਖਦਾ ਜਹਾਨ ਨੀ।
ਰੰਗੀ, ਜੀਵੀ ਤੇ ਪੰਜਾਬੋ, ਹਰੋ ਬੰਨ੍ਹ ਲਈਆਂ ਬਾਗ ਸਿੰਘ,
ਖੜੀਆਂ ਅਨੇਕ ਮੇਰਾ ਉਨਾਂ ਵੱਲ ਧਿਆਨ ਨੀ॥24॥

ਬੰਨ੍ਹਾਂ ਤੇਰੀ ਗੁੱਤ, ਜੀਦੇ ਨਾਲ ਤੇਰਾ ਬੁੱਤ,
ਸਾਨੂੰ ਦੂਰੋਂ ਪਿਆ ਦਿਸੇ ਖੜੀ ਹੋਈ ਅਲਬੇਲੀ ਨੀ।
ਬੰਨ੍ਹਾਂ ਮੈਂ ਦੰਦਾਸਾ, ਮਾਸਾ ਲਾਂਵਦੀ ਹੈ ਰੋਜ,
ਔਰ ਕੀਰ ਬੰਦ, ਦੰਦ ਚਿੱਟੇ ਜਿਉਂ ਚੰਬੇਲੀ ਨੀ।
ਬੰਨ੍ਹਾਂ ਸੂਰਤ ਤੁਮਾਰੀ, ਪਿਯਾਰੀ ਲੱਗਦੀ ਹੈ ਜਾਂਈਆਂ ਨੂੰ,
ਅਕਲ ਦੀ ਦਾਨੀ ਬੰਨ੍ਹਾਂ ਤੇਰੀ ਜੋ ਸਹੇਲੀ ਨੀ।
ਪਲੰਘ, ਵਿਛਾਉਣ, ਛੇਜ ਕੱਸਦਾ ਭਤਾਰ ਬੰਨ੍ਹਾਂ,
ਬੱਧਾ ਜੱਗ ਦਾ ਵਿਹਾਰ, ਬਾਗ ਸਿੰਘ ਦੀ ਤੂੰ ਚੇਲੀ ਨੀ॥25॥

ਗੁਰਾਂ ਦੀ ਜੇ ਧਾਰੀਏ ਵਿਸਾਰੀਏ ਨਾ ਇਕ ਪਲ,
ਕੱਚਾ ਗੁਰੂ ਤੇਰਾ ਜੀਨੇ ਜੰਵ ਹੈ ਸਖਾਈ ਨੀ।
ਡੰਡੀਆਂ, ਅੰਗੂਠੀ, ਛਾਪ, ਮੁੰਦਰੀ ਮੈਂ ਬੰਨ੍ਹਾਂ ਤੇਰੀ,
ਵਾਲੀਆਂ ਤੇ ਬੈਂਕਾਂ ਪੈਰੀਂ ਪਾਇਕੇ ਤੂੰ ਆਈ ਨੀ।
ਕੱਚੀਆਂ ਕਵਾਰੀਆਂ ਤਮਾਮ ਬੰਨ੍ਹਾਂ ਨਾਰੀਆਂ,
ਜੋ ਡੀਲਦਾਰ ਭਾਰੀਆਂ, ਜਾਵੇ ਹਿਲ ਕੇ ਨਾ ਕਾਈ ਨੀ।
ਕਹੇ ਬਾਗ ਸਿੰਘ ਜੇ ਤੂੰ ਚਤਰ ਕਹਾਵੇਂ ਪਯਾਰੀ,
ਬੱਧਾ ਪਰਵਾਰ ਸਾਰਾ ਫੇਰ ਤੂੰ ਛੁਡਾਈਂ ਨੀ॥26॥

* ਬੰਦ ਨੰਬਰ 24 ਵਿਚ ਉਸ ਸਮੇਂ ਦੀਆਂ ਇਸਤ੍ਰੀਆਂ ਦੇ ਨਾਮ ਹਨ।

ਨਦੀਆਂ ਤੋਂ ਰੀਸ ਨਹੀਂ ਸਾਗਰਾਂ ਦੀ ਹੋਵੇ ਮੂਲ,
ਭੁੱਲ ਜਾਣ ਸੱਭੇ, ਜਦੋਂ ਪੈਣ ਵਿਚਿ ਆਣ ਨੀ।
ਛੁੱਟਿਆਂ ਜੇਹਾਜਾਂ ਕੋਲੋਂ ਮਾਣ ਕੀ ਹੈ ਬੇੜੀਆਂ ਦਾ,
ਪਾਣੀ ਦੇ ਝਲੋਰੇ ਨਾਲ ਐਵੇਂ ਡੋਲ ਜਾਣ ਨੀ।
ਰਾਜੇ ਦੀ ਬਰਾਬਰੀ ਨਾ ਹੋਂਵਦੀ ਬਜੀਰ ਪਾਸੋਂ,
ਅਕਲ ਦੇ ਵਿਚ ਭਾਵੇਂ ਕਿੱਡਾ ਤੂੰ ਪਛਾਣ ਨੀ।
ਮਰਦਾਂ ਬਰਾਬਰੀ ਜੇ ਹੋਵੇ ਇਨ੍ਹਾਂ ਤੀਵੀਆਂ ਤੋਂ,
ਵਸੇ ਨਾ ਜਹਾਨ ਬਾਗ ਸਿੰਘ ਸੱਚ ਜਾਣ ਨੀ॥27॥

ਜੰਦ ਬੰਨ੍ਹਣੀ ਸੁਖਾਲੀ ਤੇ ਛੁਡਾਵਣੀ ਹੈ ਖਰੀ ਔਖੀ,
ਬੁੱਧਵਾਨ ਬਿਨਾਂ ਕੌਣ ਜਾਣੇ ਐਰ ਗੈਰ ਨੀ।
ਬੁੱਧੀ ਤੇਲੀਆ ਦੇ ਨਾਲ ਏ ਉਚਾਰੀ ਹੈ ਪੱਤਲ ਸਾਰੀ,
ਆਸ਼ਕਾਂ ਦੇ ਵਿਚ ਨਾਹੀਂ ਪਾਇਆ ਅਜੇ ਪੈਰ ਨੀ।
ਏਹ ਅਭਿਆਸ ਜਿਸ ਰਖਣਾ ਜ਼ਰੂਰ ਹੋਵੇ,
ਕਰੇ ਪਾਠ ਚੰਡਕਾ ਦਾ ਛੱਡੇ ਗੱਲਾਂ ਗੈਰ ਨੀ।
ਇਸ਼ਕ ਮਜਾਜੀ ਵਿਚਿ ਜੋੜ ਕੇ ਕਬਿੱਤ ਬੱਤੀ,
ਕਹੇ ਬਾਗ ਸਿੰਘ ਕੀਤਾ ਜੰਦ ਦਾ ਮੈਂ ਸ਼ੈਰ ਨੀ॥30।

ਪਿੰਡ ਮੇਰਾ ਭੇਖਾ ਹੈ ਤੇ ਮੋਗੇ ਦੀ ਤਸੀਲ ਵਿਚ,
ਜੱਟ ਮੇਰੀ ਜ਼ਾਤ ਹੈ ਬਰਾੜ ਸਿੱਧੂ ਗੋਤ ਨੀ।
ਕਮਿਸ਼ਨਰੀ ਲਾਹੌਰ ਤੇ ਫ਼ਿਰੋਜ਼ਪੁਰ ਜ਼ਿਲ੍ਹਾ ਸਾਡਾ,
ਠਾਣਾ ਬਾਘੇ ਵਾਲਾ ਸਾਥੋਂ ਕੋਸ ਪੰਜ ਹੋਤ ਨੀ।
ਸਾਲ ਉਨ੍ਹੀਂ ਸੌ ਇਕਤਾਲੀ ਵਿਚ ਪੱਤਲ ਉਚਾਰੀ ਮੈਂ,
ਧਿਆਵਾਂ ਮਾਈ ਕਾਲਕਾ, ਜਗਾਵਾਂ ਓਦੀ ਜੋਤ ਨੀ।
ਕਹੇ ਬਾਗ ਸਿੰਘ ਸੋਲਾਂ ਬਰਿਸਾਂ ਉਮਰ ਮੇਰੀ,
ਸੌਣ ਦੇ ਮਹੀਨੇ ਜੋੜ ਕੀਤੀ ਇਕ ਸੋਤ ਨੀ॥31॥

ਦੋਹਰਾ : ਬੱਧੀ ਜੰਦ ਛੁਡਾਇ ਕੇ ਬੱਧਾ ਸਭ ਪਰਵਾਰ।
ਤੇਰਾ ਮੇਰਾ ਬੋਲਣਾ ਪਯਾਰੀ ਹੋਇ ਨਾ ਬਾਰੰਬਾਰ॥32॥

ਖੁਸ਼ੀ ਦੇਹੋ ਹੁਣ ਜੰਦ ਨੂੰ ਭੋਜਨ ਪਿਆ ਤਿਆਰ।
ਛਕੋ ਰੋਟੀ ਤੁਸੀਂ ਜਾਂਈਓ ਹੋਰ ਨਾ ਕਰੋ ਵਿਚਾਰ॥33॥

# ਭਗਵਾਨ ਸਿੰਘ ਮਰਾੜ *BTL*

ਹੀਰ ਰਾਂਝੇ ਦਾ ਕਿੱਸਾ ਉੱਤਰ ਭਾਰਤੀ ਭਾਸ਼ਾਵਾਂ ਵਿਚ 100 ਤੋਂ ਅਧਿਕ ਲਿਖਿਆ ਗਿਆ ਹੈ। ਕਬਿਤਾਂ ਵਿਚ ਲਿਖੀ 'ਹੀਰ ਭਗਵਾਨ ਸਿੰਘ', ਪੰਜਾਬੀ ਵਿਚ ਲਿਖੇ ਪੰਜ ਕਿੱਸਿਆਂ, ਹੀਰ ਦਮੋਦਰ, ਹੀਰ ਵਾਰਿਸ, ਹੀਰ ਮੁਕਬਲ, ਹੀਰ ਅਹਿਮਦ ਅਤੇ ਹੀਰ ਭਗਵਾਨ ਸਿੰਘ ਵਿਚੋਂ ਇਕ, ਮਲਵਈ ਕਾਵਿ ਦੀ ਉੱਘੀ ਰਚਨਾ ਹੈ। ਬਾਹੀਏ ਦੇ ਪਿੰਡ ਮਰਾੜ ਦਾ ਨਿਵਾਸੀ ਭਗਵਾਨ ਸਿੰਘ ਦੁੱਗਲ ਖੱਤਰੀ ਸੀ।

## ਹੀਰ ਰਾਂਝਾ

ਚੌਧਰੀ ਦਾ ਬੇਟਾ ਹਾਂ ਰੰਝੇਟਾ ਮੇਰੀ ਜਾਤ ਹੀਰੇ,
ਤਖ਼ਤ ਹਜ਼ਾਰਾ ਮੇਰਾ ਨੱਗਰ ਅਨੂਪ ਨੀਂ।
ਵਾਹੋ ਦਾਹੀ ਆਇਆ ਨੰਗਾ ਭੁੱਖਾ ਤੇ ਤਿਹਾਇਆ ਮੈਂ ਤਾਂ,
ਜਾਣਿਆਂ ਨਾ ਠੰਢਾ ਤੇ ਦੁਪਹਿਰੇ ਵਾਲੀ ਧੂਪ ਨੀ।
ਵਿਚ ਸੁਫ਼ਨੇ ਦੇ ਦੇਖੀ ਸੀ ਮੈਂ ਹੀਰੇ ਤਸਵੀਰ ਤੇਰੀ,
ਓਸੇ ਵੇਲੇ ਲੱਗੀ ਮੈਨੂੰ ਨੀਂਦ ਵਿਚ ਖ਼ੂਬ ਨੀਂ।
ਦੁੱਖ ਘਣੇ ਜਾਲੇ ਪੈ ਗਏ ਛਾਲੇ ਭਗਵਾਨ ਸਿੰਘਾ,
ਗਰਮੀਆਂ ਦੇ ਨਾਲ ਮੈਂ ਤਾਂ ਹੋ ਗਿਆ ਕੁਰੂਪ ਨੀਂ।98।

ਹੱਥ ਬੰਨ੍ਹ ਬੇਨਤੀ ਗੁਜ਼ਾਰੇ ਹੀਰ ਰਾਂਝੇ ਅੱਗੇ,
ਕਿਸੇ ਗੱਲ ਵਲੋਂ ਤੂੰ ਤਾਂ ਹੋਈਂ ਨਾ ਉਦਾਸ ਵੇ।
ਰੱਬ ਦੇ ਸਬੱਬ ਨਾਲ ਹੱਥ ਆਇਆ ਮੇਰੇ ਲਾਲ,
ਚੌਧਰੀ ਦਾ ਪੁੱਤ ਕੋਈ ਨਹੀਂ ਆਮ ਖ਼ਾਸ ਵੇ।
ਝੱਟਕ ਆਰਾਮ ਜੇ ਗੁਜ਼ਾਰੇਂ ਤੂੰ ਪਲੰਘ ਉਤੇ,
ਹਾਲ ਮੈਂ ਸੁਣਾਵਾਂ ਜਾ ਕੇ ਮਾਪਿਆਂ ਦੇ ਪਾਸ ਵੇ।
ਤੇਰਾ ਮੇਰਾ ਮੁੱਢਾਂ ਦਾ ਸੰਜੋਗ ਭਗਵਾਨ ਸਿੰਘਾ,
ਮਾਪੇ ਮੰਨ ਲੈਣ ਤਾਂ ਵਿਹਾਰ ਆਵੇ ਰਾਸ ਵੇ।99।

ਠੱਗ ਕੇ ਨਾ ਮਾਰੀਂ ਹੀਰੇ, ਅਸਾਂ ਪਰਦੇਸੀਆਂ ਨੂੰ,
ਸੱਚ ਵਾਲੇ ਦੇਈਂ ਸਾਨੂੰ ਕੌਲ ਤੇ ਕਰਾਰ ਨੀਂ।
ਦੇਣਾ ਜੇ ਜਵਾਬ ਤਾਂ ਸ਼ਤਾਬ ਦੱਸ ਸਾਡੇ ਤਾਈਂ,
ਹੁਣੇ ਜਾਈਏ ਘਰਾਂ ਨੂੰ ਚਤਾਰ ਕੇ ਗੁਫਾਰ ਨੀਂ।
ਅੱਜ ਕੱਲ੍ਹ ਸੂਰਤ ਅਮੋਲਕ ਦਿਖਾਈ ਦਿੰਦੀ,
ਨਿੱਤ ਨਿੱਤ ਤਾਜ਼ਾ ਨਹੀਂ ਹੁਸਨ ਦਾ ਬਜ਼ਾਰ ਨੀ।
ਜੋਹੜੀ ਮਾਪੇ ਆਖਣ ਸੁਨਾਈਂ ਭਗਵਾਨ ਸਿੰਘਾ,
ਸੱਚੋ ਸੱਚ ਦੱਸੀਂ ਨਹੀਂ ਤੇਰੇ ਸਿਰ ਭਾਰ ਨੀਂ।100।

ਕਸਮ ਕੁਰਾਨ ਦੀ ਜੇ ਤੇਰੇ ਨਾਲ ਮੋੜਾਂ ਮੁੱਖ,
ਦੁੱਖ ਭੁੱਖ ਜਾਲਕੇ ਮੈਂ ਰਹੂੰ ਤੇਰੇ ਨਾਲ ਵੇ।
ਜੋਗਨਾਂ ਦਾ ਰੂਪ ਕਰੂੰ ਮਲੂੰਗੀ ਬਿਭੂਤ ਅੰਗ,
ਰਹੂੰ ਓਥੇ ਬੈਠੀ ਜਿਥੇ ਜਾਵੇਂਗਾ ਬਹਾਲ ਵੇ।
ਦੋਖੀ ਹੋ ਕੇ ਨੈਣ ਤੇ ਪ੍ਰਾਣ ਮੇਰੇ ਜਾਣ ਮੀਆਂ,
ਤੇਰੇ ਬਾਝੋਂ ਕਰਾਂ ਜੇ ਮੈਂ ਵਸਲ ਹੋਰ ਨਾਲ ਵੇ।
ਦੰਮਾਂ ਬਾਝੋਂ ਬਾਂਦੀ ਤੇਰੀ ਹੋਈ ਭਗਵਾਨ ਸਿੰਘਾ,
ਵੇਚ ਲੈ ਬਜ਼ਾਰ ਸਾਡੀ ਕੌਨੰ ਸੀ ਮਜਾਲ ਵੇ।101।

ਤੀਵੀਆਂ ਤੁਫਾਨਣਾਂ ਸ਼ਤਾਨਣਾਂ ਹਰਾਮਖ਼ੋਰਾਂ,
ਜਿਨ੍ਹਾਂ ਮੀਏਂ ਮਿਰਜ਼ੇ ਨੂੰ ਵਢਾਇਆ ਜੰਨ ਰੁੱਖ ਦੇ।
ਰਾਵਣ ਉਡਾਇਕੇ ਫ਼ਨਾਹ ਕੀਤਾ ਲੰਕਾ ਵਿਚੋਂ,
ਪੁੱਛੋ ਰਾਜੇ ਭੋਜ ਨੂੰ ਲਗਾਮ ਦਿੱਤਾ ਮੁੱਖ ਦੇ।
ਰਾਜਾ ਸਲਵਾਨ ਹੈ ਵੈਰਾਨ ਕੀਤਾ ਤੀਵੀਆਂ ਨੇ,
ਛੱਡਣ ਨਾ ਮੂਲ ਪੇਸ਼ ਪੈਣ ਜੇ ਮਨੁੱਖ ਦੇ।
ਤੀਵੀਆਂ ਫ਼ਸਾਦ ਦੀ ਬੁਨਿਆਦ ਭਗਵਾਨ ਸਿੰਘਾ,
ਤੀਵੀਆਂ ਨਾ ਹੋਣ ਜੱਗ ਵੱਸੇ ਨਾਲ ਸੁੱਖ ਦੇ।102।

ਤੀਵੀਆਂ ਨਾ ਹੋਣ ਤਾਂ ਜਹਾਨ ਸਾਰਾ ਮੁੱਕ ਜਾਵੇ,
ਨਾਰੀਆਂ ਨਾ ਹੋਣ ਕਿਥੋਂ ਬਧੇ ਸਨਸਾਰ ਵੇ।
ਨਾਰੀਆਂ ਬਗੈਰ ਸਭ ਕਾਰਜ ਖ਼ਰਾਬ ਹੋਣ,
ਨਾਰੀਆਂ ਨਾ ਹੋਣ ਤਾਂ ਖ਼ਰਾਬ ਘਰ ਬਾਰ ਵੇ।
ਨਾਰੀਆਂ ਬਗੈਰ ਸਭ ਅੰਗ ਸਾਕ ਟੁੱਟ ਜਾਂਦੇ,
ਨਾਰੀਆਂ ਨਾ ਹੋਣ ਕਿਥੋਂ ਵਧੇ ਪਰਵਾਰ ਵੇ।
ਨਾਰੀਆਂ ਬਗੈਰ ਲੋਕ ਰੰਡੇ ਭਗਵਾਨ ਸਿੰਘਾ,
ਨਾਰੀਆਂ ਬਗੈਰ ਨਹੀਂ ਨਰਾਂ ਦਾ ਸ਼ਿੰਗਾਰ ਵੇ।103।

ਮੋਮਨ ਮੁਨੀਸਰ ਤਪੀਸਰ ਇਮਾਮਜ਼ਾਦੇ,
ਜੋਗੀ ਜਤੀ ਸਤੀ ਤਪੀ ਹਠੀ ਅਵਤਾਰ ਵੇ।
ਪੂਰੇ ਸੂਰੇ ਔਲੀਏ ਸ਼ਹੀਦ ਸਿੱਧ ਵਲੀ ਗੌਂਸ,
ਨਾਰੀਆਂ ਦੇ ਪੇਟੋਂ ਪੈਦਾ ਹੋਣ ਬਲਕਾਰ ਵੇ।
ਨਾਰੀਆਂ ਦੇ ਪੇਟੋਂ ਸਾਧ ਪੰਡਿਤ ਪ੍ਰਬੀਨ ਹੋਣ,
ਨਾਰੀਆਂ ਦੇ ਪੇਟੋਂ ਪੈਦਾ ਹੋਣ ਕਲਾਧਾਰ ਵੇ।
ਨਾਰੀਆਂ ਨੂੰ ਨਿੰਦ ਨਾ ਤੂੰ ਮੂਲ ਭਗਵਾਨ ਸਿੰਘਾ,
ਨਾਰੀਆਂ ਨਾ ਹੋਣ, ਹੋਣ ਐਡੇ ਨਾ ਪਸਾਰ ਵੇ।104।

ਯੂਸਫ਼ ਦੇ ਕਾਰਨੇ ਜ਼ੁਲੇਖਾਂ ਨਾਰੇ ਮਾਰਦੀ ਸੀ,
ਸੋਹਣੀ ਸੀ ਨਿੱਤ ਉੱਠ ਨਦੀਆਂ ਨੂੰ ਚੀਰਦੀ।
ਸੱਸੀ ਨੇ ਗਵਾਈ ਜਾਨ ਜਾਣਦਾ ਜਹਾਨ ਸਾਰਾ,
ਮਰ ਗਈ ਤਿਹਾਈ ਨਾ ਥਿਆਈ ਘੁੱਟ ਨੀਰ ਦੀ।
ਮਜਨੂੰ ਦੇ ਕਾਰਨੇ ਸੀ ਲੈਲਾਂ ਨੇ ਪਰੀਤ ਪਾਲੀ,
ਦੱਸਾਂ ਕੀ ਕਹਾਣੀ ਤੈਨੂੰ ਬਦਰੇ ਮਨੀਰ ਦੀ।
ਚੇਹ ਚੜ੍ਹੀ ਰੰਨ ਭੰਨ ਸਿੱਟੇ ਹੱਦ ਸੱਦ ਤਾਈਂ,
ਫੇਰ ਭਗਵਾਨ ਸਿੰਘਾ ਗੁਰੂ ਦੀ ਨਾ ਪੀਰ ਦੀ।105।

ਖਾਇ ਕੇ ਸੁਗੰਦ ਹੀਰ ਆਈ ਪਾਸ ਚੂਚਕੇ ਦੇ,
ਬਾਬਲਾ ਮੈਂ ਮਾਹੀ ਹੈ ਲਿਆਂਦਾ ਟੋਲ ਟਾਲ ਕੇ।
ਕਹੇਂ ਤਾਂ ਲਿਆਵਾਂ ਤੇਰੇ ਪਾਸ ਓਸ ਨੱਢੜੇ ਨੂੰ,
ਸਾਥ ਤੋਂ ਬਛੁੰਨਾ ਆਈ ਨਦੀ ਤੇ ਬਹਾਲ ਕੇ।
ਐਰ ਗੈਰ ਆਦਮੀ ਮਲੂਮ ਨਹੀਂ ਹੋਂਵਦਾ ਹੈ,
ਬਾਬਲਾ ਮੈਂ ਓਸ ਪਾਸੋਂ ਆਈ ਦੇਖ ਭਾਲ ਕੇ।
ਆਦਮੀ ਈਮਾਨਦਾਰ ਦਿੱਸੇ ਭਗਵਾਨ ਸਿੰਘਾ,
ਮੱਝੀਆਂ ਦਾ ਵੱਗ ਨਿੱਤ ਚਾਰੂਗਾ ਸੰਭਾਲ ਕੇ।106।

ਚੂਚਕ ਪੁਕਾਰੇ ਕੌਣ ਮੋੜਦਾ ਜ਼ਬਾਨ ਤੇਰੀ,
ਬੱਚੀਏ ਬਿਸ਼ੱਕ ਰੱਖ ਤੇਰੇ ਜੇ ਪਸੰਦ ਨੀਂ।
ਨੇਕ ਤਦਬੀਰ ਦੀ ਸਲਾਹ ਕੇਹੀ ਪੁਛਣੀ ਹੈ,
ਮਾਲ ਜੇੜ੍ਹਾ ਚਾਰੇ ਅਸੀਂ ਬੜੇ ਹਾਂ ਅਨੰਦ ਨੀਂ।
ਹੀਰ ਦਾ ਪਿਆਰ ਸੀ ਅਨੇਕ ਤੌਰ ਚੂਚਕੇ ਨੂੰ,
ਕਿਸੇ ਗੱਲ ਵੱਲੋਂ ਅਸੀਂ ਕੀਤਾ ਕਦੋਂ ਬੰਦ ਨੀ।
ਸੱਦ ਕੇ ਬਿਸ਼ੱਕ ਰੱਖ ਮਾਹੀ ਭਗਵਾਨ ਸਿੰਘਾ,
ਚੂਚਕ ਸੁਣਾਵੇ ਖਾਵੇ ਰੱਬ ਦੀ ਸੁਗੰਦ ਨੀਂ।107।

ਬਾਪ ਪਾਸੋਂ ਪੁੱਛ ਕੇ ਸਿਧਾਣੀ ਹੀਰ ਰਾਂਝੇ ਵੱਲ,
ਚੱਲ ਮੀਆਂ ਉੱਠ ਕੇ ਹੈ ਬਾਬਲ ਬੁਲਾਉਂਦਾ।
ਮੰਨ ਲਈਂ ਸੋਈ ਜੋੜੀ ਬਾਪ ਕਹੇ ਤੈਨੂੰ ਗੱਲ,
ਅੱਗੇ ਕਰੀਂ ਸੋਈ ਜੋੜਾ ਤੈਨੂੰ ਕੰਮ ਭਾਉਂਦਾ।
ਮੱਝੀਆਂ ਸੰਭਾਲ ਕੇ ਚਰਾਈਂ ਵਿਚ ਬੇਲਿਆਂ ਦੇ,
ਵੰਝਲੀ ਵਜਾਈਂ ਮੌਜਾਂ ਨਾਲ ਫਿਰੀਂ ਗਾਉਂਦਾ।
ਮੁਲਖ ਜਗੀਰ ਸਭ ਤੇਰੀ ਭਗਵਾਨ ਸਿੰਘਾ,
ਹੀਰ ਦੇ ਸਮੇਤ ਤੈਨੂੰ ਕੋਈ ਨਾ ਹਟਾਉਂਦਾ।108।

ਬੰਨ੍ਹ ਕੇ ਦਮਾਲਾ ਰਾਂਝਾ ਚੂਚਕੇ ਦੇ ਪਾਸ ਆਇਆ,
ਅਦਬ ਅਦਾਬ ਨਾਲ ਬੰਦਗੀ ਗੁਜ਼ਾਰਦਾ।
ਹੱਥ ਪੈਰ ਕੋਮਲ ਮਲੂਮ ਹੋਏ ਚੌਧਰੀ ਨੂੰ,
ਦੱਸ ਸਾਨੂੰ ਸੱਚ, ਬੇਟਾ ਕੇਹੜੀ ਸਰਕਾਰ ਦਾ ?
ਕਿੱਥੋਂ ਚੱਲ ਆਇਆ ਤੇਰਾ ਕੇਹੜਾ ਵਤਨ ਮੀਆਂ,
ਅੱਗੋਂ ਕਿਹੜੇ ਥਾਉਂ ਦੀ ਦਲੀਲ ਮਨ ਧਾਰਦਾ ?
ਬੋਲ ਤੇਰਾ ਕੀਤਾ ਮੈਂ ਕਬੂਲ ਭਗਵਾਨ ਸਿੰਘਾ,
ਹੀਰੇ, ਨਹੀਂ ਮਾਹੀ ਤੇਰਾ ਮੱਝੀਆਂ ਦੇ ਕਾਰ ਦਾ।109।

ਰਾਂਝਾ ਕਹੇ ਤਖ਼ਤ ਹਜ਼ਾਰਾ ਮੇਰਾ ਪਿੰਡ ਸੀਗਾ,
ਚੌਧਰੀ ਦਾ ਬੇਟਾ ਘਰ ਮੁੱਢੋਂ ਚੁਧਰਾਈਆਂ।
ਮਾਪੇ ਮੋਏ ਮੇਰੇ ਦਮਾਂ ਹਾਰ ਦਿੱਤੀ ਓਸੇ ਵੇਲੇ,
ਲੂਤੀਆਂ ਲਗਾ ਕੇ ਕੱਢ ਦਿੱਤਾ ਸਕੇ ਭਾਈਆਂ।
ਹੋਇਆ ਜਾਂ ਉਦਾਸ ਤਾਂ ਮੈਂ ਉੱਠ ਕੇ ਵਹੀਰ ਪਾਇਆ,
ਕੀਤੀਆਂ ਅਚਾਨਕ ਝਨਾਉਂ ਨੂੰ ਚੜ੍ਹਾਈਆਂ।
ਹੀਰ ਨੇ ਬੁਲਾ ਕੇ ਮੈਨੂੰ ਕਿਹਾ ਭਗਵਾਨ ਸਿੰਘਾ,
ਮਾਹੀ ਸਾਡਾ ਲੱਗ ਚਾਰ ਮੱਝੀਆਂ ਤੇ ਗਾਈਆਂ।110।

ਹੀਰ ਕਹੇ ਬਾਬਲਾ ਜਬਾਬ ਕਾਨੂੰ ਦੇਵਣਾ ਹੈ,
ਘਰਾਂ ਵਿਚੋਂ ਆਇਆ ਅੱਗੇ ਮੱਝੀਆਂ ਹੀ ਚਾਰਦਾ।
ਹੂੰਗ ਨਾਲ ਹੱਕੇ ਮਾਲ ਅਪਣਾ ਪਛਾਣ ਕੇ ਤੇ,
ਸੋਟੀ ਕਿਸੇ ਮੱਝ ਨੂੰ ਕਦੰਤ ਨਹੀਂ ਮਾਰਦਾ।
ਖ਼ੈਰਖ਼ਾਹੀ ਨਾਲ ਮਾਲ ਚਾਰੇ ਵਿਚ ਬੇਲਿਆਂ ਦੇ,
ਨਿਗ੍ਹਾਬਾਨ ਰਹੇ ਰੋਜ਼ ਇੱਕ ਇੱਕ ਧਾਰਦਾ।
ਹਿਤ ਚਿੱਤ ਨਾਲ ਮਾਲ ਸਾਂਭੇ ਭਗਵਾਨ ਸਿੰਘਾ,
ਆਪਣਾ ਹੀ ਜਾਣੇ ਕੰਮ ਕਰੇ ਨਾ ਬਿਗਾਰ ਦਾ।111।

ਚੂਚਕ ਪੁਕਾਰੇ ਹੀਰੇ, ਜਾਇ ਕੇ ਦਿਖਾਇ ਬੇਲਾ,
ਸੌਂਪ ਮੱਝੀ ਗਾਈਂ ਨੂੰ ਸੰਭਾਲ ਕੇ ਤੇ ਸਾਰੀਆਂ।
ਰਹੇ ਵਿੱਚ ਜਾਗਦਾ ਵਿਸਾਰ ਕੇ ਨਾ ਬਹੇ ਨੱਢਾ,
ਬੇਲੇ ਵਿਚ ਹੁੰਦੀਆਂ ਮੁਸੀਬਤਾਂ ਜੋ ਭਾਰੀਆਂ।
ਠੱਗ ਚੋਰ ਯਾਰ ਨੂੰ ਬਠਾਵੇ ਨਹੀਂ ਕੋਲ ਮੂਲ,
ਨਿਗਾਹ ਵਿਚ ਰੱਖੇ ਵਾਂਗ ਮੀਰ ਹੀ ਸ਼ਕਾਰੀਆਂ।
ਚੂਚਕ ਬਤਾਵੇ ਹੀਰ ਤਾਈਂ ਭਗਵਾਨ ਸਿੰਘਾ,
ਲਾਡਲਾ ਰੰਝੇਟਾ ਮਹੀਂ ਨਹੀਂ ਕਦੇ ਚਾਰੀਆਂ।112।

## ਸੋਹਣੀ ਮਹੀਂਵਾਲ ਵਿਚੋਂ :

### ਇਜ਼ਤ ਬੇਗ ਦਾ ਹਾਲ

ਘਰ ਘੁਮਿਆਰਾਂ ਦੇ ਹਮੇਸ਼ ਜਾਵੇ ਰਾਤ ਦਿਨ
ਸੋਹਣੀ ਦਾ ਖਿਆਲ ਕਿਵੇਂ ਚੰਦ ਨੂੰ ਚਕੋਰ ਦਾ
ਜਿਤਨੇ ਪਿਆਲੇ ਸੋਹਣੀ ਆਣ ਦੇ ਦਿਖਾਉਂਦੀ ਹੈ
ਲੈਂਦਾ ਹੈ ਖਰੀਦ ਕੋਈ ਮੂਲ ਨ ਟਕੋਰ ਦਾ।
ਦੂਣਿਆਂ ਦਾ ਮਾਲ ਜਾ ਕੇ ਅੱਧ ਵਿਚ ਵੇਚਦਾ ਹੈ
ਆਵਾ ਗੌਣ ਜਾਵੇ ਮਾਲ ਠੱਗ ਯਾਰ ਚੋਰ ਦਾ।
ਹੋ ਗਿਆ ਉਦਾਸ ਪਰੇਸ਼ਾਨ ਭਗਵਾਨ ਸਿੰਘਾ,
ਨਾਲ ਦੇ ਮਨੁੱਖਾਂ ਨੂੰ ਸ਼ਤਾਬੀ ਜਾ ਕੇ ਟੋਰਦਾ।

ਰਹਿ ਗਿਆ ਅਕੇਲਾ ਮੇਲਾ ਰਹਿਆ ਨਹੀਂ ਦੂਸਰੇ ਦਾ,
ਮਾਲ ਅਸਬਾਬ ਵਿਚ ਘਾਟਾ ਨਿੱਤ ਆਉਂਦਾ।
ਬੱਤੀਆਂ ਦੀ ਚੀਜ਼ ਨੂੰ ਖਰੀਦ ਵਿਚ ਚਾਲ੍ਹੀਆਂ ਦੇ,
ਚਾਲ੍ਹੀਆਂ ਦਾ ਮਾਲ ਵਿਚ ਦਸਾਂ ਦੇ ਫੜਾਉਂਦਾ।
ਨਫੇ ਨੁਕਸਾਨ ਦੀ ਨਾ ਬਾਤ ਨੂੰ ਪਛਾਣਦਾ ਹੈ,
ਜਾਣ ਕੇ ਬਿਗਾਨਾ ਮਾਲ ਖਰਚਦਾ ਤੇ ਖਾਉਂਦਾ।
ਦਿਨਾਂ ਵਿਚ ਹੋ ਗਿਆ ਮਲੰਗ ਭਗਵਾਨ ਸਿੰਘਾ,
ਸਾਰਾ ਅਸਬਾਬ ਬੈਠ ਸਾਹਮਣੇ ਲੁਟਾਉਂਦਾ।

ਦੋ ਚਾਰ ਬਾਰ ਘਰ ਜਾਵੇ ਘੁਮਰੇਟਿਆਂ ਦੇ,
ਸੋਹਣੀ ਬਗੈਰ ਦੇਖੇ ਦਿਲ ਨਹੀਂ ਲੱਗਦਾ।
ਜਦੋਂ ਨਜ਼ਰ ਆਵੇ ਖਾਵੇ ਖਾਣਾ, ਰੱਜ ਕੇ ਤੇ,
ਨਹੀਂ ਵਿਚ ਭਾਂਬੜ ਕਲੇਜੇ ਬਲੇ ਅੱਗ ਦਾ।
ਬਿੰਦ ਝੱਟ ਆਵੇ ਨਾ ਅਰਾਮ ਮੁਗਲੇਟੜੇ ਨੂੰ,
ਦਿਲੋਂ ਜਾਨ ਬੁੱਝ ਕੇ ਉਠਾਇਆ ਖੌਫ਼ ਜੱਗਦਾ।

ਇਸ਼ਕ ਮੁਕਾਮ ਆਣ ਕਰੇ ਭਗਵਾਨ ਸਿੰਘਾ,
ਅਕਲ ਤੇ ਸ਼ਹੂਰ ਜੀਹਦਾ ਸਭ ਦੂਰ ਭੱਗਦਾ।

ਸੋਹਣੀ ਨੂੰ ਉਚਾਟ ਲੱਗੀ ਦੇਖ ਕੇ ਦਲੀਲ ਸਾਰੀ,
ਆਉਂਦੇ ਸੁਦਾਗਰ ਨੂੰ ਪਾਸ ਬਠਲਾਉਂਦੀ।
ਜੇਹੜੀ ਚੀਜ਼ ਮੰਗਦਾ ਦਖਾਉਂਦੀ ਪ੍ਰੇਮ ਨਾਲ,
ਰੱਖਦੀ ਨਾ ਲੱਜ ਕੁਛ ਬਾਪ ਅਤੇ ਮਾਉਂ ਦੀ।
ਰੱਖਦੀ ਖਿਆਲ ਨਾਲ ਹਿੱਤ ਚਿੱਤ ਜਾਣ ਕੇ ਤੇ,
ਰਿਜੇ ਇਜ਼ਤ ਬੇਗ ਦੇ ਹਮੇਸ਼ਾਂ ਰਾਗ ਗਾਉਂਦੀ।
ਇਸ਼ਕ ਮੁਸ਼ਕ ਨਾ ਛੁਪੇਂਦਾ ਭਗਵਾਨ ਸਿੰਘਾ,
ਸੋਹਣੀ ਜਾਨ ਬੁੱਝ ਕੇ ਬਥੇਰਾ ਹੈ ਛੁਪਾਉਂਦੀ।

**'ਜਿਉਂਣਾ ਮੌੜ' ਵਿਚੋਂ :**

## ਜੀਊਣੇ ਦੀ ਧਾਂਕ

ਸਾਰੇ ਘਾਤ ਜਾਣਦਾ ਸੀ ਜੀਉਣਾ ਮੌੜ ਚੋਰੀਆਂ ਦੇ,
ਭੱਜਦਾ ਮਦਾਨ ਵਿੱਚ ਪੌਣ ਦੇ ਸਮਾਨ ਸੀ।
ਕੱਦ ਦਰਮਿਆਨਾ ਤੇ ਦਲੇਰ ਭਾਰੀ ਸ਼ੇਰ ਜੇਹਾ,
ਸਾਵਰਾਂ ਸਾ ਰੰਗ ਚੰਗਾ ਗੱਭਰੂ ਜਵਾਨ ਸੀ।
ਦਿਲ ਦਾ ਧਰੋਹਾ ਨਿਰਮੋਹਾ ਸੀ ਜਹਾਨ ਵਿੱਚੋਂ,
ਮਨ ਮਗਰੂਰ ਭਰਪੂਰ ਜੋ ਗੁਮਾਨ ਸੀ
ਸੱਥ ਵਿੱਚ ਬੈਠਦਾ ਚੁਪਾਤਾ ਭਗਵਾਨ ਸਿੰਘਾ,
ਚੋਰੀਆਂ ਦੇ ਕਾਜ ਵਿਖੇ ਤੀਰ ਜਿਉਂ ਕਮਾਨ ਸੀ।

ਛੋਟੇ ਛੋਟੇ ਮਾਜਰੇ ਮੁਕਾਏ ਜੀਉਣੇ ਧਾੜਵੀ ਨੇ,
ਹੋਈ ਮਸ਼ਹੂਰੀ ਵਿੱਚ ਸਾਰੇ ਸੰਸਾਰ ਦੇ।
ਰੌਲਾ ਪਾਇਆ ਪਾਂਧੀਆਂ ਮੁਸਾਫ਼ਰਾਂ ਨੇ ਜੱਗ ਵਿਚ,
ਨਿੱਤ ਉੱਠ ਪਿੱਟਦੇ ਸੀ ਬਾਣੀਏ ਬਜ਼ਾਰ ਦੇ।
ਢਾਲਾਂ ਬੰਦ ਕੀਤੀਆਂ ਸੀ ਰੱਯਤਾਂ ਨੇ ਖ਼ੌਫ਼ ਨਾਲ,
ਰਾਹੀ ਕੀਤੇ ਬੰਦ ਜੋ ਪਿਆਰੇ ਸੀ ਬਪਾਰ ਦੇ।
ਲੁੱਟ ਲੀਤਾ ਮੁਕਤ ਤਮਾਮ ਭਗਵਾਨ ਸਿੰਘਾ,
ਪਹੁੰਚੀਆਂ ਰਪੋਟਾਂ ਵਿਚ ਆਮ ਸਰਕਾਰ ਦੇ।

ਰਯਤ ਨੇ ਜਾਇਕੇ ਦੁਹਾਈ ਦਿੱਤੀ ਹਾਕਮਾਂ ਨੂੰ,
ਲੁਟ ਖਾਧਾ ਦੇਸ਼ ਇਕ ਹੋਇਆ ਜੀਉਣਾ ਮੌੜ ਹੈ।

ਛੋਟਾ ਵੱਡਾ ਕਰੇ ਨਾ ਮਾਲੂਮ ਕਿਸੇ ਆਦਮੀ ਨੂੰ,
ਜਿੱਥੇ ਆਣ ਪੈਂਦਾ ਓਥੇ ਚਾਨਚਕ ਚੌੜ ਹੈ।
ਦਿਨੇ ਰਾਤ ਲੁੱਟਦਾ, ਨਾ ਮਗਰ ਕੋਈ ਉਠਦਾ ਹੈ,
ਚਾਰ ਹੀ ਚੁਫੇਰੇ ਓਸ ਧਾੜਵੀ ਦੀ ਦੌੜ ਹੈ।
ਦਸ ਨੰਬਰ ਪੂਰਾ ਬਦਮਾਸ਼ ਭਗਵਾਨ ਸਿੰਘਾ,
ਧਾੜਵੀ ਲੁਟੇਰਾ ਦੇਸ ਅੰਦਰ ਰਠੌੜ ਹੈ।

ਕੋਈ ਕਹੇ, ਧਾੜਵੀ ਇਨਾਮੀ ਧਾੜੇ ਮਾਰਦਾ ਹੈ,
ਛੱਡਦਾ ਨਾ ਮੂਲ ਭਾਵੇਂ ਕੰਨਾਂ ਵਿੱਚ ਡੰਡੀਆਂ।
ਕੋਈ ਕਹੇ, ਲੁੱਟਿਆ ਤਮਾਮ ਘਰ ਬਾਰ ਮੇਰਾ,
ਛੱਡਿਆ ਛਦਾਮ ਨਹੀਂ ਪਾਈਆਂ ਚਾਇ ਵੰਡੀਆਂ।
ਕੋਈ ਕਹੇ, ਕੱਪੜੇ ਤਮਾਮ ਮੇਰੇ ਖਸ ਲੀਤੇ,
ਸੀਨੇ ਉੱਤੇ ਖੂਬ ਤਲਵਾਰਾਂ ਤੇਜ ਛੰਡੀਆਂ।
ਮੁਲਕ ਉਜਾੜ ਦਿੱਤਾ ਸਾਰਾ ਭਗਵਾਨ ਸਿੰਘਾ,
ਕੋਈ ਆਖੇ, ਸਾਡੀਆਂ ਬਣਾਈਆਂ ਖੂਬ ਜੰਡੀਆਂ।

# ਕਰਨੈਲ ਸਿੰਘ ਪਾਰਸ

ਤਹਿਸੀਲ ਮੋਗੇ ਦੇ ਪਿੰਡ ਰਾਮੂੰਵਾਲਾ ਨਵਾਂ ਦਾ ਨਿਵਾਸੀ ਗਿੱਲ ਜੱਟ ਕਰਨੈਲ ਸਿੰਘ ਪਾਰਸ ਰੀਕਾਰਡ ਸਮੇਂ ਲੋਕ ਪ੍ਰਿਯ ਹੋਈ ਕਵਿਤਾ ਦਾ ਅੰਤਰ-ਰਾਸ਼ਟਰੀ ਕਵੀਸ਼ਰ-ਕਵੀ ਹੈ। ਜਿਸਦਾ ਸਪੁੱਤਰ ਸ. ਬਲਵੰਤ ਸਿੰਘ ਰਾਮੂੰਵਾਲੀਆ ਭਾਰਤ ਦੀ ਉੱਘੀ ਰਾਜਸੀ ਹਸਤੀ, ਕੇਂਦਰ ਵਿਚ ਕੈਬਨਿਟ ਮੰਤਰੀ ਬਣਨ ਵਾਲਾ ਇਕ ਬੁੱਧੀਜੀਵੀ ਨੇਤਾ ਹੈ। ਕਵੀਸ਼ਰੀ ਦੇ ਖੇਤਰ ਵਿਚ ਇਹ ਪਹਿਲਾ ਕਵੀ ਹੈ ਜੋ ਕਵੀਸ਼ਰੀ ਨੂੰ ਪਿੰਡਾਂ ਦੇ ਅਖਾੜਿਆਂ ਤੇ ਧਰਮ ਸਥਾਨਾਂ ਦੀਆਂ ਸਟੇਜਾਂ ਤੋਂ ਕੱਢ ਕੇ, ਰੀਕਾਰਡਾਂ ਤੱਕ ਲੈ ਗਿਆ। ਬੱਚੇ ਬੱਚੇ ਦੇ ਜ਼ਬਾਨ ਤੇ ਚੜ੍ਹੇ ਰੀਕਾਰਡ ਹੀ ਇਸ ਸੰਗ੍ਰਹਿ ਦਾ ਸ਼ਿੰਗਾਰ ਬਣ ਰਹੇ ਹਨ। ਸੰਨ 1919 ਵਿਚ ਜੰਮਿਆ ਪਾਰਸ ਸਤਿਗੁਰ ਦੀ ਕ੍ਰਿਪਾ ਨਾਲ ਅਜੇ ਤੰਦਰੁਸਤ ਹੈ।

## ਕਿਉਂ ਫੜੀ ਸਿਪਾਹੀਆਂ ਨੇ

ਕਿਉਂ ਪਕੜ ਮਾਸੂਮਾਂ ਨੂੰ, ਨੀਂ ਇਹ ਲਈ ਪੁਲਸੀਏ ਜਾਂਦੇ।
ਤੱਕ ਨੂਰ ਇਲਾਹੀ ਨੂੰ, ਨਿਉਂ ਨਿਉਂ ਪ੍ਰਬਤ ਸੀਸ ਨਿਵਾਂਦੇ।
ਹੈ ਨਾਲ ਹਕੂਮਤ ਦੇ ਇਨ੍ਹਾਂ ਦੀ ਕੀ ਪਈ ਮ੍ਰੋੜੀ।
ਕਿਉਂ ਫੜੀ ਸਿਪਾਹੀਆਂ ਨੇ, ਭੈਣੋਂ ਇਹ ਹੰਸਾਂ ਦੀ ਜੋੜੀ।

... ... ...

ਸਮਝਣ ਵਿਚ ਆਉਂਦੀ ਨਾਂ, ਗਲਤੀ ਕਰ ਬੈਠੇ ਹਨ ਕਾਦੀ।
ਔਹ ਪੂਜਣ ਯੋਗ ਬੁੜ੍ਹੀ, ਹੋਊ ਯਾ ਨਾਨੀ ਜਾਂ ਦਾਦੀ।
ਮਨ ਮੋਹਣੀਆਂ ਰੂਹਾਂ ਤੇ, ਤਰਸ ਨਾਂ ਕਰਦੇ ਹਾਕਮ ਕੋੜ੍ਹੀ।
ਕਿਉਂ ਫੜੀ ਸਿਪਾਹੀਆਂ ਨੇ, ਭੈਣੋਂ ਇਹ ਹੰਸਾਂ ਦੀ ਜੋੜੀ।

... ... ...

ਹਨ ਫੁੱਲ ਬਰਸਾ ਰਹੀਆਂ, ਪਰੀਆਂ ਸੁਰਗਾਂ ਵਿਚੋਂ ਖੜ੍ਹੀਆਂ।
ਧਰਤੀ ਦੇ ਲੋਕਾਂ ਨੇ, ਭੈਣੋਂ ਕਿਉਂ ਜੜ੍ਹੀਆਂ ਹੱਥ ਕੜੀਆਂ।
ਲਗਦੀ ਨਿਰਦੋਸ਼ਾਂ ਦੀ, ਆਯੂ ਦਸ ਸਾਲਾਂ ਤੋਂ ਥੋੜ੍ਹੀ।
ਕਿਉਂ ਫੜੀ ਸਿਪਾਹੀਆਂ ਨੇ, ਭੈਣੋਂ ਇਹ ਹੰਸਾਂ ਦੀ ਜੋੜੀ।

... ... ...

ਲੱਛਮਣ ਤੇ ਰਾਮ ਕੁੜੇ, ਯਾ ਇਹ ਰੂਪ ਬਸੰਤ ਦੋਵੇਂ।
ਮਾਤਾ ਮਤਰੇਈ ਨੇ, ਕੱਢੇ ਘਰੋਂ ਹੋਣਗੇ ਓਵੇਂ।
ਰਹੇ ਕਿਧਰ ਫੁਲੇਰੇ ਜਾ, ਟਹਿਣੀ ਸਣੇਂ ਫੁੱਲਾਂ ਦੇ ਤੋੜੀ।
ਕਿਉਂ ਫੜੀ ਸਿਪਾਹੀਆਂ ਨੇ, ਭੈਣੋਂ ਇਹ ਹੰਸਾਂ ਦੀ ਜੋੜੀ।

... ... ...

ਇਨ੍ਹਾਂ ਦੀ ਜ਼ਿੰਦਗੀ ਦੇ, ਹੋਣੇ ਉਲਝੇ ਤਾਣੇ ਪੇਟੇ।
ਜਾਪਣ ਪਹਿਰਾਵੇ ਤੋਂ, ਵਡੇ ਭਾਗਵਾਨ ਦੇ ਬੇਟੇ।
ਬਾਬਲ ਸ਼ਹਿਜ਼ਾਦਿਆਂ ਦਾ, ਕੋਈ ਹੋਊ ਸੇਠ ਕ੍ਰੋੜੀ।
ਕਿਉਂ ਫੜੀ ਸਿਪਾਹੀਆਂ ਨੇ, ਭੈਣੋਂ ਇਹ ਹੰਸਾਂ ਦੀ ਜੋੜੀ।

... ... ...

ਤੱਕ ਕੇ ਤੇ ਸ਼ਕਲਾਂ ਨੂੰ, ਯੂਸਫ ਡਿਗਦਾ ਬਾਏਂ ਦਹਿਣੇਂ।
ਅੱਖੀਆਂ ਦੀ ਜੋਤ ਅਗੇ, ਜਾਂਦੇ ਸੂਰਜ ਚੰਦ ਗ੍ਰਹਿਣੇਂ।
ਪਾਨਾਂ ਜਿਹੀਆਂ ਬੁੱਲ੍ਹੀਆਂ ਤੇ, ਰਹੀਆਂ ਹੱਸ ਦੀਵਾਲੀ ਲੋਹੜੀ।
ਕਿਉਂ ਫੜੀ ਸਿਪਾਹੀਆਂ ਨੇ, ਭੈਣੋਂ ਇਹ ਹੰਸਾਂ ਦੀ ਜੋੜੀ।

... ... ...

ਫੁੱਲ ਕਿਰਦੇ ਮੂੰਹਾਂ ਚੋਂ, ਦੋਹਾਂ ਦੇ ਦੁਖ ਸੁਖ ਨਹੀਂ ਚੇਤੇ।
ਜ਼ਾਲਮ ਜਮਦੂਤ ਜਿਹੇ, ਸੋਨਾ ਰਲਾ ਦੇਣ ਨਾਂ ਰੇਤੇ !
ਵੱਢ ਲੱਕੜ ਹਾਰਾ ਨਾਂ, ਦੇਵੇ ਕਲਪ ਬ੍ਰਿਛ ਦੀ ਮੋਢ੍ਹੀ।
ਕਿਉਂ ਫੜੀ ਸਿਪਾਹੀਆਂ ਨੇ, ਭੈਣੋਂ ਇਹ ਹੰਸਾਂ ਦੀ ਜੋੜੀ।

... ... ...

ਵੱਸ ਪੈਗੇ ਦੈਂਤਾਂ ਦੇ, ਸਨ ਇਹ ਦੇਵਤਿਆਂ ਦੇ ਗੋਤੀ।
ਚੰਦਨ ਚੁਰ ਬਾਲਣ ਨਾ, ਖੇਹ ਵਿੱਚ ਦੱਬ ਦੇਣ ਨਾ ਮੋਤੀ।
ਵੱਲ ਗੰਦੇ ਨਾਲੇ ਦੀ, ਕੁੱਪੇ ਜਾਣ ਘਿਉ ਦੇ ਰੋੜ੍ਹੀ।
ਕਿਉਂ ਫੜੀ ਸਿਪਾਹੀਆਂ ਨੇ, ਭੈਣੋਂ ਇਹ ਹੰਸਾਂ ਦੀ ਜੋੜੀ।

... ... ...

ਕਿਹਾ ਮੁਸਲਮ ਬੇਟੀ ਨੇ, ਹਨ ਇਹ ਹਸਨ ਹੁਸੈਨ ਅਸਾਡੇ।
ਪੈ ਵੈਰ ਯਜ਼ੀਦੀਆਂ ਨੇ, ਮਾਰੇ ਦੇ ਕੇ ਦੁਖੜੇ ਡਾਢੇ।
ਹੈਦਰ ਦੇ ਬੇਟਿਆਂ ਦੀ, ਜ਼ਾਲਮ ਲੋਕਾਂ ਰੱਤ ਨਚੋੜੀ।
ਕਿਉਂ ਫੜੀ ਸਿਪਾਹੀਆਂ ਨੇ, ਭੈਣੋਂ ਇਹ ਹੰਸਾਂ ਦੀ ਜੋੜੀ।

... ... ...

ਆਪਣੀਆਂ ਅੱਖਾਂ ਚੋਂ, ਹੰਝੂ ਮੱਲੋ ਮੱਲੀਂ ਕਿਰਦੇ।
ਬਾਹਰੋਂ ਅੰਗ ਥਿੜਕ ਰਹੇ, ਅੰਦਰੋਂ ਕੰਬੀ ਜਾਂਦੇ ਹਿਰਦੇ।
ਪ੍ਰਵਾਰਕ ਡਾਰ ਵਿਚੋਂ, ਜਾਂਦੇ ਹੀਰੇ ਹਰਨ ਵਿਛੋੜੀ।
ਕਿਉਂ ਫੜੀ ਸਿਪਾਹੀਆਂ ਨੇ, ਭੈਣੋਂ ਇਹ ਹੰਸਾਂ ਦੀ ਜੋੜੀ।

## ਜੱਗ ਜੰਕਸ਼ਨ ਰੇਲਾਂ ਦਾ, ਗੱਡੀ ਇਕ ਆਵੇ ਇਕ ਜਾਵੇ

ਰੇਲ ਸੰਗ ਕਾਫ਼ਲੇ ਦੇ, ਛੇਤੀ ਬੰਨ੍ਹ ਬਿਸਤਰਾ ਕਾਫ਼ਿਰ।
ਕਈ ਪਹਿਲੀਂ ਡਾਕ ਚੜ੍ਹੇ, ਬਾਕੀ ਟਿਕਟਾਂ ਲੈਣ ਮੁਸਾਫ਼ਿਰ।
ਹੈ ਸਿਗਨਲ ਹੋਇਆ ਵਾ, ਗਾਰਡ ਵਿਸਲਾਂ ਪਿਆ ਵਜਾਵੇ।
ਜੱਗ ਜੰਕਸ਼ਨ ਰੇਲਾਂ ਦਾ, ਗੱਡੀ ਇਕ ਆਵੇ ਇਕ ਜਾਵੇ।

ਘਰ ਨੂੰਹ ਨੇ ਸਾਂਭ ਲਿਆ, ਟੁਰਗੀ ਧੀ ਝਾੜ ਕੇ ਪੱਲੇ।
ਪੋਤੇ ਨੇ ਜਨਮ ਲਿਆ, ਬਾਬਾ ਸਿਵਿਆਂ ਦੇ ਵੱਲ ਚੱਲੇ।
ਕਿਤੇ ਜ਼ੋਰ ਮਕਾਣਾਂ ਦਾ, ਕਿਧਰੇ ਹੈ ਵਿਆਹ ਤੇ ਮੁਕਾਲਵੇ।
ਜੱਗ ਜੰਕਸ਼ਨ ਰੇਲਾਂ ਦਾ, ਗੱਡੀ ਇਕ ਆਵੇ ਇਕ ਜਾਵੇ।

ਚੰਦ ਸੂਰਜ ਦਿਨ ਰਾਤੀਂ, ਭੱਜੇ ਫਿਰਦੇ ਅੱਗੜ ਪਛਾੜੀ।
ਰੁੱਤ ਬਦਲ ਬਦਲ ਆਵੇ, ਬੀਜਣ ਸਾਉਣੀ ਵੱਢਣ ਹਾੜੀ।
ਪਿੜ ਮਾਲਕ ਸਾਂਭਣ ਆ, ਪੱਲੇ ਤੁਰਨ ਝਾੜ ਕੇ ਲਾਵੇ।
ਜੱਗ ਜੰਕਸ਼ਨ ਰੇਲਾਂ ਦਾ, ਗੱਡੀ ਇਕ ਆਵੇ ਇਕ ਜਾਵੇ।

ਦਿਨ ਪਹਿਰ ਅਤੇ ਘੜੀਆਂ, ਗੁਜ਼ਰਨ ਸਾਲ ਮਹੀਨੇ ਸਦੀਆਂ।
ਸੱਪ ਵਾਙੂ ਮੇਲ੍ਹਦੀਆਂ, ਅਠਾਂਹ ਨੂੰ ਵਗਣ ਜੁਗਾਂ ਤੋਂ ਨਦੀਆਂ।
ਸ਼ਮ੍ਹਾਂ ਦਾ ਦਰਿਆ ਦੀ ਹੈ, ਐਧਰੋਂ ਪੱਟੇ ਔਧਰ ਲਾਵੇ।
ਜੱਗ ਜੰਕਸ਼ਨ ਰੇਲਾਂ ਦਾ, ਗੱਡੀ ਇਕ ਆਵੇ ਇਕ ਜਾਵੇ।

ਧੁੱਪ ਛਾਂ ਗਰਮੀ ਸਰਦੀ, ਆਵਣ ਪੱਤ ਝੜ ਬਾਅਦ ਬਹਾਰਾਂ।
ਵਿਚ ਖੁਲ੍ਹੇ ਅਕਾਸ਼ਾਂ ਦੇ, ਪੰਛੀ ਉਡ ਗਏ ਬੰਨ੍ਹ ਬੰਨ੍ਹ ਡਾਰਾਂ।
ਲੱਖ ਕੋਇਲਾਂ ਕੂਕ ਗਈਆਂ, ਬੁਲ ਬੁਲ ਗੀਤ ਗ਼ਮਾਂ ਦੇ ਗਾਵੇ।
ਜੱਗ ਜੰਕਸ਼ਨ ਰੇਲਾਂ ਦਾ, ਗੱਡੀ ਇਕ ਆਵੇ ਇਕ ਜਾਵੇ।

ਘਰੀਂ ਕਾਨ੍ਹ ਗੋਪੀਆਂ ਦੇ, ਖਾਂਦਾ ਰਿਹਾ ਚੋਰੀਓਂ ਮੱਖਣ।
ਨਿੱਤ ਨਵੀਂ ਹਵਾ ਵਗਦੀ, ਉਤਰ ਪੂਰਬ ਪੱਛਮ ਦੱਖਣ।
ਵਗੀ ਰਾਵਣ ਵਰਗਿਆਂ ਤੇ, ਬੱਧਾ ਕਾਲ ਜਿਨ੍ਹਾਂ ਨੇ ਪਾਵੇ।
ਜੱਗ ਜੰਕਸ਼ਨ ਰੇਲਾਂ ਦਾ, ਗੱਡੀ ਇਕ ਆਵੇ ਇਕ ਜਾਵੇ।

ਰਫ਼ਤਾਰ ਜ਼ਮਾਨੇ ਦੀ, ਕਰਿਆਂ ਤੇਜ਼ ਨਾ ਹੋਵੇ ਢਿੱਲੀ।
ਕਈ ਰਾਜੇ ਬਹਿ ਬਹਿ ਗਏ, ਓਥੇ ਦੀ ਓਥੇ ਹੈ ਦਿੱਲੀ।
ਗਏ ਲੁੱਟ ਵਿਚਾਰੀ ਨੂੰ, ਨਾਦਰ ਸ਼ਾਹ ਵਰਗੇ ਕਰ ਧਾਵੇ।
ਜੱਗ ਜੰਕਸ਼ਨ ਰੇਲਾਂ ਦਾ, ਗੱਡੀ ਇਕ ਆਵੇ ਇਕ ਜਾਵੇ।

ਲੱਖ ਪੰਛੀ ਬਹਿ ਉਡਗੇ, ਬੁੱਢੇ ਬੋਹੜ ਬ੍ਰਿਛ ਦੇ ਉੱਤੇ।
ਸਨ ਜੇਤੂ ਦੁਨੀਆਂ ਦੇ, ਲੱਖ ਸਿਕੰਦਰ ਕਬਰੀਂ ਸੁੱਤੇ।
ਛੱਡ ਧੁਖਦੀਆਂ ਧੂਖੜੀਆਂ, ਲਦਗੇ ਅਰਬਾਂ ਗੋਰਖ ਬਾਵੇ।
ਜੱਗ ਜੰਕਸ਼ਨ ਰੇਲਾਂ ਦਾ, ਗੱਡੀ ਇਕ ਆਵੇ ਇਕ ਜਾਵੇ।

ਲੱਖ ਉੱਸਰ ਉੱਸਰ ਢਹਿ ਗਏ, ਮੰਦ੍ਰ ਗਗਨ ਮੰਡਲ ਨੂੰ ਚੁੰਮਣ।
ਕਿਤੇ ਘੂੰ ਘੂੰ ਕਾਰਾਂ ਦੀ, ਟਾਂਗੇ ਰਿਕਸ਼ੇ ਬੱਸਾਂ ਘੁੰਮਣ।
ਬੱਸ ਏਸ ਕਚਹਿਰੀ ਚੋਂ, ਟੁਰਗੀ ਕੁੱਲ ਹਾਰ ਕੇ ਦਾਵ੍ਹੇ।
ਜੱਗ ਜੰਕਸ਼ਨ ਰੇਲਾਂ ਦਾ, ਗੱਡੀ ਇਕ ਆਵੇ ਇਕ ਜਾਵੇ।

ਚੰਦ ਤੇ ਰਣਜੀਤ ਹੋਰਾਂ, ਨਿੱਤ ਨਾ ਗਾਉਣੇ ਛੰਦ ਇਕੱਠਿਆਂ।
ਕਰਨੈਲ ਕਵੀਸ਼ਰ ਨੇਂ, ਕਿਧਰੇ ਲੁਕ ਨਾਂ ਜਾਣਾ ਨੱਠਿਆਂ।
ਵਾਂਙੂ ਇੱਲ੍ਹ ਭੁੱਖੀ ਦੇ, ਲੈਂਦੀ ਫਿਰਦੀ ਮੌਤ ਕਲਾਵੇ।
ਜੱਗ ਜੰਕਸ਼ਨ ਰੇਲਾਂ ਦਾ, ਗੱਡੀ ਇਕ ਆਵੇ ਇਕ ਜਾਵੇ।

# ਪੰਡਿਤ ਬੀਰਬਲ ਘੱਲ ਕਲਾਂ

ਪੰਡਿਤ ਬੀਰਬਲ, ਡੀਠ-ਵਰਨੀ ਕਵੀ, ਸੁਆਮੀ ਪੂਰਨਾ ਨੰਦ (ਲੇਖਕ "ਅਠੋਤਰੀ ਮਾਲਾ" ਤੇ "ਅੱਖੀਆਂ ਦਾ ਕਸੂਰ", ਭੂਗੋਲ ਦੇ ਕਬਿੱਤ ਲਿਖਣ ਵਾਲੇ) ਉੱਘੇ ਕਵੀਸ਼ਰ ਦਾ ਸ਼ਾਗਿਰਦ ਸੀ। ਜਿੱਥੇ ਪੂਰਨਾ ਨੰਦ ਘੱਲ ਕਲਾਂ ਆਪਣੇ ਇਲਾਕੇ ਵਿਚ ਪ੍ਰਸਿੱਧ ਸੀ ਉਸੇ ਤਰ੍ਹਾਂ ਉਸਦਾ ਸ਼ਾਗਿਰਦ ਪੰਡਿਤ ਬੀਰਬਲ ਵੀ ਪ੍ਰਸਿੱਧੀ-ਪ੍ਰਾਪਤ ਸੀ। ਉਸਨੇ ਬਹੁਤ ਕਾਵਿ ਰਚਨਾ ਕੀਤੀ ਸੀ, ਜਿਸ ਵਿੱਚੋਂ ਉੱਘੀ ਰਚਨਾ "ਭਾਨੀਮਾਰਾਂ ਦੀ ਕਰਤੂਤ" ਏਥੇ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ।

## ਭਾਨੀਮਾਰਾਂ ਦੀ ਕਰਤੂਤ

### ਦੋਹਿਰਾ

ਜੋ ਜੋ ਭਾਨੀ ਮਾਰਦੇ, ਸੁਣੋਂ ਉਨ੍ਹਾਂ ਦਾ ਹਾਲ।
ਆਦਤ ਪੈ ਜੇ ਜਿਨ੍ਹਾਂ ਕੋ, ਨਿਭੂ ਸਿਰਾਂ ਦੇ ਨਾਲ।

### ਕੋਰੜਾ ਛੰਦ

ਇੱਕ ਪਿੰਡ ਜਾ ਕੇ ਨਾਈ, ਲੱਗਾ ਕਰਨ ਸਗਾਈ,
ਕਿਸੇ ਪੁੱਛ ਬੈਠਾ ਭਾਈ, 'ਕੇਹਾ ਕੁ ਗੁਜ਼ਾਰਾ ਹੈ ?
ਕੰਮ ਮੈਨੂੰ ਉਨ੍ਹਾਂ ਦਾ ਸੁਣਾ ਦੇ ਸਾਰਾ ਹੈ।'

'ਵਿਚ ਸਭ ਕੁਝ ਘਰ ਦੇ, ਸਾਕ ਜਲਦੀ ਤੂੰ ਕਰਦੇ,
ਊਂ ਤਾਂ ਚੂਹੇ ਭੁੱਖੇ ਮਰਦੇ, ਹੈ ਨੀ ਆਟਾ-ਕੋਟਾ ਹੈ।
ਊਂ ਤਾਂ ਕੰਮ ਮੁੰਡੇ ਦਾ ਬਹੁਤ ਮੋਟਾ ਹੈ।'

'ਇਹ ਤਾਂ ਸੁਣ ਲਿਆ ਹੱਛਾ, ਘਰ ਪੱਕਾ ਹੈ ਕਿ ਕੱਚਾ ?
ਇਹ ਬਚਨ ਕਹੀਂ ਸੱਚਾ, ਕਿਤੇ ਫਸ ਜਾਈਏ ਨਾ।
ਵੇਖੀਂ ਉਏ ਭਰਾਵਾ ਪਿੱਛੋਂ ਪੱਛੋਤਾਈਏ ਨਾ।'

'ਬੱਧਾ ਕਾਨਿਆਂ ਦਾ ਟੱਪ, ਵਿਚ ਕਿਰਲੀਆਂ ਤੇ ਸੱਪ,
ਚੋਵੇ ਮੀਂਹ ਲੱਪੋ-ਲੱਪ, ਕੰਮ ਇਹ ਕਲੋਟਾ ਹੈ।
ਊਂ ਤਾਂ ਕੰਮ ਮੁੰਡੇ ਦਾ ਬਹੁਤ ਮੋਟਾ ਹੈ।'

'ਇਕ ਹੋਰ ਸਵਾਲ ਮੇਰਾ, ਸੁਣਿਆ ਮਾਲ ਹੈ ਬਥੇਰਾ,
ਕੀ ਕੀ ਉਨ੍ਹਾਂ ਦੇ ਲਵੇਰਾ, ਵੀਰਨਾ ਬਤਾਈਂ ਓਏ।
ਕਿੰਨੀਆਂ ਕੁ ਸੂਈਆਂ, ਮੱਝੀਆਂ ਤੇ ਗਾਈਂ ਓਏ ?'

'ਸੂਈਆਂ ਕੁੱਤੀਆਂ ਨੇ ਦੋ ਕੁ, ਲੱਸੀ ਲੈ ਕੇ ਜਾਂਦੇ ਲੋਕ,
ਇਕ ਬੱਕਰੀ ਤੇ ਬੋਕ, ਲਿੱਸਾ ਜਿਹਾ ਝੋਟਾ ਹੈ।
ਊਂ ਤਾਂ ਕੰਮ ਮੁੰਡੇ ਦਾ ਬਥੇਰਾ ਮੋਟਾ ਹੈ।'

'ਮੁੰਡਾ ਕਿੰਨਾ ਕੁ ਸ਼ੁਕੀਨ, ਕੋਲੇ ਕਿੰਨੀ ਕੁ ਜ਼ਮੀਨ ?
ਮੈਨੂੰ ਤੇਰੇ ਤੇ ਯਕੀਨ, ਦਸਦੇ ਤੂੰ ਸਾਰ ਨੂੰ।
ਨਾਲੇ ਮੁੰਡਾ ਕਰਦਾ ਕੀ ਕੰਮ ਕਾਰ ਨੂੰ ?'

'ਮੁੰਡਾ ਮੁੱਢ ਤੋਂ ਕੰਗਾਲ, ਰਲੇ ਸੀਰੀ ਲੋਕਾਂ ਨਾਲ,
ਪੈਲੀ ਹੈਨੀਗੀ ਕਨਾਲ, ਧਨ ਦਾ ਵੀ ਟੋਟਾ ਹੈ।
ਊਂ ਤਾਂ ਕੰਮ ਮੁੰਡੇ ਦਾ ਬਹੁਤ ਮੋਟਾ ਹੈ।'

'ਇਕ ਹੋਰ ਮੇਰਾ ਬਿਆਨ, ਸੁਣ ਕਰਕੇ ਧਿਆਨ,
ਹੋਰ ਘਰ ਦਾ ਸਮਾਨ, ਭਾਂਡੇ ਟੀਂਡੇ ਦੱਸ ਜੀ।
ਡੋਬ ਦੇ ਚਾਹੇ ਤਾਰ ਦੇ, ਹੈ ਤੇਰੇ ਵੱਸ ਜੀ।'

'ਰੱਖੇ ਮਿੱਟੀ ਦੇ ਪਿਆਲੇ, ਰੋਟੀ ਉਨ੍ਹਾਂ ਵਿਚ ਖਾ ਲੇ,
ਲੀੜਾ ਦੇ ਦਏ ਕੋਈ ਤਾਂ ਪਾ ਲੈ, ਨਹੀਂ ਕੱਲਾ ਹੀ ਲੰਗੋਟਾ ਹੈ।
ਊਂ ਤਾਂ ਕੰਮ ਮੁੰਡੇ ਦਾ ਬਹੁਤ ਮੋਟਾ ਹੈ।'

'ਅਜੇ ਮੁੰਡਾ ਹੈ ਮੈਂ ਜੋਣ੍ਹਾ, ਤੈਨੂੰ ਪਤਾ ਸਾਰਾ ਹੋਣਾ,
ਮੁੰਡਾ ਕਿੰਨਾ ਕੁ ਹੈ ਸੋਹਣਾ, ਤੇ ਉਮਰ ਕਿੰਨੀ ਐ ?
ਸੱਚੋ ਸੱਚ ਬਾਤ ਨੂੰ ਬਤਾ ਦੇ ਜਿੰਨੀ ਐਂ।'

'ਸੁਹਣਾ ਪੁੱਜ ਕੇ ਤੇ ਮੁੰਡਾ, ਅੱਖਾਂ ਵਿਚ ਫੋਲੇ, ਨੱਕ ਕੁੰਢਾ,
ਲੱਤ ਭੱਜੀ ਬਾਹੋਂ ਟੁੰਡਾ, ਲੈ ਕੇ ਤੁਰੇ ਸੋਟਾ ਹੈ।
ਊਂ ਤਾਂ ਕੰਮ ਮੁੰਡੇ ਦਾ ਬਹੁਤ ਮੋਟਾ ਹੈ।'

'ਇਕ ਹੋਰ ਗੱਲ ਕੈਹਨੂੰ, ਸਾਰਾ ਪਤਾ ਹੋਣਾ ਤੈਨੂੰ,
ਕਿੰਨੇ ਭਾਈ ਦੱਸ ਮੈਨੂੰ, ਕਿੱਥੇ ਕਿੱਥੇ ਵਿਆਇ ਹੈ ?
ਕਿੱਥੋਂ ਕਿੱਥੋਂ ਸਾਕ ਤਾਂ ਉਨ੍ਹਾਂ ਨੂੰ ਆਇ ਹੈ ?'

'ਪੰਜ ਭਾਈ, ਪੰਜੇ ਛੜੇ, ਚਾਰ ਜੇਹਲ ਵਿੱਚ ਰਹਿੰਦੇ ਅੜੇ,
ਹੈ ਉਹ ਚਾਰੇ ਏਹ ਤੋਂ ਬੜੇ, ਏਹ ਚੋਹਾਂ ਤੋਂ ਛੋਟਾ ਹੈ।
ਊਂ ਤਾਂ ਕੰਮ ਮੁੰਡੇ ਦਾ ਬਹੁਤ ਮੋਟਾ ਹੈ।'

'ਬੀਰਬਲਾ' ਕਰ ਬੰਦ, ਕਿਉਂ ਵਧਾਉਣਾ ਐਵੇਂ ਛੰਦ,
ਕੁੜੀ ਲੁੱਟੂਗੀ ਅਨੰਦ, ਤਾਂ ਉਮਰ ਸਾਰੀ ਹੈ।
ਦੇਊ ਤੈਨੂੰ ਅਸੀਸਾਂ, ਕੰਨਿਆ ਵਿਚਾਰੀ ਹੈ।

ਜੇ ਕੋਈ ਪਰੌਣਾ ਆਉਂਦੈ, ਦਾਲ ਛੋਲਿਆਂ ਦੀ ਬਣਾਉਂਦਾ,
ਮਿਰਚ ਸਾਬਤ ਹੀ ਪਾਉਂਦਾ, ਹੈਨੀ ਕੂੰਡੀ-ਘੋਟਾ ਹੈ।
ਊਂ ਤਾਂ ਕੰਮ ਮੁੰਡੇ ਦਾ ਬਹੁਤ ਮੋਟਾ ਹੈ।'

## ॥ ਕਬਿੱਤ ॥

ਢਾਡੀਓ ਕਵੀਸ਼ਰੋ ਤੇ ਵਾਜੇ ਨਾਲ ਗਾਉਣ ਵਾਲਿਓ
ਕਹਿਨਾਂ ਹਾਂ ਮੈਂ ਓਸ ਨੂੰ ਜੋ ਛੰਦ ਮੇਰੇ ਲਾਂਵਦਾ।
ਫੁਟਕਲ ਛੰਦਾਂ ਪ੍ਰਸੰਗਾਂ ਵਿਚ ਮੇਰਿਆਂ ਦੇ
ਜੇਹੜਾ ਰਾਗੀ ਢਾਡੀ ਨਾਮ ਆਪਦਾ ਹੈ ਪਾਂਵਦਾ।
ਆਪਦੇ ਪਤੀ ਦਾ ਨਾਮ ਲੈਂਦੀਆਂ ਜ਼ਨਾਨੀਆਂ ਨੀ
ਓਹਨਾਂ ਵਾਂਗੂੰ ਓਹ ਵੀ ਮੇਰੀ ਰੰਨ ਹੈ ਕਹਾਂਵਦਾ।
ਮੇਰੀ ਕਵਿਤਾ ਦੇ ਵਿਚ ਨਾਮ ਪਾਊ ਆਪਦਾ ਜੋ
ਹੋਊ ਬੀਰਬਲਾ ਓ ਤਾਂ ਪੁਤਰ ਹਰਾਮ ਦਾ।

ਜ਼ਿਲ੍ਹਾ ਹੈ ਫੀਰੋਜ਼ਪੁਰ, ਮੋਗੇ ਦੀ ਤਹਿਸੀਲ ਜਾਣੋ,
ਡਾਕਖ਼ਾਨਾ ਖ਼ਾਸ ਮੇਰਾ ਪਿੰਡ ਵੱਡੇ ਘੱਲ ਜੀ।
ਗੁਰੂ ਹੈ ਪੂਰਾ ਨੰਦ ਦਸੇ ਜਿਸ ਨੇ ਬਨਾਉਣੇ ਛੰਦ
ਜਿਸਦੀ ਬਗੀਚੀ ਪਿੰਡ ਲਾਗੇ ਲਹਿੰਦੇ ਵੱਲ ਜੀ।
ਗਰਮੀਆਂ ਦੀ ਰੁਤ ਵਿਚ ਸ਼ਿਮਲਾ ਵੀ ਮਾਤ ਹੁੰਦਾ
ਨਾਲੇ ਵਧ ਬਰਫੋਂ ਖੂਹੀ ਦਾ ਠੰਡਾ ਜਲ ਜੀ।
ਬ੍ਰਾਹਮਣਾਂ ਦੇ ਘਰ ਦਾ ਜਨਮ ਮੇਰਾ ਖਾਲਸਾ ਜੀ
ਤਾਹੀਏਂ ਨਾਮ ਮੇਰਾ ਹੈ ਪੰਡਤ ਬੀਰਬਲ ਜੀ।

# ਜਾਂਭੋ ਸ਼ਿਸ਼ - ਵੀਲਹੋ ਜੀ

ਗੁਰੂ ਜਾਂਭੇਸ਼ਵਰ ਜੀ ਦਾ ਜਨਮ 1508 ਬਿ. ਅਰਥਾਤ 1451 ਈਸਵੀ ਨੂੰ ਹੋਇਆ। ਬਚਪਨ ਦੇ ਸੱਤ ਸਾਲ ਆਪ ਮੌਨ ਹੀ ਰਹੇ। ਉਪਰੰਤ 27 ਸਾਲ ਦੀ ਉਮਰ ਤਕ ਗਊਆਂ ਚਾਰੀਆਂ। ਇਸ ਗਊ ਚਰਾਉਣ ਦੇ ਸਮੇਂ ਆਪ ਨੇ ਅਨੇਕਾਂ ਹੀ ਕੌਤਕ ਕੀਤੇ। ਆਪ ਜੀ ਨੇ ਬਿਸ਼ਨੋਈ ਧਰਮ ਦੀ ਨੀਂਹ ਰੱਖੀ। ਕੱਤਕ ਦੀ ਅਸ਼ਟਮੀ ਨੂੰ ਕਲਸ਼ ਦੀ ਸਥਾਪਨਾ ਕਰਕੇ ਆਪਣੇ ਅਨੁਯਾਈਆਂ ਨੂੰ ਅਮ੍ਰਿਤ ਪਿਆਇਆ ਅਤੇ ਇਨ੍ਹਾਂ ਨਿਯਮਾਂ ਤੇ ਚੱਲਣ ਦੀ ਪ੍ਰੇਰਣਾ ਦਿੱਤੀ। ਆਪ ਨੇ 1593 ਬਿਕਰਮੀ ਨੂੰ 85 ਸਾਲ ਦੀ ਆਯੂ ਭੋਗ ਕੇ ਇਸ ਸੰਸਾਰ ਨੂੰ ਅਲਵਿਦਾ ਆਖ ਦਿਤੀ। ਆਪ ਜੀ ਦੇ 120 ਸ਼ਬਦ ਦੋ ਸੇਵਕਾਂ ਨੇ ਲਿੱਪੀਬੱਧ ਕੀਤੇ ਹਨ ਜੋ ਉਨ੍ਹਾਂ ਦੀ ਪਾਵਨ ਪੋਥੀ ਵਿਚ ਦਰਜ ਹਨ। ਆਪ ਜੀ ਦੇ ਮੁੱਖ ਅਸੂਲ ਜੋ 29 ਹਨ—ਜਿਸਦੇ ਆਧਾਰ ਤੇ ਬੀਸ ਅਤੇ ਨੌਂ ਤੋਂ ਬਿਸ਼ਨੌਈ ਸ਼ਬਦ ਬਣਿਆ ਹੈ, ਇਥੇ ਦਿੱਤੇ ਜਾਂਦੇ ਹਨ।

## ਜਾਂਭੋ ਜੀ ਦੇ ਬੀਸ ਨੌਂ ਨਿਯਮ

ਤੀਸ ਦਿਨ ਸੂਤਕ, ਪਾਂਚ ਰਿਤੂਵੰਤੀ ਨਿਆਰੋ।
ਸੇਰੋਂ ਕਰੋ ਸਨਾਨ, ਸ਼ੀਲ ਸੰਤੋਸ਼ ਸੁਚੀ ਪਿਆਰੋ।
ਦਿਵਕਾਲ ਸੰਧਿਆ ਕਰੋ, ਸਾਂਝ ਆਰਤੀ ਗੁਣ ਗਾਵੋ।
ਹੋਮ ਹਿਤ ਚਿਤ ਪ੍ਰੀਤ ਸੂੰ ਹੋਇ, ਬਾਸ ਬੈਕੁੰਠਾ ਪਾਵੋ।
ਪਾਣੀ ਬਾਣੀ ਈਧਨੀ, ਇਤਨਾ ਲੀਜੋ ਛਾਣ।
ਖਿਮਾ ਦਯਾ ਹਿਰਦੇ ਧਰੋ, ਗੁਰੂ ਬਤਾਓ ਜਾਣ।
ਚੋਰੀ ਨਿੰਦਾ ਝੂਠ ਬਰਜਿਓ, ਬਾਦ ਨਾ ਕਰਿਓ ਕੋਇ।
ਅਮਸਿਆ ਕੋ ਵਰਤ ਰਾਖਿਓ, ਭਜਨ ਵਿਸ਼ਣੂ ਬਤਾਯੋ ਜੋਇ।

ਕਰੇ ਰਸੋਈ ਹਾਥ ਸੂੰ, ਆਨ ਸੂੰ ਪੱਲਾ ਨਾ ਲਾਵੈ।
ਅਮਰ ਰਖਾਵੈ ਠਾਠ, ਵੈਲ ਬਧਿਆ ਨ ਕਰਾਵੈ।
ਜੀਵ ਦਯਾ ਪਾਲਣੀ, ਰੂੰਖ ਲੀਲਾ ਨਹੀਂ ਘਾਵੈ।
ਅਜਰ ਜਰੇ ਜੀਵਤ ਮਰੇ, ਵੈਵਾਸ ਸਵਰਗ ਹੀ ਪਾਵੈ।

ਅਮਲ ਤਮਾਕੂ ਭਾਂਗ, ਮਧ ਮਾਸ ਸੂੰ ਦੂਰ ਭਾਗੈ।
ਲੀਲ ਨਾ ਲਾਵੈ ਅੰਗ, ਦੇਖਤ ਦੂਰ ਹੀ ਤਿਆਗੈ।
ਉੱਨਤੀਸ ਧਰਮ ਕੀ ਆਂਖੜੀ ਹਿਰਦੇ ਧਰਯੋ ਜੋਇ।
ਜਾਂਭੇ ਜੀ ਕਿਰਪਾ ਕਰੀ, ਨਾਮ ਬਿਸਨੋਈ ਹੋਇ।

ਆਪ ਜੀ ਸਥਾਨ ਦੇ ਸੰਤ ਵੀਲਹੋ ਜੀ ਸੰਮਤ 1611 ਵਿਚ ਬਿਰਾਜੇ। ਜਿਨ੍ਹਾਂ ਨੇ ਬਹੁਤ ਬਾਣੀ ਲਿਖੀ ਹੈ। ਬਾਗੜੀ ਬੋਲੀ ਦੀ ਉਦਾਹਰਣ ਦੇਣ ਹਿਤ ਉਨ੍ਹਾਂ ਵਿਚੋਂ ਇਕ ਕਥਾ "ਕਰਮਾ ਅਤੇ ਗੌਰਾਂ ਦੇ ਬਲੀਦਾਨ" ਦੀ ਇਥੇ ਪ੍ਰਸਤੁਤ ਕੀਤੀ ਜਾ ਰਹੀ ਹੈ।

ਕਰਮਣਿ ਚੁਲਣੋ ਇਸ ਸੰਸਾਰ, ਸੰਭਲ ਕਰ ਕਰ ਚਾਲੀਏ।
ਜੀਵੜਾਨੇ ਜੋਖੋ ਹੋਇ, ਸੋਈ ਔ ਡਰ ਪਾਲੀਏ।
ਪਾਲੀਏ ਸੋ ਡਰ ਚੇਲ ਅਵਸਰ, ਰਾਖ ਮਨ ਅਮਰਾਪੁਰੀ।
ਕਰੋ ਸਾਰੀ ਗੁਰ ਫੁਰਮਾਈ, ਚੇਤ ਕਰ ਕਰਣੀ ਖਰੀ।
ਮਾਨ ਆਣ ਪਿਛਾਣ ਸਤਿਗੁਰ, ਪਾਪ ਸੇ ਮਨ ਪਾਲੀਏ।
ਚੇਤਣਾ ਸੰਸਾਰ ਕਰਮਣਿ, ਸੰਭਲ ਕਰ ਕਰ ਚਾਲੀਏ।1।

ਕਰਮਣਿ ਜਪੇ ਵਿਸ਼ਣੂ ਕੋ ਨਾਮ, ਜਗਤ ਗੁਰੂ ਮਨ ਮੇਂ ਰਹੇ।
ਭਗਤੀ ਤਣਾ ਨ ਮੇਲੇ ਮਾਣ, ਹੀਣੋ ਵੈਣ ਨਾ ਕਹੇ।
ਵੈਣ ਹੀਣੋ ਨਾ ਕਹੇ ਕਰਮਾ, ਰਹੀ ਸ਼ਿਰ ਕਧ ਮਾਂਡਿਓ।
ਸਾਮ ਰਣ ਸੰਗਰਾਮ ਹੂਣੋ, ਮਰਨੇ ਕੋ ਬੀੜੋ ਲਿਯੋ।
ਮੈਲ ਮਾਯਾਜਾਨ ਚਾਲੀ, ਰਾਖ ਤਾਗੋ ਪਥ ਕੋ।
ਸਵਰਗ ਸਾਮੈ ਪਾਂਵ ਪਰਠੈ, ਜਪੈ ਨਾਮ ਵਿਸ਼ਣੂ ਕੋ।2।

ਕਰਮਣਿ ਚਲਤੀ ਸਿਵਰਯੋ, ਸਯਾਮ ਸਰੀਰ ਸਤ ਘਣੋ।
ਕਰਮਣਿ ਗੋਰਾਂ ਲਿਵੀ ਬੁਲਾਇ, ਓ ਅਵਸਰ ਛੈ ਆਪਣੋ।
ਆਪਣੋ ਅਵਸਰ ਰਾਮ ਗੌਰਾਂ, ਲਿਖੀ ਕਲਮ ਸੋਂ ਨ ਮਿਟੈ।
ਜਾਇ ਚੌਹਟੈ ਸ਼ੀਸ਼ ਮਾਂਡਯੋ, ਲਿਖੀ ਸਿਆਹੀ ਨਾ ਮਿਟੈ।
ਬਾਹਿ ਤੇਗ ਸਮਾਂਹਿ ਆਂਸੂ, ਹੈ ਹੈਕਾਰੋ ਬਰਤਿਯੋ॥
ਧੰਨ ਤੇਰੋ ਧਿਆਨ ਕਰਮਾ, ਸੀਝਤੀ ਸਾਕੇ ਕਿਯੋ॥3॥

ਗੁਰੂ ਫੁਰਮਾਈ ਖਾਂਡਾ ਧਾਰ, ਅਵਸਰ ਆਪੋ ਸਾਰਿਯੇ।
ਆਪਣ ਜਿਵੜੀ ਕਬੂਲ, ਪਰ ਜੀਵ ਯੂੰ ਉਬਾਰਿਯੇ।
ਉਬਾਰਿਯੇ ਜੀਵ ਔਰ ਜੀਵ ਕਾਲੈ, ਅਸੁਰਾਂ ਖੋਟੇ ਹਿਯੇ।

ਰੂੰਖਾ ਊਪਰ ਮਰਨ ਧਾਰਯੋ, ਕੀਜੈ ਜਿਉਂ ਕਰਨੀ ਕਿਯੋ।
ਕਰਨੀ ਪਾਲ ਉਜਾਲ ਸਤਪਥ, ਪ੍ਰੇਮ ਤਤਵ ਉਪਾਇਯੋ।
ਜੀਵ ਕਾਲੈ ਪ੍ਰਾਣ ਦੀਨ ਹੇ, ਕੀਯੋ ਗੁਰੂ ਫੁਰਮਾਇਯੋ॥4॥

ਕਰਮਾਂ ਖੜੀ ਛੈ ਖੇਜੜੀਆਂ ਕਾਜ, ਰੈਵਾਸੜੀ ਕੇ ਚੌਸਰੇ।
ਸੰਮਤ ਸੋਲ੍ਹਾਂ ਸੌ ਸੰਸਾਰ ਸਮਯ ਮੰਝ ਅਰ ਇਕਸਠੇ।
ਇਕਸਠੇ ਮੰਝ ਅਰ ਜੇਠ ਮਾਸੇ, ਕ੍ਰਿਸ਼ਨ ਪਖੇ ਥਾਵਰ ਦਿਨੇ।
ਬੀਜ ਕੇ ਦਿਨ ਕਿਯੋ ਪਯਾਣੋ, ਸਰਿਯੋ ਸੂਧੇ ਮਨੇ।
ਨਿਰਵਾਹੀ ਨਾਮ ਨ ਸੀਖ, ਮੋਟੀ ਪਾਂਵ ਦੇ ਬੇੜੇ ਚੜੀ।
ਗੁਰ ਪ੍ਰਸਾਦੇ 'ਵੀਲਹ' ਬੋਲੈ, ਕਰਮਾਂ ਅਰ ਗੌਰਾਂ ਖੜੀ॥5॥

# ਢੋਲਾ ਮਾਰੂ ਰਾ ਦੂਹਾ

ਮੇਰੀ ਸਮਝ ਅਨੁਸਾਰ ਜ਼ਿਲ੍ਹਾ ਫ਼ਿਰੋਜ਼ਪੁਰ ਦਾ ਸਭਿਆਚਾਰ ਇਕ ਤ੍ਰਿਵੈਣੀ ਰੂਪ ਹੈ। ਇਕ ਪਾਸੇ ਮਾਝਾ ਹੈ, ਦੂਜੇ ਪਾਸੇ ਮਾਲਵਾ ਹੈ ਤੇ ਤੀਜੇ ਪਾਸੇ ਰਾਜਸਥਾਨ ਹੈ। ਇਉਂ ਤਿੰਨਾਂ ਇਲਾਕਿਆਂ ਦੇ ਸਭਿਆਚਾਰ ਦੀ ਸਾਂਝ ਹੋਣ ਕਰਕੇ ਜ਼ਿਲ੍ਹਾ ਫ਼ਿਰੋਜ਼ਪੁਰ ਦੇ ਸਾਹਿਤ ਉਪਰ ਵੀ ਅਜੇਹਾ ਰੰਗ ਨਜ਼ਰ ਆਉਂਦਾ ਹੈ। ਫ਼ਾਜ਼ਿਲਕਾ ਅਬੋਹਰ ਦੇ ਇਲਾਕੇ ਵੱਲ, ਜਿਥੇ ਬਿਸ਼ਨੋਈਆਂ ਦੇ ਸਾਹਿਤ ਅਤੇ ਸਭਿਆਚਾਰ ਦੀ ਮਹਾਨਤਾ ਹੈ, ਓਥੇ ਰਾਜਿਸਥਾਨ ਦੇ ਪ੍ਰਸਿੱਧ ਲੋਕ-ਗੀਤ ਢੋਲਾ ਮਾਰੂ ਰਾ ਦੂਹਾ ਦਾ ਵੀ ਬੜਾ ਮਹੱਤਵ ਹੈ। ਇਹ ਲੋਕ-ਗੀਤ ਅਥਵਾ ਲੋਕ-ਗਾਥਾ, ਏਥੋਂ ਦੇ ਸਭਿਆਚਾਰ ਦਾ ਅੰਗ ਬਣ ਗਿਆ ਹੈ। ਇਸੇ ਕਰਕੇ ਇਸ ਦੇ ਕੁਝ ਅੰਸ਼ ਇਸ ਸੰਗ੍ਰਹਿ ਵਿਚ ਅੰਕਿਤ ਕੀਤੇ ਜਾ ਰਹੇ ਹਨ।

ਢੋਲਾ ਮਾਰੂ ਰਾ ਦੂਹਾ, ਇਕ ਤਰ੍ਹਾਂ ਪੰਜਾਬੀ ਸਭਿਆਚਾਰ ਦੇ ਹੀਰ ਰਾਂਝੇ ਦੀ ਪਿਆਰ ਕਥਾ, ਵਾਂਗ ਹੈ। ਕਿਸੇ ਸਮੇਂ ਪੂਗਲ ਦਾ ਰਾਜਾ ਪਿੰਗਲ ਅਤੇ ਨਰਵਰ ਦਾ ਰਾਜਾ ਨਲ, ਰਾਜ ਕਰਦੇ ਸਨ। ਪਿੰਗਲ ਦੇ ਇਕ ਕੰਨਿਆ ਸੀ ਤੇ ਰਾਜਾ ਨਲ ਦੇ ਇਕ ਲੜਕਾ ਸੀ। ਪੂਗਲ ਦੇਸ਼ ਵਿਚ ਕਾਲ ਪੈਣ ਕਰਕੇ, ਪਿੰਗਲ ਆਪਣੇ ਮਿੱਤਰ ਰਾਜਾ ਨਲ ਦੇ ਰਾਜ ਵਿਚ ਪਰਿਵਾਰ ਸਮੇਤ ਆਇਆ। ਰਾਜਾ ਨਲ ਦੇ ਤਿੰਨ ਸਾਲ ਦੇ ਲੜਕੇ 'ਢੋਲਾ' ਨੂੰ ਦੇਖ ਕੇ ਪਿੰਗਲ ਦੀ ਰਾਣੀ ਨੇ ਆਪਣੀ ਕੰਨਿਆ, 'ਮਾਰਵਣੀ' ਜੋ ਉਸ ਸਮੇਂ ਡੇਢ ਸਾਲ ਦੀ ਸੀ, ਦਾ ਵਿਆਹ, ਢੋਲੇ ਨਾਲ ਕਰਵਾ ਦਿਤਾ। ਕਾਲ ਮੁੱਕਣ ਤੇ ਰਾਜਾ ਪਿੰਗਲ ਆਪਣੇ ਦੇਸ ਚਲਾ ਗਿਆ। ਕਈ ਸਾਲ ਬੀਤ ਗਏ। ਰਾਜਾ ਨਲ ਨੇ ਆਪਣੇ ਲੜਕੇ 'ਢੋਲਾ' ਦਾ ਵਿਆਹ ਨੇੜੇ ਦੇ ਰਾਜੇ ਦੀ ਲੜਕੀ 'ਮਾਲਵਣੀ' ਨਾਲ ਕਰ ਦਿੱਤਾ। 'ਮਾਰਵਣੀ' ਦੀ ਗੱਲ 'ਢੋਲਾ' ਤੋਂ ਲੁਕਾ ਲਈ। ਜੁਆਨ ਹੋਈ 'ਮਾਰਵਣੀ' ਨੂੰ ਸੁਪਨੇ ਵਿਚ ਢੋਲਾ ਮਿਲਿਆ, ਜਿਸ ਨਾਲ ਢੋਲੇ ਨੂੰ ਮਿਲਣ ਦਾ ਉਸ ਅੰਦਰ ਬਿਰਹੋਂ ਪੈਦਾ ਹੋ ਗਿਆ। ਉਸ ਢੋਲਾ ਕੋਲ ਢਾਡੀ ਘੱਲੇ; ਜੋ 'ਮਾਲਵਣੀ' ਤੋਂ ਬਚ ਕੇ ਢੋਲੇ ਨੂੰ ਸਾਰੀ ਗੱਲ ਸਮਝਾ ਗਏ। ਬਿਰਹੋਂ-ਕੁੱਠਾ ਢੋਲਾ ਵੀ ਆਪਣੀ ਪ੍ਰੇਮਿਕਾ ਨੂੰ ਲੈਣ ਲਈ ਪੂਗਲ ਰਾਜ ਨੂੰ ਊਠ ਤੇ ਸਵਾਰ ਹੋ ਚੱਲ ਪਿਆ। ਸੰਕਟਾਂ ਵਿਚ ਦੀ ਗੁਜ਼ਰਦਾ ਉਹ ਆਪਣੇ ਸਹੁਰੇ ਆਇਆ। ਬਹੁਤ ਮਾਣ, ਸਤਿਕਾਰ ਤੇ ਅਨੰਦ ਨਾਲ 15 ਦਿਨ ਭੋਗ ਕੇ 'ਮਾਰਵਣੀ' ਨੂੰ ਦਹੇਜ ਦੇ ਸਮੇਤ ਲੈ ਕੇ ਵਾਪਸ ਚੱਲ ਪਿਆ। ਅਨੇਕਾਂ ਸੰਕਟ ਫਿਰ ਆਏ ਪਰ ਅੰਤ ਉਹ ਮੰਜ਼ਿਲ ਤੇ ਪੁੱਜ ਗਿਆ। ਫਿਰ 'ਮਾਲਵਣੀ' ਨਾਲ ਟਕਰਾਉ ਹੋਇਆ। ਅੰਤ ਢੋਲਾ ਨੇ ਸਮਝਾ ਕੇ ਦੋਹਾਂ ਵਿਚ ਏਕਤਾ ਕਰਵਾਈ ਅਤੇ ਅਨੰਦ ਨਾਲ ਰਹਿਣ ਲੱਗੇ।

ਨਿਸਚੇ ਹੀ ਇਹ ਰਚਨਾ ਕਿਸੇ ਕਵੀ ਦੀ ਹੋਵੇਗੀ ਜੋ 1000 ਈ. ਵਿਚ ਲਿਖੀ ਗਈ ਮੰਨੀ ਜਾਂਦੀ ਹੈ। ਹੌਲੀ ਹੌਲੀ ਇਹ ਕਥਾ ਲੋਕਾਂ ਵਿਚ ਏਨੀ ਪ੍ਰਚਲਿਤ ਹੋ ਗਈ

ਕਿ ਇਹ ਲੋਕ-ਗੀਤ ਬਣ ਗਿਆ, ਜਿਸ ਵਿਚ ਸਮੇਂ, ਸਥਾਨ ਕਰਕੇ ਅਨੇਕ ਅੰਤਰ ਹੋ ਗਏ। ਜਦੋਂ ਲੇਖਕਾਂ ਨੇ ਇਸਨੂੰ ਲਿੱਪੀ ਰੂਪ ਵਿਚ ਸੰਭਾਲਣਾ ਸ਼ੁਰੂ ਕੀਤਾ ਤਾਂ ਅਤਿਅੰਤ ਕਠਿਨਾਈ ਆਈ। ਫਿਰ ਵੀ ਇਸਦੇ **674** ਦੋਹਿਆਂ ਨੂੰ ਅੰਤਿਮ ਰੂਪ ਦਿੱਤਾ ਗਿਆ। ਧਿਆਨ ਵਿਚ ਰਹੇ ਕਿ ਸਿਰਲੇਖ ਵਿਚ ਆਏ ਸ਼ਬਦ 'ਢੋਲਾ' ਪ੍ਰੇਮੀ ਦਾ ਨਾਮ ਹੈ, ਮਾਰੂ, ਪ੍ਰੇਮਿਕਾ ਮਾਰਵਣੀ ਹੈ, ਰਾ ਤੋਂ ਭਾਵ ਦਾ, ਅਤੇ ਦੂਹਾ ਤੋਂ ਭਾਵ ਦੋਹਰੇ ਹਨ—ਅਰਥਾਤ ਢੋਲਾ ਤੇ ਮਾਰਵਣੀ ਦੇ ਦੋਹਰੇ।

## ਮਾਰਵਣੀ ਦਾ ਵਿਯੋਗ

ਬਿਜਲੀਆਂ ਨਿਲੱਜੀਆਂ, ਜਲਹਰ[1] ਤੂੰ ਹੀ ਲੱਜ।
ਸੂਨੀ ਸੇਜ ਵਿਦੇਸ ਪ੍ਰਿਯ, ਮਧੁਰਿ ਮਧੁਰਿ ਗੱਜ।

ਕੂੰਜੜੀਆਂ ਕਲਿਆਨ ਕੀਓ, ਸਰਵਰ ਪਾਇਲ ਤੀਰ।
ਨਿਸ ਭਰ ਸੱਜਣ ਸੱਲੀਆਂ[2], ਨੈਣੇ ਬੂਹਾ ਨੀਰ।

ਜਿੰਨੀ ਦੇਸੇ ਸੱਜਣ ਵਸਈ, ਤਿਣ ਦਿਸ ਵਜਓ[3] ਵਾਓ।
ਉਆਂ ਲਗੇ ਮੋ ਲਗਸੀ, ਊ ਹੀ ਲਾਮ ਪਸਾਉ।

ਜਿਉਂ ਏ ਡੂਗਰ[4] ਸੰਮੁਹਾ, ਤਿਉਂ ਜਾਇ ਸੱਜਣ ਹੰਤ।
ਚੰਪਾਵਾੜੀ ਭਮਰ ਜਿਉਂ, ਨਯਨ ਲਗਾਇ ਰਹੰਤ।

## ਮਾਰਵਣੀ ਦਾ ਸੰਦੇਸ਼

ਢਾਡੀ, ਜੇ ਸਾਹਿਬ ਮਿਲੇ, ਇਉਂ ਦਾਖਵਿਆ ਜਾਇ।
ਅਖੀਆਂ ਸੀਪ ਵਿਕਾਸੀਆਂ, ਸਵਾਂਤ ਜਾ ਬਰਸੇ ਆਇ।

ਢਾਡੀ ਇਕ ਸੰਦੇਸ ਜੋ, ਕਹਿ ਢੋਲਾ ਸਮਝਾਇ।
ਜੋਬਨ ਆਂਬੋ ਫਲ ਰਹਯੋ, ਸਾਖ ਨਾ ਖਾਓ ਆਇ।

ਢਾਡੀ ਜਏ ਸਾਹਿਬ ਮਿਲਯੋ, ਯੂੰ ਦਾਖਵਿਆ ਜਾਇ।
ਜੋਬਨ ਕਮਲ ਵਿਕਾਸਿਓ, ਭਵਰ ਨ ਬਸਹਿ ਆਇ।

ਢਾਡੀ ਏਕ ਸੰਦੇਸੜੋ, ਪ੍ਰੀਤਮ ਕਹਿਆ ਜਾਇ।
ਸਾ ਧਨ ਬਲਿ ਕੋਇਲਾ ਭਈ, ਭਸਮ ਢੰਢੋਲਸਿ ਆਇ।

## ਪ੍ਰੇਮ-ਵਿਯੋਗ

ਜਿਮ ਸਾਲੂਰਾਂ ਸਰਵ੍ਰਾ, ਜਿਮ ਧਰਨੀ ਅਰ ਮੇਹ।
ਚੰਪਾਵਰਣੀ ਵਾਲਹਾ, ਇਮ ਪਾਲੀਜਈ ਨੇਹ।

1. ਬੱਦਲ। 2. ਸੱਲ ਪੈਂਦੇ ਰਹੇ। 3. ਵਗੇ। 4. ਪਰਬਤ, ਹੇ ਪਰਬਤੋ।

ਤੂਹੀ ਜੁ ਸੱਜਣ, ਮਿੱਤ ਤੂੰ, ਪ੍ਰੀਤਮ ਤੂੰ ਪਰਿਵਾਂਣ।
ਹੀਅੜੀ ਭੀਤਰ ਤੂੰ ਵਸਹਿ, ਭਾਵਈ ਜਾਣ-ਮ-ਜਾਣ।

ਹੂੰ ਬਲਿਹਾਰੀ ਸੱਜਣਾਂ, ਸੱਜਣ ਮੋ ਬਲਿਹਾਰ।
ਹੂੰ ਸੱਜਣ ਪਗ ਪਾਨਹੀ [1], ਸੱਜਣ ਮੋ ਮਲਹਾਰ।

ਰਾਤ ਜੁ ਰੂਨੀ ਨਿਸਹਿ ਭਰ, ਸੁਣ ਹਮਾਂ ਮਨ ਲੋਇ।
ਹਾਥਾਲੀ ਛਾਲਾ ਪੜਿਆ, ਚੀਰ ਨਿਚੋਇ ਨਿਚੋਇ [2]।

## ਪ੍ਰੇਮ–ਸੰਯੋਗ

ਸਾਹਿਬ ਆਯਾ ਹੇ ਸਖੀ, ਕੱਜਾ ਸਹੁ ਸਰਿਯਾਂਹ।
ਪੂਨਮ ਕੇਰੇ ਚੰਦ ਜਿਉਂ, ਦਿਸਿ ਚਾਰੇ ਫਲਿਯਾਂਹ।

ਸਖੀਏ ਸਾਹਿਬ ਆਵਿਆ, ਜਾਂਹ ਕੀ ਹੂੰਤੀ ਚਾਇ।
ਹੀਅੜੇ ਹੇਮਾਗਿਰ ਭਯੋ, ਤਨ ਪੰਜਰੇ ਨ ਮਾਇ।

ਸਖੀ ਸੁ ਸੱਜਣ ਆਵਿਆ, ਹੰਤਾ ਮੁੰਝ ਹਿਯਾਹ।
ਸੂਕਾ ਥਾ ਸੂ ਪਾਲਵਿਆ, ਪਾਲਵਿਆ ਫਲਿਆਹ।

ਢੋਲਾ ਮਾਰੂ ਏਕਠਾ, ਕਰਈ ਕਤੂਹਲ ਕੇਲਿ।
ਜਾਣੇ ਚੰਦਨ ਰੂਖੜੋ, ਵਿਲਗੀ ਨਾਗਰ ਵੇਲਿ।

ਜਿਣ ਨੂੰ ਸੁਪਨੇ ਦੇਖਤੀ, ਪ੍ਰਗਟ ਭਏ ਪ੍ਰਿਯ ਆਇ।
ਡਰਤੀ ਆਂਖ ਨ੍ਹੂ ਮੂੰਦਹੀ, ਮਤ ਸੁਪਨੋ ਹੋਇ ਜਾਇ।

ਜਿਮ ਮਧੂਕਰ ਨਈ ਕਮਲਣੀ, ਗੰਗਾ ਸਾਗਰ ਵੇਲ।
ਲੁਭਦਾ ਢੋਲਉ ਮਾਰੂਵੀ, ਕਾਂਮ ਕਤੂਹਲ ਕੇਲ।

## ਮਾਰਵਾੜ ਦੀ ਪ੍ਰਸੰਸਾ

ਮਾਰੂ ਦੇਸ ਉਪੰਨਿਆ, ਤਿਹਾਂ ਕਾ ਦੰਤ ਸੁਸੇਤ।
ਕੂਲ ਬਚੀ ਗੋਰੰਗੀਆਂ, ਖੰਜਰ ਜੇਹਾ ਨੇਤ [3]।

ਮਾਰੂ ਦੇਸ ਉਪਨਿਆ, ਸਰ ਜਿਉਂ ਪੱਧਰੀ ਆਹ।
ਕੜਵਾ ਕਦੇ ਨਾ ਬੋਲਹੀ, ਮੀਠਾ ਬੋਲਣ ਯਾਹ [4]।

ਸੁਣਿ ਸੁੰਦਰ, ਕੇਤਾ ਕਹਾਂ, ਮਾਰੂ ਦੇਸ ਬਖਾਣ।
ਮਾਰਵਣੀ ਮਿਲੀਆਂ ਪਿਛੇ, ਜਾਣੋਂ ਜਨਮ ਪ੍ਰਵਾਂਣ।

---

1. ਪੈਰ ਦੀ ਜੁੱਤੀ। 2. ਰੋਣ ਨਾਲ ਅੱਖਾਂ ਵਿਚੋਂ ਏਨਾ ਨੀਰ ਵਗਿਆ ਕਿ ਕਪੜੇ ਨਿਚੋੜਦੀ ਦੇ ਹੱਥਾਂ ਵਿਚ ਛਾਲੇ ਪੈ ਗਏ। 3. ਦੰਦ ਸੁੰਦਰ, ਰੰਗ ਕੂਲ ਵਰਗਾ, ਨੇਤਰ ਖੰਜਰ ਜੇਹੇ। 4. ਮਾਰੂ ਦੇਸ਼ ਦੀਆਂ ਇਸਤ੍ਰੀਆਂ।

ਮਾਲਵਣ ਦੇਸ ਬਿਖੋੜਿਆ, ਮਾਰੂ ਕੀਆ ਬਖਾਣ।
ਮਾਰੂ ਸੋਹਾਗਣਿ ਥਈ, ਸੁੰਦਰ ਸਗੁਣ ਸੁਜਾਣ।

ਜਿਮ ਮਧੂਕਰ ਕੇਤਕੀ, ਜਿਮ ਕੋਇਲ ਸਹਕਾਰ।
ਮਾਰਵਣੀ ਮਨ ਹਰਖਿਉ [1], ਤਿਮ ਢੋਲਈ ਭਰਤਾਰ [2]।

## ਅੰਤਿਮ ਦੋਹਾ

ਆਣਦ ਅਤਿ, ਉਛਾਇ ਅਤੀ, ਨਰਵਰ ਮਾਹੇਂ ਢੋਲ।
ਸਸਨੇਹੀ [3] ਸਯਣਾਂ-ਤਣਾਂ, ਕਲਿਮਾਂ [4] ਰਹਿਯਾ ਬੋਲ।

**(ਅਤਿਅੰਤ ਅਨੰਦ ਵਿਚ ਢੋਲਾ ਨਰਵਰ ਵਿਚ ਰਹਿਣ ਲੱਗਾ, ਉਨ੍ਹਾਂ ਪ੍ਰੇਮੀਆਂ ਦੀ ਵਾਰਤਾ ਕਲਯੁਗ ਵਿਚ ਰਹਿ ਗਈ।**

---

1 ਖ਼ੁਸ਼ ਹੋਇਆ। 2. ਪਤੀ, ਭਰਤਾ। 3. ਪ੍ਰੇਮੀ ਜਨ। 4. ਕਲਯੁਗ ਵਿੱਚ।

# ਮੱਖਣ ਸਿੰਘ ਨਿਰਮਲ ਜ਼ੀਰਾ

ਜੀਰੇ ਦੇ ਬਜ਼ੁਰਗ ਕਵੀ ਮੱਖਣ ਸਿੰਘ ਨਿਰਮਲ ਨੇ ਭਾਵੇਂ ਕਈ ਕਿੱਸੇ ਲਿਖੇ ਪਰ ਇਲਾਕੇ ਵਿਚ ਇਸ ਦਾ ਲਿਖਿਆ ਇੰਦਰ ਬੇਗੋ ਦਾ ਕਿੱਸਾ ਹੀ ਮਸ਼ਹੂਰ ਹੋਇਆ। ਸੁਭਾਅ ਵੱਲੋਂ ਖ਼ੁਦਦਾਰ ਹੋਣ ਕਰਕੇ ਕਿਸੇ ਦੀ ਆਣ ਨਹੀਂ ਝੱਲੀ। ਅਸੀਂ ਉਹਦਾ ਇਹੋ ਕਿੱਸਾ "ਇੰਦਰ ਬੇਗੋ" ਸ਼ਾਮਿਲ ਕਰ ਰਹੇ ਹਾਂ।

## ਇੰਦਰ ਸ਼ਾਹੂਕਾਰ ਨੂੰ ਸੌਦੇ ਦੇ ਪੈਸੇ ਦੇਣੇ ਤੇ ਉਸਨੇ ਪੈਸੇ ਨਾ ਲੈਣੇ

ਦੱਸ ਵੇ ਇੰਦਰਾ ਕਿੰਨੇ ਪੈਸੇ ਬਣਗੇ ਸੌਦੇ ਦੇ,
ਹੋਗੀ ਦੇਰ ਬਥੇਰੀ ਆਈਆਂ ਵਿੱਚ ਬਜ਼ਾਰ ਦੇ॥
ਤੇਰੀ ਹੱਟੀ ਕਹਿੰਦੀਆਂ ਲਾਲਾ ਸਭ ਤੋਂ ਸਸਤੀ ਐ,
ਸੁਣਿਆਂ ਲੋਕ ਤੇਰੀ ਸਿਫ਼ਤਾਂ ਕਰ ਕਰ ਹਾਰਦੇ॥
ਇੰਦਰ ਸਿਸਤ ਲਗਾਕੇ ਬਿੱਟ ਬਿੱਟ ਤੱਕਦਾ ਬੇਗੋ ਨੂੰ,
ਜਿਵੇਂ ਸ਼ਿਕਾਰੀ ਲੱਗਿਆ ਹੋਵੇ ਮਗਰ ਸ਼ਿਕਾਰ ਦੇ॥
ਓਹ ਬੈਠੀ ਐ ਜਿਵੇਂ ਮਰਜ਼ੀ ਉਹਦੀ ਕਰ ਦੇਵੇ,
ਕਰਦਾ ਇੰਦਰ ਇਸ਼ਾਰੇ ਵੱਲੀ ਬੇਗੋ ਨਾਰ ਦੇ॥
ਕੀ ਤੂੰ ਇਹਦੇ ਆਖੇ ਹੱਟੀ ਨੂੰ ਅੱਗ ਲਾਦੇਂਗਾ,
ਵੇ ਕਿਹੜਾ ਮਰਦ ਇੰਦਰਾ ਕਹੇ ਬੇਗਾਨੀ ਨਾਰ ਦੇ॥
ਚੈਚਲ ਹਾਰੀਆਂ ਰੰਨਾਂ ਪ੍ਰਖਣ ਲੱਗੀਆਂ ਇੰਦਰ ਨੂੰ,
ਠੋਲੇ ਮਾਰ ਵੇਹਦੀਆਂ ਭਾਂਡੇ ਜਿਉਂ ਘੁਮਿਆਰ ਦੇ॥
ਮੂੰਹੋਂ ਕੱਢ ਕੇ ਲਾਲਾ ਬੋਲ ਪੁਗਾਉਣੇ ਔਖੇ ਐ,
ਤੇਰੇ ਵਰਗੇ ਵੇਖੇ ਫੜ੍ਹਾਂ ਫੋਕੀਆਂ ਮਾਰਦੇ॥
ਕੈਂਚੀ ਠੱਗ ਬਾਣੀਆਂ ਕਰਦੇ ਕਦੇ ਲਿਹਾਜ ਨਾ,
ਸਕੇ ਨਹੀਂ ਕਿਸੇ ਦੇ ਬਣਦੇ ਝੋਲੀ ਚੁੱਕ ਸਰਕਾਰ ਦੇ॥
ਇਸ਼ਕ ਕਮਾਉਣਾ ਗਲ ਵਿੱਚ ਮਾਲਾ ਪਾਉਣੀ ਛੁਰੀਆਂ ਦੀ,
ਨੰਗੇ ਪੈਰੀ ਤੁਰਦਾ ਕੌਣ ਉਤੇ ਅੰਗਿਆਰ ਦੇ॥
ਨਿਰਮਲ ਕਰਦੇ ਨਹੀਂ ਪ੍ਰਵਾਹ ਉਹ ਨਫ਼ੇ ਨੁਕਸਾਨਾਂ ਦੀ,
ਲੱਗੇ ਹੋਣ ਜਿੰਨ੍ਹਾਂ ਨੂੰ ਤਿੱਖੇ ਤੀਰ ਪਿਆਰ ਦੇ॥

ਜਿਹੜੇ ਪਿਆਰ ਇਸ਼ਕ ਨਾਲ ਕਰਦੇ ਨੇ,
ਨਾ ਜਿਊਂਦੇ ਤੇ ਨਾ ਮਰਦੇ ਨੇ,
ਹੁੰਦੇ ਡਾਹਢੇ ਡੰਗ ਜ਼ਹਿਰੀਲੇ,
ਜਾਣ ਨਾ ਕੀਲੇ,
ਬਈ ਇਸ਼ਕ ਨਿਮਾਣੇ ਦੇ ।।

## ਇੰਦਰ ਨਾਲ ਬੇਗੋ ਦੀਆਂ ਸਹੇਲੀਆਂ ਦਾ ਸਵਾਲ ਜਵਾਬ

ਲੈ ਵੇ ਲਾਲਾ ਪੈਸੇ ਲੈ ਲੈ, ਕਿਉਂ ਕਰਦਾ ਏ ਦੇਰੀ॥
ਕਰ ਲੇਖਾ ਤੇ ਤੋਰ ਅਸਾਂ ਨੂੰ, ਹੋਗੀ ਦੇਰ ਬਥੇਰੀ॥
ਪੀਕੇ ਪਿਆਲਾ ਇਸ਼ਕ ਨਸ਼ੇ ਦਾ, ਆਖੇ ਵਾਂਗ ਨਿਮਾਣੇ॥
ਉਹ ਬੈਠੀ ਐ ਮਾਲਕ ਬੇਗੋ, ਆਪੇ ਓਹੀਓ ਜਾਣੇ॥
ਕਹਿਣ ਤੀਵੀਆਂ ਸੁਣ ਵੇ ਲਾਲਾ, ਕੀ ਬੇਗੋ ਨੂੰ ਕੇਹਣਾ॥
ਲੇਖਾ ਮਾਂਵਾਂ ਧੀਆਂ ਵਾਲਾ, ਪੈਂਦਾ ਦੇਣਾ ਲੈਣਾ॥
ਹੱਟੀ ਏਹਦੀ ਮੈਂ ਵੀ ਏਹਦਾ, ਇੰਦਰ ਕਰੇ ਇਸ਼ਾਰਾ॥
ਮੈਂ ਨਹੀਂ ਇਸ ਤੋਂ ਕੁਝ ਵੀ ਲੈਣਾ, ਲੈ ਜੇ ਜੋ ਕੁਝ ਸਾਰਾ॥
ਸੁੱਖੋ ਕਹਿੰਦੀ ਸੁਣ ਨੀ ਬੇਗੋ, ਵੇਖ ਜਰਾ ਅਜ਼ਮਾਕੇ॥
ਜੇ ਤੇਰੇ ਲਈ ਮਰਦਾ ਏਹੇ, ਵੇਖੇ ਅੱਗ ਹੱਟੀ ਨੂੰ ਲਾਕੇ॥
ਬੇਗੋ ਕਹਿੰਦੀ ਇੰਦਰ ਨੂੰ, ਫਿਰ ਮੇਰੇ ਬੋਲ ਪੁਗਾਦੇ॥
ਜੇ ਤੂੰ ਹੋਇਆ ਆਸ਼ਕ ਮੇਰਾ, ਅੱਗ ਹੱਟੀ ਨੂੰ ਲਾਦੇ॥
ਅਕਲ ਇੰਦਰ ਦੀ ਗਈ ਖਾਨਿਉਂ, ਹੋਇਆ ਵਾਂਗ ਸ਼ੁਦਾਈ॥
ਯਾਰ ਦੇ ਇਕ ਇਸ਼ਾਰੇ ਉਤੇ, ਅੱਗ ਹੱਟੀ ਨੂੰ ਲਾਈ॥
ਲੱਗੀ ਅੱਗ ਹੱਟੀ ਨੂੰ ਜਦੋਂ, ਇੰਦਰ ਹੋਇਆ ਝੱਲਾ॥
ਝੱਟ ਤੀਵੀਆਂ ਤੀਰ ਹੋਗੀਆਂ, ਸਿਰ ਤੇ ਲਿਆ ਨਾ ਪੱਲਾ॥
ਧੂੰਆਂ ਧਾਰ ਹੋਈ ਜਦ ਹੱਟੀ, ਮੱਚੀ ਹਾਲ ਦੁਹਾਈ॥
ਇਕੱਠੇ ਹੋਕੇ ਸ਼ਹਿਰ ਦੇ ਲੋਕਾਂ, ਰਲਕੇ ਅੱਗ ਬੁਝਾਈ॥
ਹੁਸਨ ਇਸ਼ਕ ਨੂੰ ਕਹਿੰਦਾ ਸੋਹਣਿਆ, ਆਜਾ ਮੇਰੇ ਕੋਲੇ॥
"ਨਿਰਮਲ" ਲਾਲ ਗੁਆਕੇ ਆਸ਼ਕ, ਮਿੱਟੀ ਪਿਆ ਫਰੋਲੇ॥

## ਅੱਗ ਲਾ ਕੇ ਇੰਦਰ ਨੇ ਬੇਗੋ ਦੇ ਪਿਛੇ ਉਹਦੇ ਪਿੰਡ ਨੂੰ ਤੁਰ ਜਾਣਾ

ਆਖੇ ਯਾਰ ਦੇ ਲਾਕੇ ਅੱਗ ਇੰਦਰ, ਹੋ ਗਿਆ ਦੁਕਾਨ ਚੋਂ ਬਾਹਰ ਬੇਲੀ॥
ਰੰਨਾਂ ਵੇਖ ਮੁਸ਼ਟੰਡੀਆਂ ਚੱਕ ਸੌਦੇ, ਹੋ ਚੱਲੀਆਂ ਝੱਟ ਫਰਾਰ ਬੇਲੀ॥
ਅੱਗੇ ਅੱਗੇ ਬੇਗੋ ਪਿੱਛੇ ਇੰਦਰ ਤੁਰਿਆ, ਜਿਵੇਂ ਚੋਰ ਪਿੱਛੇ ਲੱਗੀ ਵਾਹਰ ਬੇਲੀ॥
ਜਾਕੇ ਰਾਵੀ ਦਰਿਆ ਦੇ ਪੁਲ ਉਤੇ, ਹੋਕੇ ਬੈਠ ਗਈ ਬੇਗੋ ਲਚਾਰ ਬੇਲੀ॥
ਬੇਗੋ ਨਾਰ ਤੇ ਬੇਗੋ ਦੀਆਂ ਸੰਗ ਸਖੀਆਂ, ਆਖਿਰ ਬੈਠ ਗਈਆਂ ਹੰਭ ਹਾਰ ਬੇਲੀ॥
ਜਿਹੜੀ ਯਾਰ ਖ਼ਾਤਰ ਵਫਾਦਾਰ ਹੋਣਾ, ਕੀ ਜਾਣਦੇ ਲੋਕ ਗਵਾਰ ਬੇਲੀ॥
ਬੇ ਖ਼ਬਰ ਬੇਗੋ ਇਸ਼ਕ ਚੰਦਰੇ ਤੋਂ, ਕਿਵੇਂ ਖਾ ਬੈਠੀ ਡਾਢੀ ਮਾਰ ਬੇਲੀ॥
"ਨਿਰਮਲ' ਪਿਆਰ ਦੀ ਅੱਗੇ ਦੀ ਪ੍ਰਖ ਹੋਣੀ, ਇਹ ਤਾਂ ਜਾਣਦਾ ਆਪ ਕਰਤਾਰ ਬੇਲੀ॥

## ਬੇਗੋ ਤੇ ਬੇਗੋ ਦੀਆਂ ਸਹੇਲੀਆਂ ਨੇ ਪ੍ਰੇਸ਼ਾਨ ਹੋਣਾ

ਬੇਗੋ ਨਾਲ ਆਈਆਂ ਜੇਹੜੀਆਂ ਰਲ ਕੁੜੀਆਂ,
ਆਖਿਰ ਬੈਠ ਗਈਆਂ ਸਭੇ ਹੰਭਕੇ ਜੀ॥
ਪੈਰ ਥਿੜਕਦੇ ਹੋਈ ਪ੍ਰੇਸ਼ਾਨ ਬੇਗੋ,
ਚੜ੍ਹਿਆ ਤਾਪ ਹੋਵੇ ਜਿਵੇਂ ਕੰਬਕੇ ਜੀ॥
ਇਸ਼ਕ ਇੰਦਰ ਦੇ ਬੇਗੋ ਦੀ ਮੱਤ ਮਾਰੀ,
ਰਾਵੀ ਪਾਰ ਜਾਵੇ ਕਿਵੇਂ ਲੰਘਕੇ ਜੀ॥
"ਨਿਰਮਲ" ਹੋਈ ਬੇਹੋਸ਼ ਨਾ ਹੋਸ਼ ਰਹਿਗੀ,
ਨਾਗ ਇਸ਼ਕ ਦੇ ਨੇ ਸੁੱਟੀ ਡੰਗ ਕੇ ਜੀ॥

## ਬੇਗੋ ਨੇ ਸੁੱਖੇ ਨੂੰ ਗੁੱਸੇ ਹੋਣਾ

ਬੇਗੋ ਆਖਦੀ ਸੁੱਖੇ ਤੂੰ ਬੁਰਾ ਕੀਤਾ, ਮੇਰੇ ਮੂੰਹੋਂ ਤੂੰ ਗੱਲ ਅਖਵਾਈ ਕਾਹਤੋਂ॥
ਮੈਨੂੰ ਦੱਸ ਮੈਂ ਹੁਣ ਕਿਹੜੇ ਖੂਹ ਡੁਬਾਂ, ਪੱਟੀ ਚੰਦਰੀਏ ਪੁੱਠੀ ਪੜ੍ਹਾਈ ਕਾਹਤੋਂ॥
ਇੰਦਰ ਸੋਚਿਆ ਕੀ, ਮੇਰਾ ਵੇਖਿਆ ਕੀ, ਅੱਗ ਓਸਨੇ ਹੱਟੀ ਨੂੰ ਲਾਈ ਕਾਹਤੋਂ॥
ਕਿਹੜੀ ਗੱਲ ਨੇ ਉਹਨੂੰ ਮਜਬੂਰ ਕੀਤਾ, ਹੋਇਆ ਚੰਦਰਾ ਵਾਂਗ ਸ਼ੁਦਾਈ ਕਾਹਤੋਂ॥
"ਨਿਰਮਲ" ਇੰਦਰ ਦੇ ਇਸ਼ਕ ਨੇ ਬਿਨਾਂ ਸੋਚੇ, ਮੇਰੀ ਜਾਨ ਕੜਿਕੀ ਵਿਚ ਪਾਈ ਕਾਹਤੋਂ॥

## ਸੁੱਖੇ ਨੇ ਇੰਦਰ ਨੂੰ ਸਮਝਾਉਣਾ

ਇਸ਼ਕ ਇਸ਼ਕ ਆਖੇ ਵੱਡਿਆ ਆਸ਼ਕਾ ਵੇ, ਤੇਰੇ ਇਸ਼ਕ ਦੀ ਬੇਗੋ ਨੂੰ ਸਾਰ ਨਾਹੀ॥
ਜੀਹਦੇ ਪਿੱਛੇ ਤੂੰ ਸਾੜ ਦੁਕਾਨ ਆਇਆ, ਭੋਲੀ ਬੇਗੋ ਨੂੰ ਤੇਰੇ ਨਾਲ ਪਿਆਰ ਨਾਹੀ॥
ਜੀਹਨੂੰ ਆਪਣੀ ਆਪਣੀ ਆਖਦਾ ਏਂ, ਤੈਨੂੰ ਵੇਖਣ ਲਈ ਉਹ ਤਿਆਰ ਨਾਹੀ॥
ਆਖੇ ਲੱਗ ਤੇ ਘਰ ਸੰਭਾਲ ਆਪਣਾ, ਐਵੇ ਇੰਦਰਾ ਕੰਵਲ ਖਲਾਰ ਨਾਹੀ॥
ਕੁੜੀਆਂ ਵੇਖ ਬੇਗਾਨੀਆਂ ਮਗਰ ਲੱਗਿਉਂ, ਇਹ ਸੋਹਣਿਆ ਤੇਰੇ ਦੁਰਕਾਰ ਨਾਹੀ॥
ਪਾਕੇ ਪਿਆਰ ਤੇ ਪਿਆਰ ਤੋਂ ਮੁੱਕਰ ਜਾਣਾ, ਹੁੰਦਾ ਰੰਨਾਂ ਦਾ ਬੀਬਾ ਇਤਬਾਰ ਨਾਹੀ॥
ਔਖਾ ਹੋ ਜਾਊ ਸਾਨੂੰ ਲਿਹਾਜ ਕਰਨਾ, ਪੈਣ ਲੱਗੀਆਂ ਤੇ ਆਉਣਾ ਵਾਰ ਨਾਹੀ॥
ਮੰਨ ਗੱਲ ਮੇਰੀ ਪਿੱਛਾ ਛੱਡ ਸਾਡਾ, ਕਰ "ਨਿਰਮਲਾ" ਸਾਨੂੰ ਖੁਆਰ ਨਾਹੀ॥

## ਸੁੱਖੇ ਨੂੰ ਇੰਦਰ ਦਾ ਜਵਾਬ
### (ਕਲੀ)

ਮੈਂ ਆ ਗਿਆ ਸਾੜਕੇ ਸਭ ਕੁਝ ਛੱਡਕੇ ਖਾਤਰ ਬੇਗੋ ਦੀ,
ਹੋਣ ਦੇ ਮੇਲ ਦਿਲਾਂ ਦੇ ਛਡਦੇ ਪਰਾਂਹ ਬਹਾਨੇ ਨੂੰ॥
ਤਾਰਾਂ ਦਿਲ ਦੀਆਂ ਦਿਲ ਨਾਲ ਜੁੜਣ ਜਦੋਂ ਪਿਆਰ ਦੀਆਂ,
ਓਦੋਂ ਗਾਉਂਦੇ ਫਿਰਦੇ ਆਸ਼ਕ ਲੋਕ ਤਰਾਨੇ ਨੂੰ॥
ਮੈਂ ਤਾਂ ਦਿਲ ਦੀ ਦੌਲਤ ਵਾਰ ਤੀ ਆਪਣੇ ਦਿਲਬਰ ਤੋਂ,
ਇੱਕੋ ਯਾਰ ਸਮਝਿਆ ਛੱਡਕੇ ਕੁਲ ਜ਼ਮਾਨੇ ਨੂੰ॥

ਭਾਵੇਂ ਸਾੜਨ ਲੱਗੀ, ਤਰਸ ਜਰਾ ਵੀ ਕਰਦੀ ਨਾ,
ਫਿਰ ਵੀ ਸ਼ਮਾ ਪਿਆਰੀ ਲੱਗਦੀ ਹੈ ਪ੍ਰਵਾਨੇ ਨੂੰ॥
ਉਹ ਨਾ ਤੰਗ ਦਰਵਾਜ਼ੇ ਰੱਖਦੇ ਕਦੇ ਮਕਾਨਾਂ ਦੇ,
ਜਿੰਨ੍ਹਾਂ ਪਾ ਲਿਆ ਹਾਥੀਆਂ ਵਾਲਿਆਂ ਨਾਲ ਯਰਾਨੇ ਨੂੰ॥
ਉਹ ਤਾਂ ਬਾਣੀ ਗਾਉਂਦੇ ਫਿਰਦੇ, ਆਪਣੇ ਦਿਲਬਰ ਦੀ,
ਭਾਵੇਂ ਪੱਥਰ ਲੋਕੀਂ ਮਾਰਦੇ ਰਹਿਣ ਦੀਵਾਨੇ ਨੂੰ॥
ਮਾਰੇ ਇਸ਼ਕ ਦੇ ਰਾਜੇ ਫਿਰਦੇ ਵਾਂਗ ਮਲੰਗਾਂ ਦੇ,
ਹੱਥ ਵਿੱਚ ਫੜ ਲਏ ਕਾਸੇ ਛੱਡ ਕੇ ਮਾਲ ਖਜ਼ਾਨੇ ਨੂੰ॥
ਬੇਗੋ ਜਾਣੇ ਜਾਂ ਨਾ ਜਾਣੇ ਕਦਰ ਪਿਆਰ ਦੀ,
ਮੈਂ ਤਾਂ ਬੰਨ੍ਹ ਲਿਆ ਨਿਰਮਲ ਗੁੱਟ ਨਾਲ ਪਿਆਰ ਦੇ ਗਾਨੇ ਨੂੰ॥
ਤੂੰ ਕਹਿਦੇ ਯਾਰ ਨੂੰ ਗਲ ਨਾਲ ਲਾ ਲੈ,
ਨੀ ਦਿਲ ਸਮਝਾ ਲੈ,
ਵੇਲਾ ਬੀਤਿਆ ਹੱਥ ਨਹੀਂ ਆਉਣਾ,
ਪਊ ਪਛਤਾਉਣਾ,
ਨੀ ਰੁੜ ਪੁੜ ਜਾਣੀਏ॥

## ਸ਼ੀਦਾਂ ਨੇ ਬੇਗੋ ਨੂੰ ਸਮਝਾਉਣਾ
## (ਕਲੀ)

ਸ਼ੀਦਾਂ ਕਹਿੰਦੀ ਬੇਗੋ ਮੇਰੀ, ਗੱਲ ਸੁਣ ਲੈ ਮੁਟਿਆਰੇ ਨੀ॥
ਜਿਸ ਦੇ ਨਾਲ ਪਿਆਰ ਪਾ ਲੀਏ, ਫੇਰ ਨਾ ਲਾਈਏ ਲਾਰੇ ਨੀ॥
ਮਹੀਂਵਾਲ ਨੇ ਸੋਹਣੀ ਖਾਤਰ, ਡਾਹਢੇ ਦੁੱਖ ਸਹਾਰੇ ਨੀ॥
ਛੱਡਕੇ ਰਾਜ ਝਨਾਂ ਦੇ ਉਹੋ, ਬੈਠਾ ਮੱਲ ਕਿਨਾਰੇ ਨੀ॥
ਰਾਂਝੇ ਨੇ ਵੀ ਹੀਰ ਦੀ ਖਾਤਰ, ਛੱਡੇ ਤਖ਼ਤ ਹਜ਼ਾਰੇ ਨੀ॥
ਬਾਰਾਂ ਸਾਲ ਪਿਆਰ ਦੀ ਖਾਤਰ, ਜੰਗਲੀ ਡੰਗਰ ਚਾਰੇ ਨੀ॥
ਪੁਨੂੰ ਪਿੱਛੇ ਸੱਸੀ ਸੜਗੀ, ਵੇਖ ਪਿਆਰ ਦੇ ਕਾਰੇ ਨੀ॥
ਸੀ ਨਾ ਕੀਤੀ ਕਦੇ ਜਿੰਨ੍ਹਾਂ ਨੂੰ, ਤੀਰ ਇਸ਼ਕ ਨੇ ਮਾਰੇ ਨੀ॥
ਉਸਨੂੰ ਪਾਈਏ ਖੈਰ ਜਰੂਰੀ, ਆਵੇ ਜੇਹੜਾ ਦੁਆਰੇ ਨੀ॥
"ਨਿਰਮਲ" ਪਿਆਰ ਦਾ ਹੋਇਆ ਦੀਵਾਨਾ, ਇੰਦਰ ਬੇਗੋ ਨਾਰੇ ਨੀ॥

## ਸੁੱਖੋ ਨੇ ਸ਼ੀਦਾਂ ਨੂੰ ਗੁੱਸੇ ਨਾਲ ਕਹਿਣਾ
## (ਕਲੀ)

ਸ਼ੀਦਾਂ ਨੂੰ ਫਿਰ ਸੁੱਖੋ ਕਹਿੰਦੀ, ਛੱਡ ਨੀ ਗੱਲ ਪਿਆਰਾਂ ਦੀ॥
ਬਾਣੀਏ ਦਾ ਪੁੱਤ ਮਗਰੋਂ ਲਾਹੀਏ, ਕਰੀਏ ਗੱਲ ਵਿਚਾਰਾਂ ਦੀ॥
ਮਿੱਟੀ ਵਿੱਚ ਰੁਲਾਉਂਦਾ ਲਾਲਾ, ਇੱਜ਼ਤ ਲੱਖਾਂ ਹਜ਼ਾਰਾਂ ਦੀ॥
ਕਰਨ ਲੱਗਾ ਬਦਨਾਮ ਬਾਣੀਆਂ, ਬੇਗੋ ਧੀ ਸਰਦਾਰਾਂ ਦੀ॥
ਅੱਗ ਲਾਕੇ ਹੋ ਪਾਸੇ ਜਾਣਾ, ਆਦਤ ਕੂਹਣੀ ਮਾਰਾਂ ਦੀ॥
"ਨਿਰਮਲ" ਯਾਰੀ ਤੋੜ ਨਹੀਂ ਚੜ੍ਹਦੀ, ਕਦੇ ਬਨਾਉਟੀ ਯਾਰਾਂ ਦੀ॥

## ਸੁੱਖੇ ਨੇ ਗੁੱਸੇ ਨਾਲ ਬੇਗੋ ਨੂੰ ਕਹਿਣਾ

ਗੁੱਸੇ ਦੇ ਨਾਲ ਸੁੱਖੋ ਕਹਿੰਦੀ, ਤੂੰ ਇਹਨੂੰ ਸਮਝਾ ਬੇਗੋ॥
ਹੱਟੀ ਸਾੜਕੇ ਮਗਰ ਆ ਗਿਆ, ਹੋਇਆ ਇਹਨੂੰ ਸ਼ੁਦਾ ਬੇਗੋ॥
ਸਾਡੀ ਹੋ ਜਾਊ ਬਦਨਾਮੀ, ਜੇ ਪਿੰਡ ਵਿੱਚ ਪੁੱਜਿਆ ਜਾ ਬੇਗੋ॥
ਰੁੜ ਜਾਣਾ ਸਾਡੇ ਮਗਰ ਪੈ ਗਿਆ, ਸਾਂਭੇ ਇਹਨੂੰ ਖ਼ੁਦਾ ਬੇਗੋ॥
ਤੂੰ ਵੀ ਇਹਨੂੰ ਕੁਝ ਨਹੀਂ ਕਹਿੰਦੀ, ਕੀ ਹੈ ਤੇਰੀ ਅਦਾ ਬੇਗੋ॥
ਜਾਂ "ਨਿਰਮਲ" ਤੂੰ ਕਹਿ ਦੇ ਮੁੜਜਾ, ਜਾਂ ਨਾਲ ਏਹਦੇ ਤੁਰ ਜਾਹ ਬੇਗੋ॥

## ਬੇਗੋ ਨੇ ਇਕ ਵਾਰ ਫੇਰ ਇੰਦਰ ਦੀ ਪਰਖ ਕਰਨੀ

ਦੂਜੀ ਵਾਰ ਫੇਰ ਬੇਗੋ, ਦਿਲ ਇੰਦਰ ਦਾ ਟੋਹਣ ਲੱਗੀ॥
ਆਖੇ ਲੱਗ ਸਹੇਲੀਆਂ ਦੇ, ਹੁਣ ਨਵੀਂ ਕਹਾਣੀ ਛੋਹਣ ਲੱਗੀ॥
ਇੰਦਰ ਅਤੇ ਬੇਗੋ ਦੇ, ਅੱਜ ਪ੍ਰਖ ਪਿਆਰ ਦੀ ਹੋਣ ਲੱਗੀ॥
ਆਖੇ ਲੱਗਾ ਰੰਨਾਂ ਦੇ "ਨਿਰਮਲ", ਜਿੰਦ ਯਾਰ ਦੀ ਖੋਹਣ ਲਗੀ॥

## ਬੇਗੋ ਦਾ ਇੰਦਰ ਨੂੰ ਸਵਾਲ
### (ਬੈਂਤ)

ਸੋਚਾਂ ਵਿੱਚ ਡੁੱਬੀ ਬੇਗੋ ਦੇ, ਲੱਗੇ ਦਿਲ ਵਿੱਚ ਆਉਣ ਖਿਆਲ ਬੀਬਾ॥
ਮੱਛੀ ਵਾਂਗ ਤੜਪੇ ਨਿੱਕਲਾਂ ਕਿਸ ਮੋਰੀ, ਪਿਆ ਪਰੀ ਤੇ ਇਸ਼ਕ ਦਾ ਜਾਲ ਬੀਬਾ॥
ਓਧਰ ਮਾਰਦੀ ਏ ਲੱਜ ਮਾਪਿਆਂ ਦੀ, ਏਧਰ ਇਸ਼ਕ ਨੇ ਕੀਤਾ ਬੇਹਾਲ ਬੀਬਾ॥
ਇੰਦਰ ਬੇਗੋ ਦੋਵੇਂ ਇਸ਼ਕ ਵਿੱਚ ਜਕੜੇ, ਸਿਰ ਦੋਹਾਂ ਦੇ ਕੂਕਦਾ ਕਾਲ ਬੀਬਾ॥
ਹੋਣੀ ਬੇਗੋ ਦੀ ਚੜ੍ਹ ਜਬਾਨ ਬੈਠੀ, ਲੱਗੀ ਇੰਦਰ ਨਾਲ ਕਰਨ ਸਵਾਲ ਬੀਬਾ॥
ਮੇਰਾ ਇੰਦਰਾ ਕਰ ਸਵਾਲ ਪੂਰਾ, ਸੱਚਾ ਪਿਆਰ ਜੋ ਹੈ ਮੇਰੇ ਨਾਲ ਬੀਬਾ॥
ਜਿਸ ਦੇ ਪੱਲੇ ਵਿਸ਼ਵਾਸ ਦਾ ਧਨ ਹੋਵੇ, ਉਹੀਓ ਲੈਂਦਾ ਹੈ ਕੀਮਤੀ ਲਾਲ ਬੀਬਾ॥
ਜੇ ਤੂੰ ਮੇਰਾ ਹੈ ਤਾਂ ਮੇਰਾ ਮੰਨ ਕਹਿਣਾ, "ਨਿਰਮਲ" ਮਾਰ ਦਰਿਆ ਵਿਚ ਛਾਲ ਬੀਬਾ॥

## ਬੇਗੋ ਦੇ ਕਹਿਣ ਤੇ ਇੰਦਰ ਨੇ ਰਾਵੀ ਵਿਚ ਛਾਲ ਮਾਰਨ ਲਈ ਤਿਆਰ ਹੋਣਾ
### (ਬੈਂਤ)

ਬੋਲ ਬੇਗੋ ਦਾ ਨਿਕਲਿਆ ਤੀਰ ਬਣਕੇ, ਚੀਰ ਇੰਦਰ ਦੇ ਸੀਨੇ ਨੂੰ ਪਾਰ ਹੋਇਆ॥
ਆਸ਼ਕ ਆਖਦਾ ਸਾਡਾ ਕੀ ਜਿਉਣ ਜੱਗ ਤੇ, ਸਾਥੋਂ ਖ਼ੁਸ਼ ਨਾ ਜੇ ਸਾਡਾ ਯਾਰ ਹੋਇਆ॥
ਆਸ਼ਕ ਬੇਗੋ ਦਾ ਬੇਗੋ ਨੂੰ ਕਰ ਸਿਜਦਾ, ਜਾਨ ਯਾਰ ਲਈ ਦੇਣ ਨੂੰ ਤਿਆਰ ਹੋਇਆ॥
ਇੰਦਰ ਤੁਰ ਪਿਆ ਰਾਵੀ ਦੇ ਪੁਲ ਵੱਲੀਂ, "ਨਿਰਮਲ" ਬੇਗੋ ਦਾ ਰੰਗ ਵਸਾਰ ਹੋਇਆ॥

## ਵਾਕ ਕਵੀ

ਸ਼ਮਾਂ ਜਦੋਂ ਘੁੰਡ ਉਤਾਰੇ, ਪਿੱਛੇ ਮੁੜਨ ਪਤੰਗੇ ਨਾ॥
ਉਹ ਕੀ ਜਾਨਣ ਸਾਰ ਪਿਆਰ ਦੀ, ਇਸ਼ਕ ਜਿੰਨ੍ਹਾਂ ਨੂੰ ਡੰਗੇ ਨਾ॥

ਸਿਰ ਤੋਂ ਚੁੰਨੀ ਸ਼ਰਮ ਦੀ ਲਹਿਜੇ, ਤਾਂ ਫੇਰ ਨੱਚਣ ਤੋਂ ਸੰਗੇ ਨਾ॥
ਜੇਹੜਾ ਜਾਣੇ ਜਾਨ ਪਿਆਰੀ, ਲਵੇ ਇਸ਼ਕ ਨਾਲ ਪੰਗੇ ਨਾ॥

## ਇੰਦਰ ਤੇ ਬੇਗੋ ਨੇ ਰਾਵੀ ਵਿੱਚ ਛਾਲ ਮਾਰਨੀ

ਖੜਕੇ ਪੁਲ ਤੇ ਇੰਦਰ ਨੇ, ਬੇਗੋ ਨੂੰ ਫਤੇਹ ਉਚਾਰੀ॥
ਕਹੇ ਯਾਰ ਦੇ ਆਸ਼ਕ ਨੇ ਫਿਰ, ਛਾਲ ਨਦੀ ਵਿੱਚ ਮਾਰੀ॥
ਬੇਗੋ ਨੂੰ ਹੁਣ ਵੇਖੋ ਏਧਰ, ਲਾਏ ਇਸ਼ਕ ਪਲੀਤੇ॥
ਓਧਰ ਆਸ਼ਕ ਪਾਣੀ ਥੱਲੇ, ਯਾਰ ਦਾ ਰਾਹ ਉਡੀਕੇ॥
ਹਾਰ ਪਿਆਰ ਦੇ ਆਸ਼ਕ ਸਾਰੇ, ਲੈ ਅਰਸ਼ਾਂ ਤੋਂ ਆਏ॥
ਵੇਖ ਯਕੀਨ ਮਸ਼ੂਕ ਦਾ ਪੱਕਾ, ਗਲ ਬੇਗੋ ਦੇ ਪਾਏ॥
ਬੇਗੋ ਕਹਿੰਦੀ ਕੁੜੀਆਂ ਨੂੰ, ਹੁਣ ਤੁਸੀਂ ਘਰਾਂ ਨੂੰ ਜਾਣਾ॥
ਮੇਰਾ ਤਾਂ ਹੋ ਗਿਆ ਭੈਣੋਂ, ਇੰਦਰ ਕੋਲ ਟਿਕਾਣਾ॥
ਕਰ ਪ੍ਰਣਾਮ ਸਹੇਲੀਆਂ ਤਾਈਂ, ਬੇਗੋ ਛਾਲ ਲਗਾਈ॥
ਆਖਿਰ ਬੇਗੋ ਯਾਰ ਦੇ ਗਲ ਨੂੰ ਜਾ ਗਲਵਕੜੀ ਪਾਈ॥
ਸੋਹਣੀ ਵਿੱਚ ਝਨਾਂ ਦੇ ਹੜ੍ਹਗੀ, ਬੇਗੋ ਹੜ੍ਹਗੀ ਰਾਵੀ॥
ਇਸ਼ਕ ਦੇ ਚੱਕਰ ਪੁੱਠੇ ਹੁੰਦੇ, ਕੌਣ ਮਿਟਾਵੇ ਭਾਵੀ॥
ਆਸ਼ਕ ਲੈ ਗਏ ਨਾਲ ਰੂਹਾਂ ਨੂੰ, ਬਹਾਕੇ ਵਿੱਚ ਬਿਬਾਨਾਂ॥
ਸੱਚਾ ਪਿਆਰ ਨਿਭਾ ਗਈ ਬੇਗੋ, ਗੱਲਾਂ ਕਰੂ ਜ਼ਮਾਨਾ॥
ਰੂਹਾਂ ਨਿੱਕਲ ਜੰਨਤ ਗਈਆਂ, ਉੱਡੀਆਂ ਬਣਕੇ ਪਰੀਆਂ॥
ਵੇਖਣ ਲੋਕ ਖੜੋਤੇ ਲਾਸ਼ਾਂ, ਪਾਣੀ ਉੱਤੇ ਤਰੀਆਂ॥
ਬੇਗੋ ਤੁਰਗੀ ਨਾਲ ਇੰਦਰ ਦੇ ਲੰਮੀਆਂ ਘੱਤ ਜੁਦਾਈਆਂ॥
ਸੁੱਖੋ ਅਤੇ ਨਸੀਬੋ ਸ਼ੀਦਾ, ਡਾਢੀਆਂ ਨੇ ਘਬਰਾਈਆਂ॥
ਛੱਡ ਸਹੇਲੀਆਂ ਬੇਗੋ ਨੂੰ ਫਿਰ, ਤਿੰਨੇ ਪਿੰਡ ਵਿਚ ਆਈਆਂ॥
ਕੋਲੇ ਜਾ ਭਾਗਣ ਦੇ ਉਹ ਤਾਂ ਰੋਈਆਂ ਤੇ ਕਰਲਾਈਆਂ॥
ਨਾ ਮਿਟੀਆਂ ਉਹ ਕਲਮਾਂ "ਨਿਰਮਲ" ਜੋ ਦਾਤੇ ਦੀਆਂ ਵਾਹੀਆਂ॥
ਕੁੜੀਆਂ ਨੇ ਜਦ ਪਿੰਡ ਵਿੱਚ ਜਾਕੇ, ਬੀਤਿਆ ਹਾਲ ਸੁਣਾਇਆ॥
ਪਿੰਡ ਦੇ ਲੋਕੀ .ਗਮ ਵਿੱਚ ਡੁੱਬ ਗਏ, ਝਰਨਾਟਾ ਜਿਹਾ ਛਾਇਆ॥
ਕਰ ਕਰ ਰੋਂਦੇ ਯਾਦ ਬੇਗੋ ਨੂੰ, ਪਿੰਡ ਵਿੱਚ ਪਿਆਰ ਸੀ ਪਾਇਆ॥
ਭਾਗਣ ਦਾਨੇ ਕੋਲੇ ਸਭ ਨੇ ਡੂੰਘਾ ਸੋਗ ਮਨਾਇਆ॥
ਜਿਹੜਾ ਦੇ ਗਈ ਪਿਆਰ ਅਸਾਂ ਨੂੰ ਭੁੱਲਣਾ ਨਹੀਂ ਭੁਲਾਇਆ॥
ਲੋਕ ਕਹਿਣਗੇ ਸੱਚਾ "ਨਿਰਮਲ" ਬੇਗੋ ਸਿਦਕ ਨਿਭਾਇਆ॥
ਆਸ਼ਕ ਅਤੇ ਮਸ਼ੂਕ ਨੂੰ ਇਸ਼ਕ, ਦੇ ਗਿਆ ਮੌਤ ਸੁਗਾਤਾਂ॥
ਕਰ ਗਏ ਨਾਮ ਅਮਰ ਇਸ਼ਕ ਦਾ, ਲੋਕ ਪਾਉਣਗੇ ਬਾਤਾਂ॥
ਇੰਦਰ ਅਤੇ ਬੇਗੋ ਨਾਰ ਦੀ "ਨਿਰਮਲ" ਲਿਖੀ ਕਹਾਣੀ॥
ਇਸ ਤੋਂ ਅਗੇ ਜਾਣਦੇ ਹੋਣਗੇ, ਕੋਈ ਲੋਕ ਗਿਆਨੀ॥

—*ਸਮਾਪਤ*—

# ਡਾਕਟਰ ਆਤਮ ਹਮਰਾਹੀ

ਡਾਕਟਰ ਹਮਰਾਹੀ, ਸਰਬਪੱਖੀ ਫ਼ਿਰੋਜ਼ਪੁਰੀ ਸਾਹਿਤ ਵਿਸ਼ੇਸ਼ਗ ਪੁਰਾਣੇ ਜ਼ਿਲ੍ਹਾ ਫ਼ਿਰੋਜ਼ਪੁਰ ਦੇ ਸਾਹਿਤ ਉਪਰ ਡਾਕਟ੍ਰੇਟ ਕਰਨ ਵਾਲਾ ਇਕ ਮਹਾਨ ਖੋਜੀ ਹੈ, ਜਿਸਨੇ ਜ਼ਿਲ੍ਹੇ ਨੂੰ ਇਕਾਈ ਬਣਾ ਕੇ, ਫ਼ਿਰੋਜ਼ਪੁਰ ਜ਼ਿਲ੍ਹੇ ਦੇ ਭੂਗੋਲ, ਇਤਿਹਾਸ, ਸਮਾਜਿਕਤਾ ਤੇ ਸਰਬਪੱਖੀ ਸਾਹਿਤਕਾਰਾਂ ਬਾਰੇ ਡਾਕਟ੍ਰੇਟ ਕੀਤੀ ਹੈ। ਉਸ ਦਾ ਇਹ ਉਪਰਾਲਾ ਵਿਸ਼ਵ ਭਰ ਵਿਚ ਪਹਿਲਾ ਉਪਰਾਲਾ ਹੈ। ਕਾਵਿ-ਚਿਤਰਾਂ ਦੀ ਇਕ ਨਵੀਂ ਵਿਧਾ ਨੂੰ ਜਨਮ ਦੇ ਕੇ ਵਿਸ਼ਵ ਭਰ ਵਿਚ ਫੈਲੇ **350** ਸਫ਼ਲ ਪੰਜਾਬੀਆਂ ਦੇ ਕਾਵਿ-ਚਿੱਤਰ ਪ੍ਰਕਾਸ਼ਿਤ ਕੀਤੇ ਹਨ। ਉਹ ਨਿਰੰਤਰ ਘਾਲ ਨਾਲ, ਸ੍ਰੇਸ਼ਟ ਸਕੂਲ ਅਧਿਆਪਕ, ਰਾਜ-ਪੁਰਸਕਾਰ ਵਿਜੇਤਾ, ਕਾਲਜ ਅਧਿਆਪਕ, ਸਾਹਿਤ ਖੋਜੀ, ਮਾਹਿਰ ਅਕਾਦਮੀਸ਼ਨ ਤੇ ਪੰਜਾਬੀ ਦਾ ਸੁਲਤਾਨ ਸ਼ਾਇਰ, ਸ਼੍ਰੋਮਣੀ ਪੰਜਾਬੀ ਸਾਹਿਤਕਾਰ **1999** ਵਜੋਂ ਸਨਮਾਨਿਤ ਹੈ।

ਆਤਮ ਹਮਰਾਹੀ ਦੇ ਚੋਣਵੇਂ, ਵਿਦਵਤਾ ਭਰਪੂਰ ਸ਼ੇਅਰ, ਜੋ ਮੇਰੀ ਜਾਚੇ ਕਦੇ ਉਸਨੂੰ ਵਾਰਿਸ ਸ਼ਾਹ ਅਤੇ ਸ਼ੈਕਸਪੀਅਰ ਵਾਂਗ ਦੁਨੀਆਂ ਵਿਚ ਮਕਬੂਲ ਕਰਨਗੇ, ਵਿਚੋਂ **134** ਚੋਣਵੇਂ ਸ਼ੇਅਰ ਇਥੇ ਦਰਜ ਹਨ।

## ਆਤਮ ਹਮਰਾਹੀ ਚੋਣਵਾਂ ਕਾਵਿ

ਪੱਲੇ ਨਹੀਂ ਵਿਰਾਸਤ, ਮੇਰੇ ਗਿਆਨ ਦੀ,
ਬਖ਼ਸ਼ਿਸ਼ ਹੋਈ ਹੈ ਬਿਰਤੀ, ਟਿਕਵੇਂ ਧਿਆਨ ਦੀ।
ਜੱਦੀ ਲਗਨ ਦੇ ਸਦਕੇ, ਡੂੰਘੇ ਧਿਆਨ ਨਾਲ,
ਤੌਫ਼ੀਕ ਪਾ ਗਿਆ ਮੈਂ, ਮਾਂ ਦੀ ਜ਼ੁਬਾਨ ਦੀ।
ਪਾਇਆ ਹੈ ਸ਼ਬਦ-ਸ਼ਿਲਪ ਮੈਂ, ਨਾਨੀ ਦੇ ਬਾਪ ਤੋਂ,
ਜ਼ੀਰੇ 'ਚ ਧਾਂਕ ਸੀ, 'ਸੱਗੂ ਕਪੂਰ' ਦੇ ਸੱਥੀ-ਨਿਰਮਾਣ ਦੀ।
ਜਗਜੀਤ ਜ਼ੀਰਵੀ ਨੇ ਸੰਗੀਤ ਹੈ ਬਣਾਈ,
ਬਾਬੇ ਦੀ ਕਾਠਕਾਰੀ, ਪੜਦੋਹਤੇ ਦੇ ਹਿੱਸੇ ਆਈ, ਸੁਰਤੀ ਜ਼ੁਬਾਨ ਦੀ।
ਲਕੜੀ ਤੇ ਉੱਕਰਿਆ ਉਸ, ਇਤਿਹਾਸ ਭਾਰਤੀ,
ਸਾਰੀ ਕਥਾ ਉਭਾਰੀ 'ਭਾਰਤ ਮਹਾਨ' ਦੀ।
ਸਪੈਂਸਰ ਦਾ ਹੈ ਵਾਰਸ, ਹਾਣੀ 'ਪੂਰਨ' ਤੇ 'ਵਿਟ੍ਹ' ਦਾ,
ਇਹ ਟਿੱਪਣੀ ਕਹੀ ਹੈ, ਡਾਕਟਰ ਦੀਵਾਨ ਦੀ।

ਵਾਰਿਸ ਤੇ ਸ਼ੈਕਸਪੀਅਰ ਵਾਂਗ ਉਸਨੂੰ, ਰਖਣਗੇ ਯੁੱਗ ਚੇਤੇ,
ਆਖੀ ਹੈ ਗੱਲ ਏਹੋ ਪ੍ਰਸ਼ਾਸਕ ਕੁਲਬੀਰ ਸਿੱਧੂ ਭਲਵਾਨ ਦੀ।
ਕਾਰਜ ਤਮਾਮ ਮੇਰੇ ਅਲੋਕਾਰ ਸਭ ਨੂੰ ਜਾਪਣ,
ਨਿੰਦਕ ਵੀ ਧਾਂਕ ਮੰਨਦੇ 'ਆਤਮ ਤਖਾਣ' ਦੀ।

1. ਜਦੋਂ ਮਹਾਂ ਕਵੀ ਪ੍ਰੋ. ਪੂਰਨ ਸਿੰਘ 31 ਮਾਰਚ, 1931 ਨੂੰ ਡੇਹਰਾਦੂਨ ਵਿਖੇ ਤਪਦਿਕ ਨਾਲ ਮਰ ਗਿਆ, ਤਾਂ ਉਸ ਦੀ ਆਤਮਾ ਪੰਜ ਸਾਲ ਮੁੜ ਅਵਤਾਰ ਧਾਰਨ ਲਈ ਭਟਕਦੀ ਰਹੀ ਤੇ ਅਖ਼ੀਰ 9 ਫ਼ਰਵਰੀ, 1936 ਨੂੰ ਪੱਤੀ ਦੁਨੇ ਕੀ, ਮੋਗਾ ਦੇ ਮਿਸਤਰੀ ਉਜਾਗਰ ਸਿੰਘ ਸਹਿੰਬੀ ਦੇ ਘਰ ਮਾਤਾ ਰਾਮ ਕੌਰ ਰੱਖੇ ਦੀ ਕੁੱਖੋਂ ਆਪਣੇ ਨਾਨਕੀਂ ਰਟੌਲ ਬੇਟ (ਜ਼ੀਰਾ) ਵਿਖੇ ਮੈਂ ਪੈਦਾ ਹੋਇਆ, ਦੂਜਾ ਪੂਰਨ ਸਿੰਘ।
2. ਮੈਨੂੰ ਗੈਂਤੀ, ਹਥੌੜੇ, ਦੀ ਪਾਹੁਲ ਮਿਲੀ ਹੈ, ਮੈਂ ਤਾਂ ਕਰਤਾਰੇ ਲੌਹਾਰ ਦਾ ਭਤੀਜਾ ਹਾਂ, ਜਿਸਦੀ ਕਾਲੇ ਬੰਡਿਆਲ ਵਰਗੀ ਗਾਹਲ ਵਦਾਨੀ ਸੱਟ ਬਣ ਕੇ ਖਿੰਡੀਆਂ ਬਿਰਤੀਆਂ ਦੀ ਝੰਡ ਕਰਦੀ ਹੈ, ਜੋ ਸ਼ਾਗਿਰਦ ਅਤੇ ਲੋਹੇ ਨੂੰ ਬੇਦਰੇਗ ਲਫੇੜਿਆਂ ਨਾਲ ਚੰਡ ਸੁਟਦਾ ਸੀ, ਸੋ ਵਕਤ ਜਦੋਂ ਵੀ ਮੈਨੂੰ ਸਾਧਨਾਂ ਦੇ ਪਹਾਰੇ 'ਚ ਤਪਾ ਕੇ ਪ੍ਰੀਖਿਆ ਦੀ ਜ਼ਿੰਦਗੀ ਦੇ ਨੱਕੇ 'ਚੋਂ ਦੀ ਲੰਘਾਵੇਗਾ ਤਾਂ ਮੈਂ ਜ਼ਰੂਰ ਲਿਸ਼ਕਾਂਗਾ ਅਤੇ ਦੋਖੀਆਂ ਦੇ ਢਿੱਡ ਵਿੱਚ ਵੀਲੇ ਦਾ ਦਰਦ ਛੇੜਾਂਗਾ ਅਤੇ ਵਕਤ ਜੇ ਕਦੇ ਮੈਨੂੰ ਮੇਰੀਆਂ ਭਾਵਨਾਵਾਂ ਨੂੰ ਪਿੰਜ ਵੀ ਸੁਟ੍ਹੇਗਾ, ਤਾਂ ਮੈਂ ਤੰਦ ਹੋ ਨਿਕਲਾਂਗਾ, ਮੈਨੂੰ ਜਜ਼ਬਿਆਂ ਦੇ ਧੂੰਏਂ ਨੂੰ ਨਾਈਲੋਨ ਦੀ ਤਾਰ ਵਿੱਚ ਬਦਲਣਾ ਆਉਂਦੈ। (ਪ੍ਰੋਟੋਨ 25)
3. ਅਸੀਂ ਤਾਂ ਐਸੇ ਭਟਕੇ ਰਾਹੀ,
ਮੰਜ਼ਿਲ ਗਈ ਸਰਾਪ ਜਿਨ੍ਹਾਂ ਨੂੰ, ਭਟਕੇ ਫਿਰਨ ਕੁਥਾਵੇਂ।
4. ਮੇਰੀ ਤਾਂ ਸਾਰੀ ਜ਼ਿੰਦਗੀ, ਤਵਿਆਂ ਤੇ ਥਿੰਦਾ ਤੜਪਦਾ,
ਅੱਖ ਦੇ ਸਹਿਰਾ ਵਿੱਚ ਹੰਝੂ, ਬੇ-ਨਿਸ਼ਾਨਾ ਭਟਕਦਾ।
5. ਤਤਪਰ ਮਸੀਹੀ-ਆਤਮਾ, ਪੀੜਾਂ ਦੇ ਹਰਨ ਨੂੰ,
ਸਉਂ ਗਏ ਸੰਗੀਤ ਸੁਣ ਕੇ, ਸਾਡੇ ਭਗਵਾਨ ਕਿਉਂ ?
6. ਵੇਹਨਾਂ ਚੁਫੇਰ ਕੂਟੀਂ, ਫ਼ਸਲਾਂ ਨੇ ਸਾਵੀਆਂ,
ਮੂੰਹ ਨੂੰ ਮਸੋਸ ਫਿਰਦੇ, ਮੰਡੀ ਕਿਸਾਨ ਕਿਉਂ ?
7. ਬਿਦਿਆ ਸੀ ਮੇਰੇ ਸਿਰੜ ਨੇ ਨੇਰੇ ਨੂੰ ਚੀਰਨਾ,
ਭਾਵੇਂ ਉਹ ਜਲਵਾ ਤੂਰ ਦਾ, ਸੂਲੀ ਦੇ ਧਰ ਲਵੇ।
8. ਸੜਕ ਤੇ ਤੁਰਨਾ ਵੀ ਕੀ ਮਰਦਾਨਗੀ,
ਮਨਚਲੇ ਡੰਡੀ ਉਲੀਕਣ, ਛੱਡ ਕੇ ਵਗਦੇ ਪਹੇ।
9. ਮੂਰਖਾਂ ਦਾ ਕੰਮ ਬਹਿੰਦੇ ਵਿਟਰ ਕੇ,
ਵਸਲ ਦੀ ਹੈ ਦਾਤ ਜੇ ਅੜਿਆ ਰਹੇ।
10. ਝੂਟੇ ਦੇਵੇ ਬਹੁਤ ਚੰਡੋਲ ਸੱਕੀਮਾਂ ਦਾ,
ਚਿੱਤ ਪਰਚਿਆ ਰਹਿੰਦੈ, ਲਘੂ-ਮਨੁੱਖਾਂ ਦਾ।

11. ਨਾਲ ਦੰਮੜਿਆਂ ਮਿਲਦੇ, ਲੈਂਦੇ ਮੰਡੀ 'ਚੋਂ,
ਮੁੱਖ-ਸੰਧੂਰੀ, ਅੰਗ ਝਿਲਕਵੀਂ ਚਾਂਦੀ ਦੇ।

12. "ਯਾਰ ਜਿੰਨ੍ਹਾਂ ਦੇ ਘਾਹ ਦੇ ਸੁੱਬ, ਅੱਧ ਵਿਚਾਲੇ ਜਾਂਦੇ ਡੁੱਬ।"

13. ਵਿਛੀਆਂ ਦੁਆਬਿਆਂ ਵਿੱਚ ਬਾਹਰੋਂ ਆ ਮਿੱਟੀਆਂ,
ਖਿੰਡੀਆਂ ਤਦੇ ਚੁਫੇਰੇ ਨਸਲਾਂ ਪੰਜਾਬ ਤੋਂ।

14. ਮੈਂ ਵੇਖਿਆ ਹੈ ਜਾ ਕੇ ਸਤਲੁਜ ਦੀ ਬੇਟ ਨੂੰ,
ਅਸਲੋਂ ਤਾਸੀਰ ਇਸ ਦੀ, ਵੱਖਰੀ ਚਨਾਬ ਤੋਂ।

15. ਲੱਭੇ ਇਹ ਭੇਦ ਕੋਈ, ਹਰ ਰੂਪ ਦੀ ਸ਼ਿਖਾ ਤੇ,
ਹੋ ਕੇ ਨਿਸਾਰ ਭੌਰੇ, ਦੇਹੀ ਸੜਾਨ ਕਿਉਂ ?

16. ਮੇਰੇ ਜਿਹਾ ਵੀ ਕੋਈ ਹੋਣਾ ਨਹੀਂ ਬਦ-ਨਸੀਬ,
ਜੀਹਦੀ ਤਲੀ ਤੇ ਵਸਲ ਦੀ, ਲਕੀਰ ਹੀ ਨਹੀਂ।

17. ਪਾਣੀਆਂ ਦੀ ਡੂੰਘ ਦੇ ਵਿੱਚ, ਔਹ ਸਿਤਾਰੇ ਲਿਸ਼ਕਦੇ,
ਮਨ ਦੀ ਡੂੰਘੀ ਗੁਫਾ ਅੰਦਰ, ਨਕਸ਼ ਤੇਰੇ ਜਿਸ ਤਰ੍ਹਾਂ।

18. ਇਕ ਭੇਤ ਕਹਿ ਗਈ ਹੈ, ਬੇਬਾਕ ਨਜ਼ਰ ਤੇਰੀ,
ਸਿੱਪੀ ਦੇ ਵਿੱਚ ਲੁਕਿਆ, ਮੋਤੀ ਚੁਰਾ ਲਿਆ ਮੈਂ।

19. ਮੇਰੇ ਦਰਾਂ ਤੋਂ ਆ ਕੇ, ਇਹ ਕੌਣ ਮੁੜ ਗਿਆ ਹੈ ?
ਪੈੜਾਂ ਹੀ ਦਸਦੀਆਂ ਨੇ, ਇਸ ਭੇਤ ਨੂੰ ਸੁਣਾ ਕੇ।

20. ਕਹਿੰਦੇ ਨਹੀਂ ਹੈ ਸੋਨਾ, ਹਰ ਵਸਤੂ ਚਮਕਦੀ,
ਵੇਖੀਂ ਨਾ ਹੋਵੇ ਅੱਕ ਦਾ, ਛਿੱਟਾ ਇਹ ਦੁੱਧ ਦਾ।

21. ਬਣ ਗਈ ਜਹਾਨ ਉਤੇ, ਹਰ ਜਿਨਸ ਫ਼ਾਰਮੀ,
ਨਕਲੀ ਹਰੇਕ ਵਸਤੂ, ਇਸ਼ਤਿਹਾਰ ਸ਼ੁੱਧ ਦਾ।

22. ਭਾਰਤ ਸਦਾ ਸੀ ਰਹਿਣਾ, ਵਾਦੀ ਦ੍ਰਾਵੜਾਂ ਦੀ,
ਕੋਹ-ਸੁਲੇਮਾਨ-ਦੱਰੇ ਦੋਸ਼ੀ ਕਹਾਨ ਕਿਉਂ ?

23. ਕਾਬੂ 'ਚ ਜੀਹਦੇ ਹੋ ਗਿਆ, ਦਿਲ ਆਪਣੇ ਦਾ ਵੇਗ,
ਹੋਵਣਗੇ ਬਾਹਰ ਉਸ ਤੋਂ, ਦੋਵੇਂ ਜਹਾਨ ਕਿਉਂ ?

24. ਵੇਖੀਂ ਭੁਲੇਖੇ ਵਿੱਚ ਹੀ, ਮੁੱਠੀ ਭਨਾ ਬਹੇਂ,
ਚਿੱਕੜ ਚਟਾਨ ਹੋਇਐ, ਬੇਰਹਿਮ ਹੂਰਿਆ !

25. ਮਨ ਦੇ ਰਾਡਾਰ ਉਤੇ ਹੈ ਯਾਦ ਕਿਸ ਦੀ ਆਈ ?
ਸ਼ਾਇਦ ਗਵਾਚਿਆਂ ਦੇ ਸੁਪਨੇ 'ਚ ਮੈਂ ਵੀ ਹੋਵਾਂ।

26. ਭਾਵਾਂ ਦੇ ਡੰਗਿਆਂ ਨੂੰ, ਰਜਨੀ ਦੀਵਾਲੀ ਦੀ,
ਕਿਸੇ ਹਬਸ਼ਣ ਦੇ ਪਿੰਡੇ ਤੇ, ਜਿਵੇਂ ਫੁਲਬਹਿਰੀ ਦੇ ਦਾਗ।

27. ਜੇ ਹੋਵੇ ਸਿਦਕ ਵਿੱਚ ਕਾਮਲ ਤਾਂ ਮੋਹ ਵਰਦਾਨ ਬਣ ਜਾਂਦੈ।
ਲਗਨ ਐਸੀ ਰਸਾਇਣ ਹੈ ਸਫਲ ਇਨਸਾਨ ਬਣ ਜਾਂਦੈ।

28. ਧਰੁਵਾਂ ਤੇ ਜਾ ਖੜੋਂਦੇ ਨੇ, ਜਿਨ੍ਹਾਂ ਵਿੱਚ ਜੋਸ਼ ਮਘਦਾ ਹੈ,
ਹੁਲਾਰਾ ਸਫਲਤਾ ਦਾ ਹੀ, ਸਦੀਵੀ ਤਾਨ ਬਣ ਜਾਂਦੈ।

29. ਜਿੰਨਾਂ ਚਿਰ ਮੋਮ ਬਾਕੀ ਹੈ, ਤਾਂ ਬੱਤੀ ਖ਼ੂਬ ਬਲਦੀ ਹੈ,
ਜੋ ਬਲਦੈ ਰਾਤ ਲਈ ਦੀਵਾ, ਉਹ ਚੰਦਰ-ਭਾਨ ਬਣ ਜਾਂਦੈ।

30. ਹੈ ਉੱਦਮ ਦੀ ਹਨੇਰੀ ਔਕੜਾਂ ਦੇ ਰੋੜ੍ਹਦੀ ਤੀਲੇ,
ਵਰੋਲਾ ਸ਼ੂਕਦਾ ਹੋਇਆ, ਬਲੀ ਤੂਫਾਨ ਬਣ ਜਾਂਦੈ।

31. ਹੈ ਹੁੰਦੀ ਕੱਖ ਕਾਨਾਂ ਵਿੱਚ, ਛੁਪੀ ਹੋਈ ਬੇਪਨਾਹ ਗਰਮੀ,
ਚਿੰਗਾੜਾ ਉਠਦਿਆਂ ਦੀ, ਅੱਗ ਦਾ ਸਾਮਾਨ ਬਣ ਜਾਂਦੈ।

32. ਸਮਾਧਾਂ ਖ਼ਾਨਗਾਹਾਂ ਤੇ, ਨੇ ਲੋਕੀ ਬਾਲਦੇ ਦੀਵੇ,
ਜੋ ਬਲਦਾ ਆਪ ਹੈ, ਉਹ ਸਮੇਂ ਦਾ ਸੁਲਤਾਨ ਬਣ ਜਾਂਦੈ।

33. ਦਲੇਰੀ, ਹੌਸਲੇ, ਵਰਿਆਮਗੀ ਤੇ ਸਿਰੜ ਦਾ ਪੁਤਲਾ,
ਮੁਜਾਹਿਦ-ਯੋਧਿਆਂ ਲਈ, ਅੰਤ ਨੂੰ ਭਗਵਾਨ ਬਣ ਜਾਂਦੈ।

34. ਅੰਗਾਂ 'ਚੋਂ ਤੁਰ ਪਉ ਛੰਡ ਕੇ, ਨਹੁੰ-ਨਹੁੰ ਦੀ ਨੇਸਤੀ,
ਮਿਲਦਾ ਨਾ ਇਸ਼ਟ ਕੇਵਲ, ਕੀਤੇ 'ਖ਼ੁਦਾ-ਖ਼ੁਦਾ'।

35. ਬੂਹਾ ਪ੍ਰਾਪਤੀ ਦਾ, ਖੁਲ੍ਹਦਾ ਹੈ ਸਾਧਨਾ ਨੂੰ,
ਹੁੰਦੀ ਨ ਜੱਗੋਂ ਤੇਰ੍ਹਵੀਂ, ਮਿਲਦਾ ਭਕਾ-ਭਕਾ।

36. ਮੈਂ ਤਾਂ ਸੂਰਜ ਹਾਂ, ਤੁਹਾਨੂੰ ਸਾਬਤਾ ਹੀ ਦਿਸਾਂਗਾ,
ਪੁੰਨਿਆਂ ਦਾ ਚੰਦ ਨਹੀਂ, ਜੋ ਮੱਸਿਆ ਵਿੱਚ ਢਲ ਗਿਆ।

37. ਆਂਚ ਤੇ ਰੱਖੋਗੇ ਆਤਮਾ, ਕੋਇਲਿਆਂ ਵੱਤ ਮਘੇਗਾ,
ਮੈਂ ਕੋਈ ਕਾਗਜ਼ ਨਹੀਂ, ਜੋ ਭਿਜਦਿਆਂ ਹੀ ਗਲ ਗਿਆ।

38. ਕਿਸੇ ਦੇ ਆਖਿਆਂ ਚਾਨਣ, ਹਨ੍ਹੇਰਾ ਬਣ ਨਹੀਂ ਜਾਂਦਾ,
ਅਸਾਂ ਤਾਂ ਰੋਜ਼ ਦਿਸਣਾ ਹੈ, ਸੂਹੀ ਪ੍ਰਭਾਤ ਦੇ ਵਾਂਗੂੰ।

39. ਆਉਂਦੇ ਸਾਲੀਂ, ਸਾਹਾਂ ਤੇ ਵੀ ਕਰ ਲਗਣਾ,
ਹਾਲੇ ਤਾਂ ਇਹ ਜਿਊਣਾ ਮਹਿੰਗਾ, ਕੀ ਹੋਇਐ ?

40. ਔਖਾ ਹੈ ਛੋਹਲਿਆਂ ਲਈ, ਖੜ੍ਹਨਾ ਕਤਾਰ ਵਿੱਚ,
ਸਭ ਨੂੰ ਪਿਛਾੜ ਜਾਂਦੇ, ਹੁੰਦੇ ਜੋ ਮਨ ਚਲੇ।

41. ਰੁਤਬੇ, ਇਨਾਮ, ਮਾਣਤਾ ਲਈ, ਹਿਲਾਉਣੀ ਹੈ ਪੂਛ ਪੈਂਦੀ,
ਮਿਲੀਆਂ ਹਰੇਕ ਯੁੱਗ 'ਚ, ਏਦਾਂ ਹੀ ਅਹੁਦੇਦਾਰੀਆਂ, ਸਰਦਾਰੀਆਂ।

42. ਇਹ ਕੌਣ ਹਨ, ਜੋ ਕਦੇ ਦਾਹੜਾ ਪ੍ਰਕਾਸ਼ਦੇ ਹਨ ਤੇ ਕਦੇ ਸੰਤੋਖਦੇ ਹਨ ?
ਇਹ ਪੰਜਾਬ ਵਿੱਚ 'ਪ੍ਰਕਾਸ਼ ਸਿੰਘ' ਦੇ ਹਨ
ਅਤੇ ਦਿੱਲੀ ਵਿੱਚ 'ਸੰਤੋਖ ਸਿੰਘ' ਦੇ ਹਨ।

43. ਜੋ ਤੁਰਦੇ ਹਨ, ਉਹੀ ਪੁਜਦੇ ਹਨ।

44. ਗਿੱਡਲ ਅੱਖਾਂ ਦਾ, ਐਨਕ ਵੀ ਕੁਝ ਸੰਵਾਰ ਨਹੀਂ ਸਕਦੀ।

45. ਸੱਚ ਦੀ ਬੀੜ ਦੇ ਅੱਖਰ, ਸਿਦਕ ਦੇ ਪੰਨਿਆਂ ਤੋਂ ਪੜ੍ਹੇ ਨਹੀਂ ਜਾਂਦੇ।

46. ਤੋਹਫੇ ਹਰੇਕ ਪਿੱਛੇ, ਹੁੰਦੀ ਹੈ ਗ਼ਰਜ਼ ਡੂੰਘੀ,
ਸ਼ਰਧਾ ਨਿਰੀ ਨਾ ਜਾਣੀਏਂ, ਦਿੱਤੀ ਸੁਗਾਤ ਨੂੰ ?

47. ਰਾਜ-ਸਤਾ ਤੇ ਸੋਹਣੀ-ਜ਼ਨਾਨੀ ਦਾ, ਇੱਛੁਕ ਤਾਂ ਹਰ ਕੋਈ ਹੁੰਦਾ ਹੈ,
ਪਰ ਸੰਭਾਲ ਉਸ ਨੂੰ ਕੋਈ ਮਰਦ ਹੀ ਸਕਦਾ ਹੈ।

48. ਬਹੁਤੀ ਸੰਤਾਨ ਝੰਜਟ, ਪਿਉ ਤੇ ਪੁੱਤ ਲਈ,
ਦੱਬੇ ਨੇ ਹੇਠ ਰਹਿੰਦੇ, ਰੀਤਾਂ ਦੇ ਭਾਰ ਦੇ।

49. ਦੋ-ਤਿੰਨ ਹੀ ਪੁਸ਼ਤਾਂ ਨਿਭਦੀਆਂ, ਸਾਂਝਾਂ-ਸਕੀਰੀਆਂ,
ਸਮੇਂ ਦੇ ਬੀਤਣ ਨਾਲ ਤੰਦਾਂ, ਟੁੱਟੀਆਂ ਕਿ ਟੁੱਟੀਆਂ।

50. ਗੰਨਾਂ ਜਾਣਦਾ ਹੈ ਕਿ ਘਲਾੜ੍ਹੀ 'ਚ ਪਿੜੇ ਬਗੈਰ,
ਉਸ ਦੇ ਰਸ ਨੇ, ਰਸ-ਗੁੱਲਿਆਂ ਤੱਕ ਨਹੀਂ ਪੁੱਜ ਸਕਣਾ।

51. ਮੈਨੂੰ ਯਕੀਨ ਹੈ ਕਿ ਮੈਂ, ਮੁੜ ਕੇ ਹੈ ਟਹਿਕਣਾ,
ਹੁੰਦੀ ਹੈ ਢਲਦੀ ਸ਼ਾਮ ਵੀ, ਸਰਘੀ ਦੇ ਰੰਗ ਦੀ।

52. ਹੁੰਦੀ ਪ੍ਰਾਪਤੀ ਹਰ, ਇਕਾਗਰ ਲਗਨ ਦੇ ਨਾਲ ਹੀ,
ਦਿਲਬਰ ਤੇ ਰੱਬ ਚਾਹੁੰਦੇ, ਬੇਜੋੜ ਬੰਦਗੀ।

53. ਨੁਕਤੇ ਹਰੇਕ ਵਿਚਲੀ, ਥਾਹ ਤੇ ਡੂੰਘ ਪਾਉਣੀ,
ਸੰਭਵ ਨਹੀਂ ਹੈ ਹੁੰਦੀ, ਜੇਕਰ ਬੁੱਧੀ ਬਰੀਕ ਨਹੀਂ।

54. ਤ੍ਰਿਸ਼ਨਾ ਨਵੇਂ ਤਨਾਂ ਲਈ, ਭਟਕਣ ਨਿਰੀ, ਪ੍ਰੀਤ ਨਾ,
ਉਹ ਮਰਦ ਨਿਰੇ ਕਾਮੀ, ਅੰਗੂਰੀਆਂ ਜੋ ਚਰਦੇ।

55. ਹੋਈ ਏ ਜ਼ਿੰਦਗੀ ਹੁਣ, ਫਿੱਕੀ ਤੇ ਬਕਬਕੀ,
ਹੁੰਦਾ ਹੈ ਫ਼ਰਕ ਜੀਕਣ, ਗੰਨੇ ਦੇ ਮੁੱਢ, ਪੋਰੀ ਤੇ ਆਗ ਦਾ।

56. ਕਿਹੜਾ ਜਹਾਨ ਤੇ ਹੈ ਜੋ, ਔਕੜੀਂ ਨਾ ਘਿਰਿਆ ਕਦੇ,
ਭਿੜਨਾ ਤੇ ਹਾਰ ਮੰਨਣੀ ਨਾ, ਲੱਛਣ ਨਾ ਮਰਦ ਹਰ ਦੇ।

57. ਲਿਖਦੇ ਨੇ ਲੋਕ ਕਵਿਤਾ, ਖ਼ੁਸ਼ ਜਾਂ ਉਦਾਸ ਹੋ ਕੇ,
ਉੱਠੇ ਜਾਂ ਪੀੜ ਤਿੱਖੀ, ਮਨ ਦੀ ਗਦੂਦ ਵਿੱਚ।

58. ਧਨ, ਦੋਸਤੀ, ਮੁਹੱਬਤ, ਸ਼ੁਹਰਤ ਤੇ ਸਫਲਤਾ,
ਯਤਨੀਂ ਤੱਦੇ ਹੀ ਮਿਲਦੀਆਂ, ਜੇਕਰ ਨਸੀਬ ਹੋਣ।

59. ਵਿਰਸੇ ਬਗੈਰ ਮੇਰੀ, ਸ਼ਬਦਾਂ ਦੀ ਹੁੰਨਰਮੰਦੀ,
ਭਾਵੇਂ ਮੁਕਾਬਲੇ ਵਿੱਚ ਸੈਆਂ ਅਦੀਬ ਹੋਣ।

60. ਦਸਤਕ ਮੈਂ ਦੇ ਲਈ ਹੈ, ਬੂਹਾ ਨਾ ਖੋਹਲ ਭਾਵੇਂ,
ਮੁੜਨਾ ਮੁਹਾਲ 'ਆਤਮ' ਫੁੱਲਾਂ ਦੀ ਬਾਸ ਦਾ।

61. ਜੇ ਦਮ ਹੈ ਰਾਖ ਵਿੱਚ ਤਾਂ, ਮੁੜ ਕੁਕਨੂਸ ਬਣ ਕੇ ਜਾਗੇ,
ਕਿਰਨਾਂ ਨਾ ਬਣਨ ਆਤਿਸ਼ੀ, ਬਿਖਰੇ ਖਿਲਾਰਿਆਂ ਦੇ ਨਾਲ।

62. ਜਿਹੜੇ ਵਫ਼ਾ ਦੀ ਰਾਸ ਨੂੰ, ਦਰ-ਦਰ ਤੇ ਵੰਡਦੇ,
ਉਹਨਾਂ ਅਖ਼ੀਰ ਜ਼ਿੰਦਗੀ ਨੂੰ, ਇਕ ਦਿਨ ਕਰੂਰ ਕਰਨਾ।

63. 'ਰਹਿਮਤ' ਖ਼ੁਦਾ ਦੀ ਹੈ, ਬੰਦੇ ਦੀ ਜਾਂ ਮਹਿਬੂਬ ਦੀ,
ਦੇਵੇ ਅਪਾਰ ਖ਼ੁਸ਼ੀਆਂ।

64. ਜਿਨ੍ਹਾਂ ਪਲਾਂ ਵਿੱਚ ਸ਼ਕਤੀ, ਹੈ ਜੰਮਦਿਆਂ ਭਰੀ,
ਉਹਨਾਂ ਨੇ ਪੰਧ ਬਿਖੜਾ, ਕਰਨਾ ਜ਼ਰੂਰ ਕਰਨਾ।

65. 'ਆਤਮ' ਹਰੇਕ ਜਾਦੂ, ਸਭ ਨੂੰ ਨਾ ਰਾਸ ਆਵੇ,
ਘੁਲਦੇ ਨਾ ਰੋੜ, ਕੰਕਰ, ਮੱਖਣ ਮਿਠਾਸ ਨਾਲ।

66. ਜੇਕਰ ਹੁੰਗਾਰਿਆਂ ਦੀ, ਵਾਛੜ ਰਹੇ ਨਿਰੰਤਰ,
ਮਸਤਕ ਵਿੱਚ ਰਹਿਣ ਉਗਦੇ, ਮਹਿਕਵੰਤੇ ਕੇਸਰੀ-ਖ਼ਿਆਲ।

67. ਛਿਣ-ਛਿਣ ਹਰੇਕ ਜੀਵਨ, ਰਹਿੰਦਾ ਹੈ ਬਦਲਦਾ,
ਆਪਾਂ ਵੀ ਪੜਾਅ ਇੱਕ ਤੇ, ਟਿਕੀਏ ਤੇ ਕਿਉਂ ਖੜੋਈਏ ?

68. ਜਿਹੜੇ ਚਟਾਨ ਵਾਂਗੂੰ, ਝੱਖੜਾਂ 'ਚ ਡੱਟੇ ਰਹਿੰਦੇ,
ਉਹ ਮੁਸੀਬਤਾਂ ਵਿੱਚ, ਖੁਰਦੇ ਕਦੇ ਨਾ ਭੁਰਦੇ।

69. ਉਸ ਦੇ ਤਾਂ ਆਪ ਮੰਜ਼ਲ, ਦਰਸ਼ਨ ਨੂੰ ਤਾਂਘਦੀ ਹੈ,
ਜਿਸ ਖ਼ੁਦ ਵਿੱਚ ਤਰੱਦਦ, ਉੱਦਮ, ਚਾਅ ਤੇ ਉਮਾਹ ਹੋਵੇ।

70. ਜੇਕਰ ਸਦੇਹਾਂ ਪਹੁੰਚਣਾ, ਤੁਰ ਤਿੱਖਾ ਕਰ ਵੇਗ ਨੂੰ,
ਵਗਦੀ ਨਦੀ ਤੇ ਝੱਖੜ, ਅਣਬੋਲਿਆਂ ਕਹੇ।

71. ਠੱਗੇ ਹਮੇਸ਼ ਜਾਂਦੇ, ਮੂੰਹ-ਕੂਲ ਹੋਣ ਜਿਹੜੇ,
ਬਚਦਾ ਉਹੀ ਕੜੱਕ ਜੋ, ਮੂੰਹ ਤੇ ਕੌੜਾ ਸੱਚ ਕਹੇ।

72. ਜਿਹੜੇ ਉਦਾਸ ਮਾਪੇ, ਧੀ ਚੁਲਬਲੀ ਨਹੀਂ,
ਕੀਕਣ ਉਹ ਰੱਖ ਸਕਦੇ, ਧੀਆਂ ਕੰਵਾਰੀਆਂ ?

73. ਧਰਮ ਤੇ ਈਮਾਨ ਦੀ, ਪਰਿਭਾਸ਼ਾ ਬਦਲ ਗਈ ਹੁਣ,
ਸਿਦਕ ਤੇ ਵਫ਼ਾ ਹੁਣ, ਗੱਲਾਂ ਨਿਕਾਰੀਆਂ।

74. ਕੀ ਕਰਨ ਉਜਰਤੀ-ਮੁਲਾਜ਼ਮ, ਮਾਰੇ ਹੋਏ ਮਹਿੰਗ ਦੇ,
ਹਰ ਲੋੜੀਂਦੀ ਵਸਤ-ਵੇਚਕਾਂ, ਜੇਬ੍ਹਾਂ ਲੰਗਾਰੀਆਂ।

75. ਕਸਤੂਰਾ ਹਿਰਨ ਹੀ ਕੇਵਲ, ਕਸਤੂਰੀ ਦੀ ਮਹਿਕ ਵੰਡੇ,
ਉਸ ਦੀ ਫੈਲੇ ਕੀਰਤੀ, ਜਿਸ ਕੋਲ ਹੁੰਨਰ, ਕਲਾ ਅਰ ਗਿਆਨ ਹੈ।

76. ਸਾਡੇ ਵਿਧਾਨਕਾਰਾਂ, ਕਿਸ ਧਿਰ ਲਈ ਸੀ ਬਣਾਇਆ ?
ਅਮਲ ਵਿੱਚ ਆ ਕੇ ਦੱਸੋ, ਸਾਡਾ ਜੋ ਸੰਵਿਧਾਨ ਹੈ।

77. ਬੰਦੇ ਅਨੇਕ ਵਿੰਗੜ, ਲੁੱਟਰ ਕੁਤੀੜ੍ਹ ਵਰਗੇ,
ਜਿਨ੍ਹਾਂ ਨੂੰ ਪੈਂਦਾ ਹੈ ਕਦੇ, ਦੁਰਕਾਰਨਾ, ਪੁਚਕਾਰਨਾ।

78. ਵਧਿਆ ਇਲਾਜ ਮਹਿੰਗਾ, ਗੁਰਬੇ ਦੇ ਕੰਮ ਨਾਂਹ,
ਪੁਜੱਤ, ਤੌਫ਼ੀਕ, ਪਹੁੰਚ ਬਿਨ, ਰਹਿੰਦੇ ਗ਼ਰੀਬ ਮਰਦੇ।

79. ਆਮਦ ਤੇਰੀ ਦੇ ਨਾਲ ਹੀ, ਆਵਣ ਅਪਾਰ ਖ਼ੁਸ਼ੀਆਂ,
ਸੱਖਣੀ ਉਮਰ ਦੀ ਸ਼ਾਖ਼ ਤੇ, ਬਹਿ ਜਾ ਨਿਸ਼ੰਗ ਦੀ।

80. ਮੇਰੀ ਕਲਮ ਦੀ ਚੇਤਨਾ, ਹੋਈ ਜਵਾਨ ਮੁੜ,
ਮੁੜ ਡੋਰ ਫੜ ਲਈ ਮੈਂ, ਕੱਟੀ ਪਤੰਗ ਦੀ।

81. ਹੈ ਹੁੰਨਰ ਦਾ ਕ੍ਰਿਸ਼ਮਾ, ਬਿਜੜੇ ਦਾ ਆਲ੍ਹਣਾ,
ਖ਼ਿਆਲਾਂ ਦੇ ਤੀਲਿਆਂ ਤੋਂ ਹੀ, ਬਣੇ ਰਚਨਾਂ ਕਮਾਲ ਦੀ।

82. ਮੈਂ ਨਾ ਬਿਤਾਈ ਆਰਜਾ, ਬਿਅਰਥ ਕਾਰਜੀਂ,
ਨਾ ਮੂਲ ਹੀ ਗੰਵਾਇਆ, ਵਿਆਜ-ਸੂਦ ਵਿੱਚ।

83. ਮੈਂ ਤਾਂ ਹਯਾਤ ਸਾਰੀ, ਸਰਪੱਟ ਦੌੜਿਆ ਹਾਂ,
ਰੁਕਿਆ ਨਾ ਦੇਰ ਥੋੜੀ ਵੀ, ਲੰਮੇਂ ਜਮੂਦ ਵਿੱਚ।

84. ਵਹਿੰਦਾ ਹੈ ਵਹਿਣ ਜਿਹੜਾ, ਮਿਲ ਕੇ ਕਿਨਾਰਿਆਂ ਦੇ ਨਾਲ,
ਮੰਜ਼ਲ ਤੇ ਪੁੱਜ ਜਾਂਦਾ, ਬੰਦਾ ਸਹਾਰਿਆਂ ਦੇ ਨਾਲ।

85. ਕਿਧਰੇ ਤੋਫ਼ੀਕ ਓਹੋ, ਬਾਜ਼ੀ ਨਾ ਹਾਰਦੀ,
ਜਿਹੜੀ ਕਦੇ ਨਾ ਪਰਚਦੀ, ਕੂੜੇ ਹੁੰਗਾਰਿਆਂ ਦੇ ਨਾਲ।

86. ਦਿਲਾਸਿਆਂ ਦੀ ਔਸ਼ਧ, ਪੀੜਾ ਨੂੰ ਚੂਗ ਲਵੇ,
ਦੋ ਬੋਲ, ਮੋਹ-ਦ੍ਰਿਸ਼ਟੀ, ਕਰਦੀ ਹੈ ਛੋਹ ਕਮਾਲ।

v. good

87. ਫਿੱਕੇ ਬਚਨ, ਕਰੂਰਤਾ, ਖਹਿਬੜ ਤੇ ਚੋਭ-ਚਾਭ,
ਜਰਨੀ ਸਦਾ ਨਹੀਂ ਸੰਭਵ, ਸਬਰ ਸਿਦਕ ਕੇ ਨਾਲ।

88. ਬਲਦਾ ਹੈ ਜੋ ਕੁਝ ਅੰਤ੍ਰੀਵ ਮੇਰੇ ਵਿੱਚ, ਮਸਤਕ ਤਦੇ ਹੀ ਰੌਸ਼ਨ,
ਭਾਂਬੜ ਤਦੇ ਮੈਂ ਬਣਿਆਂ, ਦੱਬੀਆਂ ਨੇ ਚੇਤਨਾਂ 'ਚ, ਸੈਆਂ ਚਿੰਗਾਰੀਆਂ।

89. ਗੁਆਚੇ ਅਤੀਤ ਨੂੰ, ਬਹੁਤੀ ਨਾ ਦੇਰ ਰੋਈਏ,
ਪੀੜਾਂ ਨੂੰ ਸੋਚਾਂ ਦੀ ਨਿਮ ਦੇ, ਪਾਣੀ ਦੇ ਨਾਲ ਧੋਈਏ।

good

90. ਜੇ ਸੋਚ ਜਾਗਦੀ ਹੈ, ਫੁਰਨੇ ਹਜ਼ਾਰ ਫੁਰਦੇ,
ਕ੍ਰਿਸ਼ਮੇਂ ਉਹਨਾਂ ਦੀ ਕਰਨੇ, ਜਿਹੜੇ ਜਮਾਂਦਰੂ ਨੇ ਮੁਰਦੇ।

91. ਹੋਵੇ ਜੇ ਸਹਿਣਸ਼ੀਲਤਾ, ਖੰਡ-ਮਿਸ਼ਰੀ ਤਾਂ ਕੀ ?
ਹੀਰੇ ਵੀ ਜਾਣ ਦਿਲ ਦੇ, ਪਾਣੀ ਦੇ ਵਿੱਚ ਖੁਰਦੇ।

92. ਸਾਂਝੇ ਪੰਜਾਬ ਦਾ ਸੀ, ਜੋ ਪਛੜਿਆ ਜ਼ਿਲ੍ਹਾ,
ਮੇਰੀ-ਸ਼ੋਧ-ਖੋਜ ਦਾ ਵਿਸ਼ਾ ਬਣੇ, ਲੇਖਕ ਫ਼ਿਰੋਜ਼ਪੁਰ ਦੇ।

93. ਨਿਭਦੀ ਹੈ ਨਾਲ ਕੇਵਲ, ਆਪਣੀ ਕਮਾਈ ਮਾਲਕੀ ਹੀ,
ਹੁੰਦੀ ਪ੍ਰੀਤ ਖੋਟੀ, ਜਿਤਾਈ ਜੋ ਸਾਰਿਆਂ ਦੇ ਨਾਲ।

94. ਧੁਖਦਾ ਤੇ ਕੁੜ੍ਹਦਾ ਜੋ ਸਦਾ, ਆਖ਼ਰ ਸੁਆਹ ਹੋਵੇ।
ਰੰਗਤ ਜ਼ਾਹਰੀ ਤੇ ਬਾਤਨੀ, ਕਾਲੀ-ਸਿਆਹ ਹੋਵੇ।

95. ਬੇੜੀ ਦਾ ਪੂਰ ਉਹੀਉ, ਪੁੱਜਦਾ ਹੈ ਪਾਰਲੇ ਕਿਨਾਰੇ,
ਗਿਆਤਾ ਨਦੀ ਦੀ ਡੂੰਘ ਦਾ, ਚੇਤੰਨ ਛਿਣ-ਛਿਣ ਜਿਸਦਾ ਮਲਾਹ ਹੋਵੇ।

96. ਜਿਹੜਾ ਕਿਸੇ ਨੂੰ ਰਾਸ ਨਹੀਂ, ਉਹ ਗੁਣ ਵੀ ਨਿੰਦਿਆ ਜਾਂਦਾ,
ਆਪਣੇ ਹਿਤਾਂ ਨੂੰ ਢੁੱਕਵੀਂ ਹੀ, ਬਿਰਤੀ ਸਦਾ ਸਲਾਹ ਹੋਵੇ

97. 'ਆਤਮ' ਚੇਤੰਨ ਹੋ ਕੇ, ਉਥੇ ਹੀ ਲਾਈਏ ਦੋਸਤੀ,
ਜਿਸਦੀ ਸੁੱਚੀ ਤੇ ਪਾਰ-ਦਰਸ਼ੀ ਦਿਸਦੀ ਨਿਗਾਹ ਹੋਵੇ।

98. ਮਹਿੰਗੀ ਇਲਾਜਕਾਰੀ, ਪੁੱਜੀ ਹੈ ਸਿਖਰ ਤੇ,
ਜਿਉਂ-ਜਿਉਂ ਇਲਾਜ ਵਧਿਆ, ਤਿਉਂ-ਤਿਉਂ ਬੀਮਾਰੀਆਂ।

99. ਸ਼ਰਾਫ਼ਤ, ਈਮਾਨਦਾਰੀ, ਅੱਜ ਦੇ ਧਰਮ ਨਹੀਂ,
ਸੰਤਾਂ ਵੀ ਧਾਰਨ ਕੀਤੀਆਂ, ਧਰਮੀ ਇਯਾਰੀਆਂ।

100. ਧਰਮ ਤੇ ਈਮਾਨ ਦੀ, ਪਰਿਭਾਸ਼ਾ ਉਲਟ ਗਈ ਹੁਣ,
ਸਿਦਕ ਤੇ ਵਫ਼ਾ ਹੁਣ, ਗੱਲਾਂ ਨਿਕਾਰੀਆਂ।

101. ਹੋਵੇ ਮਨੂ ਕੋਈ ਅਜੋਕਾ, ਨਵ-ਸਿਮ੍ਰਿਤੀ ਲਿਖੇ,
ਛਲ-ਕਪਟ ਬਣ ਗਈਆਂ ਨੇ, ਸੱਭੇ ਵਿਖਾਵਾਕਾਰੀਆਂ।

102. ਕਾਹਲੀ ਵਿੱਚ ਕੰਮ ਕੀਤੇ, ਅਕਸਰ ਨੇ ਵਿਗੜ ਜਾਂਦੇ,
ਮੰਜ਼ਲ ਦਿਵਾ ਦਵੇਗਾ, ਤਹੱਮਲ, ਯਕੀਨ ਰੱਖ।

103. ਦਿਲ ਦੇ ਮਲੀਨ ਮੁਨਸਫ਼, ਦਿੰਦੇ ਨਾ ਜਦ ਨਿਆਂ,
ਮਿਲਦਾ ਨਿਆਂ ਨਾ 'ਆਤਮ', ਬਿਨ ਕੀਤਿਆਂ ਅਪੀਲ।

104. ਅਸਲੋਂ ਅਭੇਦ ਜੋੜੀਆਂ, ਹੁੰਦੀਆਂ ਨੇ ਥੋੜ੍ਹੀਆਂ,
ਕਿੰਨੇ ਕੁ ਲੋਕ ਸਿਦਕੀ, ਵੰਡਦੇ ਜੋ-ਲੋਹੜੀਆਂ ?

105. ਮਰਨੇ-ਹੰਗਾਮਿਆਂ ਤੇ, ਅਹਿਮਕ ਜ਼ਨਾਨੀਆਂ ਨੇ,
ਜਾਇਦਾਦਾਂ ਅਤੇ ਕਮਾਈਆਂ, ਫੋਕੇ ਨਮੂਜਾਂ ਤੇ ਰੋਹੜੀਆਂ।

106. ਬਿਨ-ਸੋਚਿਆਂ ਹੀ ਖੁੰਧਕ, ਚੋਭਾਂ, ਖੰਘੂਰੇ ਮਾਰਨੇ,
ਬਣ ਜਾਂਦੀਆਂ ਮੁਸੀਬਤ, ਮੁੱਛਾਂ ਤਿੜ ਕੇ ਮਰੋੜੀਆਂ।

107. ਜਿਨ੍ਹਾਂ ਦਾ ਵਿਕਦਾ ਮਾਲ ਨਾ, ਦੂਜੇ ਦੀ ਕਰਨ ਭੰਡੀ,
ਨਿੰਦਕਾਂ ਨੂੰ ਗਿਆਨੀ ਹੋਣ ਦਾ, ਡਾਢਾ ਗੁਮਾਨ ਹੈ।

108. ਮੌਲਿਕ ਨਾ ਫੁਰਨ ਫੁਰਨੇ, ਜੋ ਚੇਤਨਾ ਮਰੀ ਹੈ,
ਹੱਕੀ ਨਾ ਗੁਣ ਸਲਾਹੁਣੇ, ਬੱਸ 'ਨਿੰਦਣਾ' ਈਮਾਨ ਹੈ।

109. ਕਰਦੇ ਰਹੇ ਸੀ ਜਿਹੜੇ, ਸ਼ੀਂਹ-ਜ਼ੋਰ ਪਹਿਲਵਾਨੀ,
ਵੇਖੇ ਘੁਲਾਟੀਏ ਉਹ, ਅਕਸਰ ਬੀਮਾਰ ਰਹਿੰਦੇ।

110. ਬੱਚਤ ਅਤੇ ਕਮਾਈ, ਠੱਗੀ ਜ਼ਰੂਰ ਜਾਂਦੀ,
ਟੋਟੇ ਜਾਂ ਨਾਰਾਂ ਚੜ੍ਹਦੀਆਂ, ਖੋਟੇ ਮੁਨਿਆਰ ਦੇ, ਸੁਨਿਆਰ ਦੇ।

111. ਸ਼ਰਧਾ 'ਚ ਬੱਝੇ ਧਰਮੀਆਂ ਨੂੰ, ਕੁਝ ਵੀ ਸੁਣਾ ਦਵੋ,
ਟਾਂਵੇ ਹੀ ਅੰਤਰ ਜਾਣਦੇ, ਸੰਗੀਤ-ਰਾਗ ਦਾ।

112. ਲੋਕਾਂ ਨੂੰ ਭੋਟਣ ਵਾਸਤੇ, ਰਸਮਾਂ ਬਣਾਈਆਂ ਲਾਗੀਆਂ,
ਉਹਨਾਂ ਨੂੰ ਧਿਆਨ ਰਹਿੰਦਾ, ਬੱਸ ਮਿੱਥੇ ਹੋਏ ਲਾਗ ਦਾ।

113. ਲੋੜੀਂਦੀ ਹਰ ਵਸਤ ਵਾਂਗ ਹੀ, ਵਿਕਿਆ, ਹੁੰਨਰ, ਗਿਆਨ ਵੀ,
ਵਸਤੂ ਹਰੇਕ ਵਿਕਦੀ, ਮੁੱਕੀ ਨਾ ਸੌਦਾਗਰੀ ਕਦੇ।

114. ਤਬਾਹੀ ਸਦਾ ਤਬਾਹੀ, ਵਿਤੋਂ ਵਧੀਕ ਖ਼ਰਚਾ,
ਮੂਰਖ ਨੇ ਲੋਕ ਤਜਦੇ, ਆਪਣੀ ਜਮਾਤ ਨੂੰ, ਹਾਲਾਤ ਨੂੰ।

115. ਵਿਢੇ ਹੋਏ ਕੰਮ ਨੂੰ, ਵਿੱਚੇ ਹੀ ਛੱਡ ਬਹਿੰਦੇ,
ਰਹਿੰਦੇ ਨੇ ਜੋ ਸਦਾ, ਕਾਹਲੇ ਤੇ ਹਰਫ਼ਲੇ।

116. ਗਿਆਤੇ ਵੇਦਾਂਤ ਤੇ ਵੇਦਾਂ ਦੇ ਜੋ ਬੜੇ ਨੇ,
ਬਹੁਤੇ ਨੇ ਜੱਟ ਸਿੱਖ ਉਹ, ਸਾਧੂ ਜੋ ਨਿਰਮਲੇ।

117. ਧਰਤੀ ਪੰਜਾਬ ਦੀ ਤੇ, ਵਿਛੀਆਂ ਅਨੇਕਾਂ ਨਸਲਾਂ,
ਉੱਮਤ ਖਿੰਡੀ ਬਦੇਸ਼ੀਂ, ਨਾਨਕ ਪ੍ਰਥਮੇਸ਼ ਦੀ।

118. ਕੇਨੀ-ਕੇਨੀ ਡੀਜ਼ਲ ਬਦਲੇ, ਹੇਕੋਂ ਲੰਮੀਆਂ ਲਾਈਨਾਂ,
ਘੂਰ-ਘੂਰ ਕੇ ਪਾਣੀ ਦੇਵੇ, ਕੱਸੀ ਦਾ ਮੀਰ-ਆਬ।

119. 'ਆਤਮ' ਚਾਹੇ ਬੀਮਾਰ ਹੈ, ਔਪਰ ਨਿਰਾਸ਼ ਨਾਂਹ,
ਉਸਨੂੰ ਨਾ ਰੋਗ ਜਾਪਦਾ, ਜ਼ਹਿਮਤ ਹਮੇਸ਼ ਦੀ।

5K

120. ਰਹਿਣਾ ਗਟਰ ਕਿਨਾਰੇ, ਸੁਪਨੇ ਮਹੱਲ ਦੇ,
ਮਾੜੇ ਨਹੀਂ ਜੋ ਹਿੱਸੇ ਵਿੱਚ ਆਏ, ਮਨੁੱਖੀ ਨਸਲ ਦੇ।

121. ਅਜੋਕੇ ਤਮਾਮ ਸਾਧੂ, ਧਨ-ਕੀਰਤੀ ਦੇ ਲੋਭੀ,
ਮਿਲਦਾ ਤਿਆਗ ਬਿਨ ਨਹੀਂ, ਰੁਤਬਾ ਫ਼ਕੀਰ ਦਾ।

122. ਉਜਰਤ-ਕਮਾਈ ਵਿਚੋਂ, ਬੱਚਤ ਜ਼ਰੂਰ ਚਾਹੀਏ,
ਜੋੜੀ ਰਕਮ ਤੋਂ ਬੰਦਾ, ਬਹੁਤਾ ਵਿਆਜ ਲੋਚੇ।

123. ਰਹਿੰਦੀ ਸਦਾ ਨਾ ਕਾਇਮ, ਭਾਵਾਂ ਦੀ ਪੁੰਨਿਆਂ,
ਜਾਂਦਾ ਹੈ ਦਾਹੜਾ ਚੰਨ ਦਾ, ਮੱਸਿਆ ਨੂੰ ਮੁੰਨਿਆਂ।

124. ਤਾਹੀਉਂ ਹੀ ਦਿਸੇ ਮੇਰਿਆਂ, ਸ਼ਬਦਾਂ ਵਿੱਚ ਤਾਬਨਾਕੀ,
ਛਿਣ-ਛਿਣ ਹਯਾਤ ਦਾ ਮੈਂ, ਚਾਨਣ 'ਚ ਗੁੰਨ੍ਹਿਆਂ।

125. ਤਰਤੀਬ ਵਿੱਚ ਹੀ ਜੁਟਿਆਂ, ਕਾਰਜ ਨੇ ਤੋੜ ਚੜ੍ਹਦੇ,
ਜ਼ਖ਼ੀਰੇ ਨੂੰ ਢੋਂਦੀਆਂ ਨੇ, ਪਾਲਾਂ ਵਿੱਚ ਤੁਰ-ਤੁਰ ਕੀੜੀਆਂ।

126. ਦੌਲਤ-ਗਿਆਨ ਦੇ ਨੇ, ਜਿਹੜੇ ਮਿਲਣ ਖ਼ਜ਼ਾਨੇ,
ਜੋੜੇ ਨੇ ਬਰਕਤ ਨਾਲ ਸਭ, ਲੱਖਾਂ ਹੀ ਪੀਹੜੀਆਂ।

127. ਮਿੱਥੇ ਉਦੇਸ਼ ਵਿੱਚ ਹੀ, ਉਸੇ ਨੂੰ ਮਿਲਦੀ ਸਫ਼ਲਤਾ,
ਜਿਹੜਾ ਇਰਾਦਾ ਸੋਚਦੇ, ਪੱਕਾ ਹੈ ਧਾਰਦਾ।

128. ਬਿਰਤੀ ਅਜੋਕੇ ਯੁੱਗ ਦੀ, ਸ਼ੰਕਾ ਤੇ ਸ਼ੱਕ ਕਰਨੀ।
ਭਰੋਸੇ ਸਿਦਕ, ਯਕੀਨ ਦੀ ਗੱਲ, ਦੁਰਾਡੇ ਧੱਕ ਕਰਨੀ।

129. ਅਨਪੜ੍ਹਾਂ ਲਈ ਪੜ੍ਹਿਆ, ਉੱਕਾ ਗੰਵਾਰ ਮੂਰਖ,
ਉਹ ਸਮਝਦੇ ਫ਼ਜ਼ੂਲ ਹਨ, ਪੜ੍ਹਿਆਂ ਵੱਲ ਨੱਕ ਕਰਨੀ।

130. ਛਾਪਲੇ ਜਗਾਉਣੇ, ਸੰਭਵ ਕਦੇ ਨਹੀਂ ਹੁੰਦੇ,
ਹੁੰਦੀ ਫ਼ਜ਼ੂਲ ਘੇਸਲਾਂ ਦੇ, ਬੂਹੇ ਤੇ ਠੱਕ-ਠੱਕ ਕਰਨੀ।

131. ਔਖੇ ਯਤਨੀ ਜਦ ਕੋਈ ਪੰਛੀ ਉੱਚੀ ਟੀਸੀ ਛੂੰਹਦਾ ਹੈ,
ਇਸ ਦੁਨੀਆਂ ਇਹ ਵੀ ਡਿੱਠਾ, ਸੜਦੇ ਭੁਜਦੇ ਘਰ ਦੇ ਲੋਕ।

132. ਬੂਹਾ ਪ੍ਰਾਪਤੀ ਦਾ ਮਿਲਦਾ ਹੈ ਸਾਧਨਾ ਨੂੰ,
ਹੁੰਦੀ ਨਾ ਜੱਗੋਂ ਤੇਰਵੀਂ, ਖੁਲਦਾ ਭਕਾ ਭਕਾ।

133. ਕਾਬੂ ਚ ਜੀਹਦੇ ਹੋ ਗਿਆ, ਮਨ ਆਪਣੇ ਦਾ ਵੇਗ,
ਹੋਵਣਗੇ ਬਾਹਰ ਉਸ ਤੋਂ, ਦੋਵੇਂ ਜਹਾਨ ਕਿਉਂ ?

134. ਕਾਲੀ ਰਕਮ ਨੂੰ ਕਰਦੀਆਂ ਮੁਰਗੀਆਂ ਸਫ਼ੈਦ,
ਖੋਹਲੇ ਹਨੇਰ-ਗੜ੍ਹੀਆਂ, ਫਾਰਮ ਨੇ ਮੁਰਗੀਆਂ ਦੇ।

# ਮੁਖ਼ਤਿਆਰ ਸਿੰਘ ਜ਼ਫ਼ਰ

**ਪਿੰਡ ਮੱਲੋ ਕੇ ਤਹਿਸੀਲ ਜ਼ੀਰਾ ਦਾ ਨਿਵਾਸੀ ਮੁਖ਼ਤਿਆਰ ਸਿੰਘ ਜ਼ਫ਼ਰ ਜਿੱਥੇ ਕਵੀਸ਼ਰੀ ਦੇ ਵਿੱਚ ਵਿਸ਼ੇਸ਼ ਥਾਂ ਰੱਖਦਾ ਹੈ ਓਥੇ ਉਹ ਭਾਵਪੂਰਤ ਤੇ ਦਿਲ ਨੂੰ ਧੂਹਦੀ ਸ਼ੈਲੀ ਵਿੱਚ ਪ੍ਰਸੰਗ ਲੇਖਕ ਵੀ ਹੈ। ਉਸਦੀਆਂ ਦੋ ਪੁਸਤਕਾਂ "ਗਾਡੀ ਰਾਹ" ਅਤੇ "ਦੋ ਉਜਾੜੇ" ਛਪੇ ਪ੍ਰਸੰਗ ਹਨ, ਜਦ ਕਿ ਅਨੇਕਾਂ ਪ੍ਰਸੰਗ ਅਜੇ ਅਣਛਪੇ ਪ੍ਰੈਸ ਵੱਲ ਝਾਕ ਰਹੇ ਹਨ। ਜ਼ਫ਼ਰ ਆਪ ਖ਼ੁਦਦਾਰ ਹੈ, ਇਸੇ ਲਈ ਇਸ ਦੇ ਪ੍ਰਸੰਗਾਂ ਵਿੱਚ ਖ਼ੁਦਦਾਰੀ ਝਲਕਦੀ ਹੈ। "ਦੋ ਉਜਾੜੇ" ਵਿੱਚ ਉਹ 1947 ਤੋਂ ਉਪਰੰਤ ਦਿੱਲੀ ਦੇ 1984 ਦੇ ਉਜਾੜੇ ਦਾ ਦਿਲ-ਚੀਰਵਾਂ ਜ਼ਿਕਰ ਕਰਦਾ ਹੈ। "ਗਾਡੀ ਰਾਹ" ਚਿੱਤੂ ਤੇ ਮਿੱਤੂ ਬਾਹੀਏ ਦੇ ਅਣਖੀ ਤੇ ਚਰਿਤ੍ਰਵਾਨ ਜੁਆਨਾਂ ਦੀ ਲੋਕ ਗਾਥਾ ਹੈ।**

ਚਿੱਤੂ ਮਿੱਤੂ ਦੀ ਕਥਾ ਪੰਜਾਬ ਦੇ ਮਾਲਵੇ ਇਲਾਕੇ ਦੀ ਹੈ, ਜਿਸਨੂੰ ਬਾਹੀਆ ਕਿਹਾ ਜਾਂਦਾ ਹੈ। ਇੱਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਿੱਖ ਭਾਈ ਮੋਹਣ ਦੀ ਔਲਾਦ, ਬਾਈ (22) ਪਿੰਡਾਂ ਵਿੱਚ ਸਿੱਧੂ ਬਰਾੜ ਵਸਦੇ ਸਨ, ਜਿਨ੍ਹਾਂ ਨੂੰ ਮੋਹਣ ਕੇ ਵੀ ਕਿਹਾ ਜਾਂਦਾ ਸੀ। ਮਾਤਾ ਇੰਦ ਕੌਰ ਦੀ ਕੁੱਖੋਂ, ਸ. ਚੰਦ ਸਿੰਘ ਦੇ ਘਰ ਦੋ ਚੰਦ ਚੜ੍ਹੇ, ਜਿਨ੍ਹਾਂ ਦਾ ਨਾਮ ਚਿੱਤੂ ਅਤੇ ਮਿੱਤੂ ਸੀ, ਉਨ੍ਹਾਂ ਦੇ ਦੋ ਭਰਾ ਹੋਰ ਸਨ ਨਿਧਾਨ ਸਿੰਘ ਉਰਫ਼ "ਸ਼ੇਰਾ" ਅਤੇ ਸੁੰਦਰ ਸਿੰਘ ਉਰਫ਼ "ਬਘੇਰਾ"। ਪਿੰਡ ਇਨ੍ਹਾਂ ਦਾ ਕਲਿਆਣਾ ਸੀ।

ਪੰਜ ਕਲਿਆਣਾ ਵਿੱਚ ਇਕ ਸ਼ਾਹੂਕਾਰ ਰਹਿੰਦਾ ਸੀ ਜਿਸ ਦਾ ਨਾਮ ਕਰੋੜੀ ਮੱਲ ਸੀ। ਕਿਹਾ ਜਾਂਦਾ ਹੈ ਕਿ ਉਸ ਦੇ ਵਡੇਰਿਆਂ ਨੇ ਲੂਣ ਤੇਲ ਦੀ ਹੱਟੀ ਤੇ ਪੰਜ ਗੁੜ ਦੇ, ਪੰਜ ਗੁੜ ਵਾਲੇ ਦੇ ਗੁਰ ਰਾਹੀਂ ਤਕੜਾ ਸ਼ਾਹੂਕਾਰਾ ਤੋਰ ਲਿਆ ਸੀ। ਧਨੀ ਰਾਮ ਅਤੇ ਕਰੋੜੀ ਮੱਲ ਦੇ ਬਾਪ ਵੇਲੇ ਸ਼ਾਹਾਂ ਦੇ ਘਰ ਦੀ ਗੁੱਡੀ ਚੜ੍ਹਦੀ ਚੜ੍ਹਦੀ ਅੰਬਰੀਂ ਉੱਡਣ ਲੱਗ ਪਈ। ਪੰਜਾਂ ਪਿੰਡਾਂ ਵਿੱਚ ਬਾਈ ਸੌ ਘੁਮਾਂ ਜ਼ਮੀਨ ਗਹਿਣੇ, ਬੈਅ ਸ਼ਾਹਾਂ ਕੋਲ ਸੀ। ਉਨ੍ਹਾਂ ਨੂੰ ਸਲਾਮਾਂ ਹੁੰਦੀਆਂ ਉਹ ਲੋਕਾਂ ਤੋਂ ਗੋਲਾ ਧੰਦਾ ਕਰਵਾਉਂਦਾ।

ਸੇਠ ਕਰੋੜੀ ਮੱਲ ਨੇ ਚਿੱਤੂ ਅਤੇ ਮਿੱਤੂ ਦੇ ਵਡੇਰਿਆਂ ਦੀ ਬੇਰੀ ਵਾਲੀ ਜ਼ਮੀਨ ਵੀ ਕਬਜ਼ੇ ਵਿੱਚ ਕੀਤੀ ਹੋਈ ਸੀ। ਪਹਿਲਾਂ ਪਿਤਾ ਨੇ, ਫਿਰ ਮਾਤਾ ਨੇ ਸਾਰੀ ਗੱਲ ਦੱਸੀ, ਜਿਸ ਕਰਕੇ ਚਿੱਤੂ ਬਹੁਤ ਉਦਾਸ ਹੋ ਗਿਆ। ਉਸ ਨੇ ਆਪਣੇ ਭਰਾ ਮਿੱਤੂ ਨੂੰ ਦੱਸਿਆ ਕਿ ਆਪਾਂ ਬੇਰੀ ਵਾਲੀ ਆਪਣੀ ਜ਼ਮੀਨ ਵਿੱਚ ਹੀ ਮਾਲ ਚਾਰਦੇ ਹਾਂ, ਪਰ ਮਾਲਕ ਕਰੋੜੀ ਮੱਲ ਬਣਿਆ ਬੈਠਾ ਹੈ। ਇਕ ਦਿਨ ਰਾਹ ਜਾਂਦੇ ਕਰੋੜੀ ਮੱਲ ਦੇ ਗਲ ਵਿੱਚ ਸਾਫਾ ਪਾ ਕੇ ਚਿੱਤੂ ਨੇ ਕਿਹਾ ਤੂੰ ਸਾਡੇ ਵਡੇਰਿਆਂ ਦੀ ਪੈਲੀ ਨੱਪੀ ਹੈ, ਮੈਂ ਤੇਰੀ ਸੰਘੀ ਨੱਪਣੀ ਹੈ। ਖ਼ੈਰ ਪਿੰਡ ਦੇ ਬੰਦਿਆਂ ਨੇ ਵਿੱਚ ਪੈ ਕੇ ਛੁਡਾ ਦਿੱਤਾ। ਅਗਲੇ ਦਿਨ ਕਰੋੜੀ ਮੱਲ

ਅੱਧੀ ਪੈਲੀ ਮੋੜਣੀ ਮੰਨ ਗਿਆ। ਏਧਰ ਪਿੰਡ ਦੇ ਨੌਜਵਾਨ ਕਰੋੜੀ ਮੱਲ ਤੋਂ ਖ਼ਜ਼ਾਨਾ ਖੋਹਣ ਲਈ ਚਿੱਤੂ ਨਾਲ ਮਿਲਣ ਲੱਗੇ। ਇਕ ਦਿਨ ਕਰੋੜੀ ਮੱਲ, ਮੋਗੇ ਜਾ ਕੇ ਸਾਰੀ ਜ਼ਮੀਨ ਚਿੱਤੂ ਦੇ ਨਾਂ ਕਰਵਾ ਕੇ ਕਾਗਜ਼ ਉਸ ਦੇ ਘਰ ਦੇਣ ਗਿਆ, ਪਰ ਚਿੱਤੂ ਨਾ ਮੰਨਿਆ। ਹੁਣ ਉਸ ਨੂੰ ਕੇਵਲ ਆਪਣਾ ਹੀ ਨਹੀਂ, ਸਗੋਂ ਆਪਣੇ ਵਡੇਰਿਆਂ "ਮੋਹਣ ਕਿਆਂ" ਦੇ ਮਾਣ ਸਤਿਕਾਰ ਦਾ ਸੁਆਲ ਨਜ਼ਰ ਆ ਰਿਹਾ ਸੀ। ਸੇਠ ਕਰੋੜੀ ਮੱਲ ਦੇ ਡਿੱਗਦੇ ਮਾਣ ਸਤਿਕਾਰ ਬਾਰੇ ਪਿੰਡਾਂ ਵਿੱਚ ਪਤਾ ਲੱਗ ਗਿਆ ਸੀ। ਬਾਹੀਏ ਦੀਆਂ ਸੱਥਾਂ ਵਿੱਚ ਖੁੰਡਾਂ ਤੇ ਬੈਠੇ ਲੋਕ ਮਾਣ ਨਾਲ ਚਿੱਤੂ ਅਤੇ ਮਿੱਤੂ ਦੀਆਂ ਗੱਲਾਂ ਕਰਦੇ। ਨਿਆਸਰੇ ਤੇ ਦੁਖੀ ਲੋਕ ਇਨ੍ਹਾਂ ਕੋਲ ਫਰਿਆਦਾਂ ਕਰਦੇ। ਇਹ ਦੋਵੇਂ ਜਾਨ ਤਲੀ ਤੇ ਧਰ ਕੇ ਬੰਦੀ ਛੋੜ ਬਣ ਕੇ ਹਰ ਇਕ ਦਾ ਕਲਿਆਣ ਕਰਦੇ।

ਸਿਆਲ ਦੀ ਰੁੱਤ ਕਲਿਆਣਾਂ ਦੇ ਗਭਰੂ ਜੁੜ ਕੇ ਬੈਠੇ ਸਨ, ਕੁੰਡਲੀਏ ਸੱਪ ਜੋ ਇਲਾਕੇ ਵਿੱਚ ਧਨ ਦੀਆਂ ਗਾਗਰਾਂ ਤੇ ਫਨ ਖਿਲਾਰੀ ਬੈਠੇ ਸਨ, ਬਾਰੇ ਗੱਲਾਂ ਹੋ ਰਹੀਆਂ ਸਨ, ਜਿਹਨਾਂ ਦਾ ਕਿਰਦਾਰ ਸੀ ਜੇ ਕੋਈ ਗਰੀਬ ਕਿਸਾਨ ਜਾਂ ਕਿਰਤੀ ਢਾਹੇ ਚੜ੍ਹ ਜਾਂਦਾ ਉਹ ਦੋ ਪੀੜ੍ਹੀਆਂ ਘਟੋ ਘਟ ਉਹਨਾਂ ਦੇ ਜੂਲੇ ਹੇਠੋਂ ਨਾ ਨਿਕਲਦਾ।

ਇਸੇ ਗੱਲ ਕੱਥ ਦੌਰਾਨ ਇਕ ਕਿਸਾਨ ਨੇ ਫਰਿਆਦ ਕੀਤੀ; ਮੈਂ ਲੁੱਟਿਆ ਗਿਆ ਭਰਾਵੋ ! ਕਾਹਤੋਂ !! ਸਾਰੇ ਇਕੋ ਵੇਰ ਬੋਲ ਪਏ। ਕਰਨੈਲੇ ਦੀਆਂ ਅੱਖਾਂ ਚੋਂ ਮਲੋਜੋਰੀ ਅੱਥਰੂ ਡਿੱਗ ਪਏ; ਡਿੱਗ ਕੇ ਧਰਤੀ ਵਿੱਚ ਜੀਰ ਗਏ, ਧਰਤੀ ਅਜਿਹੇ ਅਣਗਿਣਤ ਅੱਥਰੂ ਆਪਣੀ ਵਿਸ਼ਾਲ ਗੋਦ ਵਿੱਚ ਸਮਾਉਂਦੀ ਆਈ ਹੈ, ਕਿਉਂਕਿ ਉਹਦੇ ਪੁੱਤਰਾਂ ਦੇ ਹੁੰਦੇ ਹਨ।

ਬਾਈ, ਉਸ ਨੇ ਅੱਖਾਂ ਪੱਗ ਦੇ ਲੰਮੇ ਛਡੇ ਲੜ ਨਾਲ ਪੂੰਝੀਆਂ। ਬਾਪੂ ਨੇ 50 ਰੁਪਏ ਵੱਡੀ ਭੈਣ ਦੇ ਵਿਆਹ ਤੇ ਲਏ ਸਨ। ਬਾਪੂ ਨੇ ਦੋ ਸਾਲ 20-20 ਮਣ ਛੋਲੇ ਦਿਤੇ ਸਨ। ਉਹਦੇ ਮਰਨ ਮਗਰੋਂ 18 ਮਣ ਕੇਰਾਂ 15 ਮਣ ਵੇਜੜ ਮਹਿੰ ਦਿੱਤੀ। ਐਤਕੀਂ ਅਉੜ ਕਰ ਕੇ ਮਹਿੰ ਨਾ ਦੇ ਸਕਿਆ, ਜ਼ਾਲਮ ਸੱਜਰ ਸੂਈ ਝੋਟੀ ਖੋਹਲ ਕੇ ਲੈ ਗਿਆ। ਬਹੁੜੀ ਓਏ ਮੈਥੋਂ ਜਵਾਕ ਵਿਲਕਦੇ ਝੱਲੇ ਨਹੀਂ ਜਾਂਦੇ। ਮੇਰੀ ਫਰਿਆਦ ਐ ਭਰਾਵੋ ਥੋਡੇ ਮੂਹਰੇ।

ਚਿੱਤੂ ਨੇ ਬੁਲ੍ਹ ਟੁਕੇ, ਫਿਰ ਸਭਨਾਂ ਨੇ ਇਕੱਠਾ ਸਵਾਲ ਕੀਤਾ, ਕਿਉਂ ਬਈ ਮੱਲੋ ਕਿਵੇਂ ਕਰੀਏ ? ਕਰਨੀ ਕਿਵੇਂ ਐਂ, ਇਹ ਤਾਂ ਚੁਗਣਾ ਈ ਪੈਣੈ ਪਤਿਉਰਾ, ਭਾਵੇਂ ਅੱਜ ਭਾਵੇਂ ਭਲਕੇ ਚੁਗ ਲਓ।

ਅੱਜ ਕਰਨੈਲੇ ਦੀ ਭਲਕੇ ਕਿਸੇ ਹੋਰ ਦੀ ਲੈਜੂ, ਕੋਲ ਬੈਠਾ ਦੀਪਾ ਬੋਲਿਆ। ਚੌਂਹ ਦਿਨਾਂ ਨੂੰ ਕੋਈ ਹੋਰ ਰੱਬ ਬਣਜੂ' ਕਿਸੇ ਹੋਰ ਨੇ ਕਿਹਾ।

ਮੱਘਰ ਨੇ ਦਸਿਆ ਸੱਜਣੋਂ ਮੈਂ ਤਾਂ ਹੋਰ ਈ ਸੁਣਿਆ ਕਿ ਕਰੋੜੀ ਪਰਸੋਂ ਗੁਰੂ ਕੇ ਕੋਠੇ ਤਹਿਸੀਲਦਾਰ ਨੂੰ ਮਿਲਿਆ ਅਤੇ ਪਿੰਡ ਦਾ ਨਾਂ ਆਪਣੇ ਕਿਸੇ ਵਡੇਰੇ ਦੇ ਨਾਂ ਤੇ ਰੱਖਣ ਨੂੰ ਫਿਰਦਾ। ਇਹ ਕਿਸ਼ਨਾ ਅਮਲੀ ਦਸਦਾ ਸੀ, ਉਹ ਵੀ ਅਫੀਮ ਲੈਣ ਉਥੇ ਗਿਆ ਸੀ, ਉਥੋਂ ਦੇ ਕਿਸੇ ਉਹਦੇ ਜੁਟ ਨੇ ਸੁਣਿਆ ਸੀ, ਕਰੋੜੀ ਇਹ ਗੱਲ ਕਰਦਾ।

ਗੁੱਸੇ ਨਾਲ ਚਾਚੇ ਰਾਮ ਸਿਹੁੰ ਕਿਹਾ ਪਤਿਉਰਾ ਫੇਰ ਸਕਰਣ ਲਗ ਪਿਆ, ਕੱਢੋ ਕਪਾਹੋਂ ਕੁੱਤਾ, ਕਿਸੇ ਹੋਰ ਨੇ ਕਿਹਾ। ਅਖੀਰ ਸਲਾਹ ਬਣੀ ਇਹ ਕੰਮ ਅੱਜ ਹੀ ਕੀਤਾ ਜਾਵੇ।

ਗਭਰੂਆਂ ਨੇ ਕਲਿਆਣਾਂ ਦੇ ਖ਼ਜ਼ਾਨੇ ਉਤੇ ਬੈਠੇ ਫ਼ਨੀਅਰ ਦੀ ਵਰਮੀ ਉਤੇ ਹੱਲਾ

ਬੋਲ ਦਿੱਤਾ, ਹਵੇਲੀ ਦੇ ਤਖ਼ਤਿਆਂ ਦੀ ਜੋੜੀ ਗਈ ਅੜ, 'ਸਾਲਿਓ ਜੇ ਲੰਗੋਟੇ ਦੇ ਜਤੀ ਹੁੰਦੇ ਤਾਂ ਇਹ ਇਕ ਕੀ ਚਾਰ ਜੋੜੀਆਂ ਨਾ ਅੜਦੀਆਂ।'

ਜੁਆਨ ਚਿੱਤੂ ਨੇ ਕਿਰਚੇ ਦੰਦ, ਪਿਛੇ ਹਟਿਆ, ਜ਼ਰਾ ਭੱਜ ਕੇ ਮਾਰੀ ਜੋੜ ਕੇ ਲੱਤ, ਚੁਗਾਠ ਦਾਅੜ ਦੇ ਕੇ ਡਿੱਗ ਪਈ।

ਕਰੋੜੀ ਮੱਲ ਨੇ ਪਿਛੇ ਲੰਮਕ ਕੇ ਜਾਨ ਬਚਾਈ, ਹਵੇਲੀ ਵਿੱਚ ਡਰ ਅਤੇ ਸਹਿਮ ਕਾਰਨ ਕਬਰਸਤਾਨ ਵਰਗੀ ਚੁੱਪ ਸੀ। ਸੇਠ ਦੀ ਸਜ-ਵਿਆਹੀ ਧੀ ਪੇਕੇ ਘਰ ਸੀ, ਰਸੋਈ ਘਰ ਵਿੱਚ ਹਨੇਰੀ ਗੁੱਠ ਵਿੱਚ ਖੜੋਤੀ, ਪੈਸੇ ਦੇ ਪੁੱਤ ਨਿਰਦਈ ਕਪਟ ਦੇ ਮਾਹਿਰ ਪਿਉ ਨੂੰ ਕੋਸਦੀ ਹੈ।

ਕੁੜੀ ਪਈ ਚਿੱਤੂ ਦੀ ਨਿਗ੍ਹਾ, ਉਹਦੀ ਮਨੋ-ਅਵਸਥਾ ਭਾਂਪ ਕੇ, ਕੁੜੀ ਨੂੰ ਧਰਵਾਸ ਦੇਣ ਨੂੰ ਇਉਂ ਬਿਆਨ ਕੀਤਾ ਜਾਂਦਾ ਹੈ :

## ਪਿੰਡ ਦੀ ਇਜ਼ਤ ਨੌਹਾਂ ਧੀਆਂ, ਨਾ ਵੀਰਾਂ ਤੋਂ ਡਰ ਬੀਬੀ

ਧੱਕੇ ਦੇ ਨਾਲ ਅਰਲ ਖੋਹਲ ਲਈ, ਤਖਤੇ ਖੁਲ੍ਹ ਸਪਾਟ ਗਏ।
ਸੇਠ ਹੋਰੀਂ ਜਿੰਦ ਲੈ ਕੇ ਪੱਤਰਾ ਪਿਛਲੇ ਬੰਨਿਉਂ ਵਾਚ ਗਏ।
ਤਖਤਿਆਂ ਨਾਲ ਖੜੋਤੀ ਕੰਬੇ, ਜੰਮੀ ਸੇਠ ਦੇ ਘਰ ਬੀਬੀ,
ਪਿੰਡ ਦੀ ਇਜ਼ਤ ...

ਹਾਏ ਵੇ ਬਾਪੂ ! ਕਿਹਾ ਕੁੜੀ ਨੇ, ਤੱਕ ਕੇ ਭਰਿਆ ਵੇਹੜਾ ਬਈ।
ਕੋਲ ਕੁੜੀ ਦੇ ਪਹੁੰਚਿਆ ਚਿੱਤੂ, ਦਲ ਦਾ ਮੋਹਰੀ ਜੇਹੜਾ ਬਈ।
ਦੇ ਦਿਲਾਸਾ ਕਹੇ ਸੂਰਮਾ, ਮਨ ਨੂੰ ਕਰੜਾ ਕਰ ਬੀਬੀ,
ਪਿੰਡ ਦੀ ਇਜ਼ਤ ...

ਬੇਸ਼ੱਕ ਜੰਮੀ ਸੇਠ ਘਰੇ ਤੂੰ, ਪਰ ਇਜ਼ਤ ਪਿੰਡ ਸਾਰੇ ਦੀ।
ਅਸੀਂ ਤਾਂ ਲੈਣ ਖਬਰ ਹਾਂ ਆਏ, ਬਾਪ ਤੇਰੇ ਹਤਿਆਰੇ ਦੀ।
ਜੀਹਨੇ ਲੁੱਟ ਅਸਾਡੇ ਝੁੱਘੇ, ਲਿਆ ਗੋਗੜ ਨੂੰ ਭਰ ਬੀਬੀ,
ਪਿੰਡ ਦੀ ਇਜ਼ਤ ...

ਬਣ ਕੇ ਨਾਗ ਖੜਪਾ ਇਸ ਨੇ, ਤਨ ਸਾਡੇ ਨੂੰ ਡੰਗਿਆ ਹੈ।
ਨਾਲੇ ਮੋਹਣ ਜੀ ਦੇ ਘਰ ਚੋਂ, ਧੀ ਦਾ ਡੋਲਾ ਮੰਗਿਆ ਹੈ।
ਸਾਂਭ ਕੇ ਜ਼ਰ ਜ਼ਮੀਨ ਏਸ਼ ਲਿਆ, ਟੱਕ ਇਜ਼ਤ ਨੂੰ ਧਰ ਬੀਬੀ,
ਪਿੰਡ ਦੀ ਇਜ਼ਤ ...

ਤੇਰੇ ਬਾਪੂ ਦੇ ਨਾਲ ਸਾਡੀ, ਜਿਉਂ ਘੜੇ ਨੂੰ ਵੱਟਾ ਨੀ।
ਸਾਡੀ ਕਿਸਮਤ ਦੀ ਅੰਗੂਰੀ, ਚਰ ਗਿਆ ਵੇਹਲੜ ਢੱਟਾ ਨੀ।
ਨਾਲੇ ਖਾ ਗਿਆ ਨਾਲੇ ਘੂਰੇ, ਲੇਖੇ ਲੈਣੇ ਕਰ ਬੀਬੀ,
ਪਿੰਡ ਦੀ ਇਜ਼ਤ ...

ਪਿੰਡ ਦੇ ਮੁੰਡੇ ਵੀਰਾਂ ਵਰਗੇ, ਕੁੜੀਆਂ ਹੁੰਦੀਆਂ ਭੈਣਾਂ ਨੀ।
ਸਾਡੇ ਵਡਿਆਂ ਦੀ ਇਹ ਸਿਖਿਆ, ਰਾਖੇ ਬਣਕੇ ਰਹਿਣਾ ਨੀ।
ਚਾਹੇ ਵਿਪਤਾ ਦੇ ਸਾਗਰ ਨੂੰ, ਲੰਘਣਾ ਪੈ ਜੇ ਤਰ ਬੀਬੀ,
ਪਿੰਡ ਦੀ ਇਜ਼ਤ ...

ਮੋੜਨ ਆਏ ਵਿਆਜ ਮੂਲ ਸਨ, ਰਹਿਣ ਨਾ ਦੇਣਾ ਕੋਈ ਨੀ।
ਮੂੰਹ ਵਿੱਚ ਰਾਮ ਬਗਲ ਵਿੱਚ ਛੁਰੀਆਂ ਫਿਰਦਾ ਹੈ ਲਕੋਈ ਨੀ।
ਕਲਿਆਣਾਂ ਦੇ ਖੇਤ ਸੁਰਖਰੂ ਦੇਣੇ ਅੱਜ ਤੋਂ ਕਰ ਬੀਬੀ,
ਪਿੰਡ ਦੀ ਇਜ਼ਤ ...

ਸਾਂਭ ਆਪ ਦਾ ਕੁੱਲ ਵਲੇਵਾ, ਰਹਿ ਨਾ ਜਾਵੇ ਤੇਰਾ ਨੀ।
ਕੋਈ ਨਾ ਝਾਕੇ ਤੇਰੇ ਵੱਲੀਂ, ਪੱਕ ਜਾਣ ਲੈ ਮੇਰਾ ਨੀ।
ਜ਼ਫ਼ਰ ਅਤੇ ਸੁਖਦੇਵ ਆਖਦੇ, ਬਾਕੀ ਸਾਡੀ ਜ਼ਰ ਬੀਬੀ,
ਪਿੰਡ ਦੀ ਇਜ਼ਤ ...।

ਕਲਿਆਣਾਂ ਦੇ ਜੁਝਾਰੂਆਂ ਆਪਣੇ ਪਿਉ ਦਾਦਿਆਂ ਦੀ ਲੁੱਟੀ ਹੋਈ ਕਮਾਈ ਡੰਝਾਂ ਲਾਹ ਕੇ ਲੁੱਟੀ, ਕਰੋੜੀ ਮੱਲ ਦੀਆਂ ਵਹੀਆਂ ਇਕੱਲੀਆਂ ਕਰਕੇ ਅਗਨ-ਭੇਟ ਕਰ ਦਿਤੀਆਂ। ਇਉਂ ਜਾਗੇ ਹੋਏ ਲੋਕਾਂ ਚਿੱਤੂ ਮਿੱਤੂ ਦੀ ਅਗਵਾਈ ਵਿੱਚ ਕਲਿਆਣਾਂ ਦੇ ਚੰਨਣ ਰੁੱਖ ਤੋਂ ਅੰਬਰ ਵੇਲ ਦੀਆਂ ਤਾਰਾਂ ਲਾਹ ਦੇ ਫ਼ਰਜ਼ ਪੂਰਾ ਕੀਤਾ, ਕਲਿਆਣਾਂ ਦੇ ਖੇਤ ਸੁਰਖਰੂ ਕਰ ਦਿੱਤੇ।

ਪੁਲਸ ਡੀ. ਐਸ. ਪੀ. ਬੂੜੇ ਵਾਲੀ ਢਾਬ ਵੱਲੀਂ ਮੂੰਹ ਨਾ ਕੀਤਾ, ਸ਼ਾਹ ਘਰੋਂ ਕੁੱਕੜ ਮੁਰਗੇ ਖਾ ਕੇ, ਕ੍ਰਿਪਾਲ ਸਿੰਘ ਨੂੰ ਧਮਕੀਆਂ ਦੇ ਕੇ ਤੁਰਦੇ ਬਣੇ, ਕਿਉਂਕਿ ਨੰਬਰਦਾਰ ਮੂੰਹੋਂ ਪੁਲਸ ਅਫ਼ਸਰ ਗਵਾਹੀ ਚਾਹੁੰਦਾ ਸੀ, ਪਰ ਕ੍ਰਿਪਾਲ ਸਿੰਘ ਨੇ ਜਵਾਬ ਦਿੱਤਾ ਸਾਹਬ ਮੈਂ ਭਾਈਚਾਰੇ ਨਾਲ ਨਹੀਂ ਗਵਾ ਸਕਦਾ। ਇਹਨਾਂ ਦਿਨਾਂ 'ਚ ਅੰਗਰੇਜ਼ ਅਫ਼ਸਰ ਕੋਠਾ ਗੁਰੂ ਆਇਆ, ਨੇੜੇ ਤੇੜੇ ਪਿੰਡਾਂ ਦੇ ਨੰਬਰਦਾਰ, ਜ਼ੈਲਦਾਰ ਉਥੇ ਪੁੱਜੇ ਹੋਏ ਸਨ, ਪਰ ਸ. ਕ੍ਰਿਪਾਲ ਸਿੰਘ ਪੁਲਸ ਡੀ. ਐਸ. ਪੀ. ਦੇ ਵਤੀਰੇ ਤੋਂ ਅਸੰਤੁਸ਼ਟ ਹੋਣ ਕਰਕੇ ਨਾ ਗਿਆ, ਕਿਸੇ ਦੋਖੀ ਨੇ ਜਾਣ-ਬੁਝ ਕੇ ਗੱਲ ਛੇੜੀ ਕਿ ਕਲਿਆਣਾਂ ਦਾ ਜ਼ੈਲਦਾਰ ਨਹੀਂ ਆਇਆ, ਸਾਹਬ ਨੇ ਕਿਹਾ ਕਿਉਂ ? ਚੁਗਲ ਨੇ ਸਾਹਿਬ ਨੂੰ ਕਿਹਾ, ਜੀ ਉਹ ਚਿੱਤੂ-ਮਿੱਤੂ ਹੋਰਾਂ ਦਾ ਖਾਸ ਸਲਾਹਕਾਰ ਹੈ, ਉਹ ਹਮੇਸ਼ਾਂ ਉਨ੍ਹਾਂ ਦੀ ਖੈਰ-ਖਵਾਹੀ ਕਰਦਾ ਹੈ।

ਅਗਲੇ ਦਿਨ ਉਹ ਕਲਿਆਣੀਂ ਆਪ ਪੁੱਜਾ ਤੇ ਸ. ਕ੍ਰਿਪਾਲ ਸਿੰਘ ਨੂੰ ਸੱਥ 'ਚ ਬੁਲਾਇਆ, ਪਰ ! ਉਹ ਨਾ ਗਿਆ। ਸਾਹਿਬ ਆਪ ਉਹਦੇ ਘਰ ਚਲ ਕੇ ਗਿਆ। ਸ. ਕ੍ਰਿਪਾਲ ਸਿੰਘ ਮੰਜੇ ਤੇ ਬੈਠਾ ਸੀ, ਸਾਹਿਬ ਨੇ ਸਰਦਾਰ ਨਾਲ ਹੱਥ ਮਿਲਾਇਆ। ਸਾਹਿਬ ਨੂੰ ਕੁਰਸੀ ਲਿਆ ਕੇ ਬੈਠਣ ਨੂੰ ਦਿੱਤੀ, ਜੁਆਨ ਦਾ ਜਵਾਲ ਦੇਖ ਕੇ ਸਾਹਿਬ ਦੀ ਜੁਰਅਤ ਨਾ ਪਈ, ਉਹਨੂੰ ਕੁਝ ਕਹਿ ਸਕੇ। ਕੁਝ ਚਿਰ ਦੀ ਗੱਲ ਕਥ ਵਿੱਚ ਸਾਹਿਬ ਨੂੰ ਮਤਲਬ ਹੱਲ ਹੁੰਦਾ ਨਾ ਦਿਸਿਆ, ਅਖੀਰ ਉਸ ਜ਼ੈਲਦਾਰੀ ਤੋੜ ਦੇਣ ਦਾ ਹੁਕਮ ਸੁਣਾ ਕੇ ਉੱਠ ਖੜਾ ਹੋਇਆ, ਤਾਂ ਸ. ਕ੍ਰਿਪਾਲ ਸਿੰਘ ਨੇ ਕਿਹਾ :

ਭਲਾ ਹੋਇਆ ਜੇ ਟੁੱਟਗੀ ਜੈਲਦਾਰੀ, ਨਹੀਂ ਟੁੱਟਿਆ ਆਰ-ਪਰਵਾਰ ਨਾਲੋਂ। ਛੁੱਟੀ ਜਿੰਦ ਖੁਸ਼ਾਮਦਾ ਫੋਕੀਆਂ ਤੋਂ ਚਿੱਤੂ-ਮਿੱਤੂ ਅਤੇ ਸੰਗੀ 40-40 ਕੋਹ ਤਕ ਦੁਖੀਆਂ ਦੇ

ਦਰਦ ਨਿਵਾਰਦੇ ਮਾਇਆਧਾਰੀ ਕੁੰਡਲੀਆਂ ਦੀਆਂ ਸਿਰੀਆਂ ਫੇਂਹਦੇ, ਨਾਗਾਂ ਤੋਂ ਨਿਯਾਤ ਹੋਈਆਂ ਧਨ ਦੀਆਂ ਗਾਗਰਾਂ ਆਮ ਤੌਰ ਤੇ ਲੋਕਾਂ ਵਿੱਚ ਉਥੇ ਹੀ ਵੰਡ ਦਿੰਦੇ।

ਪੁਲਸ ਕਈ ਵੇਰ ਟਕਰਾ ਹੋਣ ਤੇ ਵੀ ਟਾਲਾ ਕਰ ਜਾਂਦੀ, ਪਰ ! ਜਿਥੇ ਉਨ੍ਹਾਂ ਦੀ ਠਹਿਰ ਦਾ ਪਤਾ ਲਗਦਾ ਦਬਕੇ ਛਬਕੇ ਮਾਰ ਆਉਂਦੀ। ਮਲੂ-ਕੇ ਪਿੰਡ ਦਾ ਸੰਤ ਹੰਸ ਦਾਸ, ਚਿੱਤੂ-ਮਿੱਤੂ ਹੋਰੀਂ ਉਹਦੇ ਸ਼ਰਧਾਲੂ ਸਨ, ਵੇਲੇ ਕਵੇਲੇ ਇੱਥੇ ਆ ਕੇ ਟਿਕਦੇ ਸਨ।

ਇਕ ਦਿਨ ਬਾਬਾ ਹੰਸ ਦਾਸ ਗਜਾ ਕਰਨ ਸੱਥ ਵਿਚੋਂ ਜਾ ਰਿਹਾ, ਥਾਣੇਦਾਰ ਉਥੇ ਬੈਠਾ, ਚੁਗਲ ਨੇ ਚੁਗਲੀ ਕੀਤੀ ਕਿ ਐਹ ਬਾਵਾ ਜੀਹਦੇ ਕੋਲ ਚਿੱਤੂ ਮਿੱਤੂ ਆਉਂਦੇ ਹਨ। ਥਾਣੇਦਾਰ ਨੇ ਮਗਰੋਂ ਵਾਜ ਮਾਰੀ :

**(ਕਬਿਤ)**

ਸੰਤ ਹੰਸ ਦਾਸ, ਕਰੇ ਮੱਲੂ-ਕੇ ਨਿਵਾਸ,
ਔਣ ਜਾਣ ਉਹਦੇ ਪਾਸ, ਚਿੱਤੂ-ਮਿੱਤੂ ਦੋ ਬਲੀ।
ਬੋਲ ਮਿੱਠੜੇ ਸੁਣਾ, ਦੇਵੇ ਠੰਡ ਸੀਨੇ ਪਾ,
ਉਹ ਸ਼ਾਂਤ ਸੀ ਸੁਭਾ, ਜਿਉਂ ਫੁੱਲ ਰਾਤ ਨੂੰ ਕਲੀ।
ਪੈਰੀਂ ਰਖਦਾ ਖੜਾਵਾਂ, ਸੋਹਣ ਸਿਰ ਤੇ ਜੜਾਵਾਂ,
ਰੂਪ ਸ਼ਿਵ ਜੀ ਦਾ ਸਾਵਾਂ, ਰਾਜਾ ਕਰੇ ਗਲੀਓ ਗਲੀ।
ਪਿੰਡ ਆਇਆ ਥਾਣੇਦਾਰ, ਸੀ ਹਲਾਤੀ ਕਿਸੇ ਤਾਰ,
ਵਾਜ ਸੰਤਾਂ ਨੂੰ ਲਈ ਮਾਰ, ਨਹੀਉਂ 'ਜ਼ਫ਼ਰ' ਭਲੀ।

**(ਦੋਹਿਰਾ)**

ਬੋਲਿਆ ਜ਼ਾਲਮ ਕੜਕ ਕੇ, ਗੱਲ ਸੁਣ ਲੈ ਕੰਨ ਖੋਹਲ।
ਚਿੱਤੂ-ਮਿੱਤੂ ਰਹਿਣ ਆ, ਸੁਣਿਆ ਤੇਰੇ ਕੋਲ।

## ਜਵਾਬ ਸੰਤ ਹੰਸ ਦਾਸ

ਸੰਤਾਂ ਆਖਿਆ, ਓਸ ਨੂੰ, ਇਹ ਸਾਧੂ ਡੇਰਾ।
ਕਈ ਕਰ ਜਾਂਦੇ ਰਾਤ ਨੂੰ, ਇਥੇ ਰਹਿਣ ਬਸੇਰਾ।
ਵੈਰ ਕਿਸੇ ਦੇ ਨਾਲ ਨਹੀਂ, ਦੁਨੀਆਂ ਵਿਚ ਮੇਰਾ।
ਹੋ ਸਕਦੈ ਪਾ ਗਏ ਹੋਣਗੇ, ਉਹ ਇਥੇ ਫੇਰਾ।

ਲਾਉਣੀ ਤੇ ਬੁਝਾਉਣੀ ਜਿਉਂ ਤਸੀਰ ਚੁਗਲਖੋਰ ਦੀ ਐ,
ਮੀਸਣੇ ਦੀ ਹੁੰਦੀ ਉਤੇ ਲੂਣ ਪਾਉਣਾ ਫੱਟ ਦੇ।
ਜਿਉਂ ਨੀਤ ਨੰਗ ਦੀ ਤਸੀਰ ਹੁੰਦੀ ਰੌਲਾ ਪਾਉਣਾ,
ਲੈਣ ਦੇਣ ਬਾਬਤ ਉਪਰ ਆ ਖੱਟ ਦੇ।
ਕੁੱਤੇ ਦੀ ਤਸੀਰ ਹੁੰਦੀ ਵੱਢ ਖਾਣਾ ਬੰਦਿਆਂ ਨੂੰ,
ਪੁਲਿਸ ਦੀ ਤਸੀਰ ਦਾਹੜੀ ਬਾਪ ਦੀ ਵੀ ਪੱਟਦੇ।

ਥਾਣੇਦਾਰ ਸੁਣ ਕੇ ਬਚਨ ਮੂੰਹੋਂ ਸੰਤਾਂ ਦੇ,
ਗਾਲ੍ਹਾਂ ਕੱਢ ਦਿਤੀਆਂ ਸੀ ਪੰਜ ਸੱਤ ਝੱਟ ਕੇ।

ਪਿਛਲੇ ਪੈਰੀਂ ਮੁੜ ਗਿਆ, ਗੱਜਾ ਛੱਡ ਕੇ ਵਿਚ।
ਡੇਰੇ ਆ ਗਿਆ ਆਪਣੇ, ਮਨ ਸੀ ਡਾਢਾ ਜਿੱਚ।
ਬੈਠਾ ਚਿੱਤੂ ਵੇਖ ਕੇ ਕਿਹਾ, ਸੰਤ ਨੇ ਬੋਲ।
ਮਾੜੀ ਹੋਗੀ ਬੱਚਿਆ ਕੁਲ ਸੁਣਾਤੀ ਖੋਹਲ।
ਸੁਣ ਕੇ ਚਿੱਤੂ ਦੇ ਮਨ ਨੂੰ ਲੱਗੀ ਅੱਗ।
ਸਿਰ ਤੇ ਰੱਖੀ ਸੰਤ ਦੇ, ਲਾਹ ਕੇ ਆਪਣੀ ਪੱਗ।
ਮੁੜ ਕੇ ਆਖਿਆ ਸੰਤ ਜੀ, ਗਜਾ ਲਿਆਵੋ ਕਰ।
ਮਖਣੀ ਖਾਣੀ ਤੁਸਾਂ ਤੋਂ, ਦਿਲੋਂ ਮੁਕਾ ਦਿਉ ਡਰ।
ਠਾਠ ਉੱਠੀ ਦਿਲ ਸੰਤ ਦੇ, ਚਿੱਪੀ ਫੜਲੀ ਹੱਥ।
ਜਿਥੇ ਥਾਣੇਦਾਰ ਸੀ, ਆ ਗਿਆ ਓਸੇ ਸੱਥ।
ਜਿਕੂੰ ਕਹਿੰਦੇ ਭੱਟ ਨੇ ਅਕਬਰ ਦੇ ਦਰਬਾਰ।
ਪੱਗ ਬੰਨ੍ਹੀ ਪ੍ਰਤਾਪ ਦੀ ਕਰੀ ਨਾ ਨਿਮਸਕਾਰ।
ਜਾਂਦੇ ਤੱਕ ਕੇ ਸੰਤ ਨੂੰ, ਮੁਖਬਰ ਆਖਿਆ ਭੱਜ।
ਔਹ ਚਿੱਤੂ ਦੀ ਪੱਗ ਹੈ; ਡੇਰਿਉਂ ਫੜ ਲੈ ਅੱਜ।
ਗਾਲ੍ਹਾਂ ਕੱਢੀਆਂ ਮੁਹਰਿਓਂ ਮੁਖਬਰ ਨੂੰ ਪੰਜ ਸੱਤ।
ਕਿਹੜਾ ਤੇਰੇ ਬਾਪ ਦੀ ਮੁੱਛ ਨੂੰ ਪਾਵੇ ਹੱਥ।
ਮੁੜ ਕੇ ਜਾ ਕੇ ਸੰਤ ਦੇ ਪੈਰੀਂ ਰੱਖ ਕੇ ਸਿਰ।
ਗਲਤੀ ਹੋਗੀ ਸੰਤ ਜੀ, ਹੁਣ ਨਾ ਹੋਊ ਫਿਰ।
ਮੁੜ ਕੇ ਸੱਦ ਉਸ ਨੇ, ਕੁੱਲ ਸਿਪਾਹੀ ਸੱਥ।
ਕਾਹਨੀ ਫਨੀਅਰ ਸੱਪ ਦੀ ਵਰਮੀ ਪਾਈਏ ਹੱਥ।
ਤੁਰਪੇ ਕੋਠਾ ਗੁਰੂ ਨੂੰ, ਦੇਰ ਨਾ ਲਾਈ ਝੱਟ।
"ਜ਼ਫ਼ਰ" ਚਿੱਤੂ ਜਿਹੇ ਸੂਰਮੇਂ ਮਾਵਾਂ ਜੰਮਦੀਆਂ ਘੱਟ।

ਨਿਆਸਰਿਆਂ ਦੇ ਆਸਰੇ, ਕਲਿਆਣਾਂ ਦੇ ਬਹਾਦਰ ਪੁੱਤਰਾਂ ਪਾਸ ਇਕ ਦਿਨ ਦੋ ਫਰਿਆਦੀ ਆਏ, ਜਿਹਨਾਂ ਦੀ ਔਰਤ ਨੂੰ ਸਖਤੇਆਣੇ ਦਾ ਮੰਨਿਆ ਛਟਿਆ ਫੂਕਿਆ ਜਗੀਰਦਾਰ ਅਲੀ ਬਖ਼ਸ਼ ਚੁੱਕ ਕੇ ਲੈ ਗਿਆ। ਇਹ ਫਰਿਆਦੀ ਚਿੱਤੂ ਹੋਰਾਂ ਦੇ ਨਾਨਕਿਆਂ ਦੀ ਸ਼ਕੀਰੀਉ ਭਰਾ ਸਨ। ਦੁਖੀਆਂ ਦੀ ਫਰਿਆਦ ਦਾ ਵਰਨਣ ਇਉਂ ਹੈ :

**ਲੈ ਗਿਆ ਇਜ਼ਤ ਲੁੱਟ ਕੇ ਪਾਪੀ, ਅਲੀਆ ਸਖਤੇਆਣੇ ਦਾ।**

ਦੁਖੀਆਂ ਅਰਜ਼ ਆਣ ਕੇ ਕੀਤੀ, ਦਿੱਤੀ ਕੁਲ ਸੁਣਾ ਹੱਡ ਬੀਤੀ।
ਇਜ਼ਤੋਂ ਵਸਤ ਨਹੀਂ ਬਹੁਮੁੱਲੀ, ਆ ਕੇ ਕਹਿਰ ਹਨੇਰੀ ਝੁਲੀ,
ਅਸੀਂ ਤਾਂ ਲੁਟੇ ਗਏ ਬਾਈ।
ਸਾਡੀ ਇਜ਼ਤ ਵਾਲੇ ਬੂਟੇ, ਜੱਗੋਂ ਪੁੱਟੇ ਗਏ ਬਾਈ।

ਹੋ ਗਿਆ ਸੰਤ ਕੁਟੀ ਤੇ ਧਾਵਾ ਆ ਕੇ ਤੇ ਜਰਵਾਣੇ ਦਾ।
ਲੈ ਗਿਆ ਇਜ਼ਤ ਲੁਟ ਕੇ ਪਾਪੀ, ਅਲੀਆ ਸਖਤੇਆਣੇ ਦਾ।

ਨਾਨਕਿਆਂ ਦੇ ਵਲੋਂ ਭਰਾਵਾਂ, ਆਖਿਆ ਵੀਰ ਵੀਰਾਂ ਦੀਆਂ ਬਾਹਵਾਂ,
ਤਾਹੀਂ ਅਗੇ ਤਕ ਸਹਾਰਾ, ਕਰ ਦਿਉ ਸਾਡਾ ਪਾਰ ਉਤਾਰਾ,
ਜਿਉਂਦੇ ਮਰਗੇ ਓ ਬਾਈ,
ਜ਼ੋਰਾਵਰ ਜਗਤ ਵਿਚ ਸਾਡਾ, ਨਕ ਵੱਢ ਧਰਗੇ ਓ ਬਾਈ।
ਨਿਉਟਿਆਂ ਨੂੰ ਹੈ ਓਟ ਤੁਹਾਡੀ, ਕਸ ਲੈ ਤੰਗ ਪਲਾਣੇ ਦਾ।
ਲੈ ਗਿਆ ਇਜ਼ਤ ਲੁਟ ਕੇ ਪਾਪੀ ਅਲੀਆ ਸਖਤੇਆਣੇ ਦਾ।

ਫਿੱਟਿਆ ਖਾਨ ਘਰੋਂ ਹੈ ਸਰਦਾ, ਜੋ ਜੀਅ ਆਵੇ ਉਹੋ ਕਰਦਾ,
ਫਿਰਦਾ ਲਈ ਗੁੰਡਿਆਂ ਟੋਲੀ, ਖੇਡੇ ਇਜ਼ਤਾਂ ਦੇ ਨਾਲ ਹੋਲੀ,
ਨਕ ਦਮ ਲੋਕਾਂ ਦਾ ਕਰਿਆ।
ਚੱਟਿਆ ਉਸ ਪਾਪੀ ਦਾ ਰੁੱਖੜਾ, ਹੁੰਦਾ ਮੁੜ ਕੇ ਨਾ ਹਰਿਆ।
ਨੌਂਹ ਧੀ ਹਰ ਮੂੰਹ ਮੱਥੇ ਲਗਦੀ, ਖਾਈਆ ਇਜ਼ਤ ਖਾਣੇ ਦਾ।
ਲੈ ਗਿਆ ਇਜ਼ਤ ਲੁਟ ਕੇ ਪਾਪੀ ਅਲੀਆ ਸਖਤੇਆਣੇ ਦਾ।

ਔਰਤ ਇਸ ਬਾਈ ਦੇ ਘਰ ਦੀ, ਆਈ ਮੁਕਲਾਵੇ ਵਿਆਹੀ ਪਰ ਦੀ।
ਕੁੜੀਆਂ ਦੇ ਨਾਲ ਬਾਹਰ ਗਈ ਸੀ, ਗੁੰਡਿਆਂ ਦੇ ਉਹ ਨਜ਼ਰ ਪਈ ਸੀ,
ਧੂਅ ਕੇ ਲੈਗੇ ਓ ਬਾਈ।
ਸਾਡੀ ਇਜ਼ਤ ਮਹਿਲ ਦੇ ਜੰਗਲੇ ਇਕ ਇਕ ਕਰ ਕੇ ਢਹਿਗੇ ਓ ਬਾਈ।
ਜ਼ਾਲਮ ਪੈਗੇ ਆਪਣੇ ਰਾਹੇ ਝੁੱਗਾ ਪੁੱਟ ਨਿਮਾਣੇ ਦਾ,
ਲੈ ਗਿਆ ਇਜ਼ਤ ਲੁਟ ਕੇ ਪਾਪੀ ਅਲੀਆ ਸਖਤੇਆਣੇ ਦਾ।

ਗਈ ਪੰਚੈਤ ਸੁਣੀ ਨਾ ਭੋਰਾ, ਡਾਢਾ ਹੈ ਪਾਪੀ ਜਿੱਦ ਖੋਰਾ,
ਦਰ ਤੇ ਆਗੇ ਦਰਦ ਨਿਵਾਰੋ, ਬਾਈ ਰੱਖ ਲੌ ਭਾਵੇਂ ਮਾਰੋ।
ਹੁਣ ਦਰ ਦੀਹਦਾ ਨਾ ਕੋਈ,
ਹੋਗੇ ਗਲੀਆਂ ਦੇ ਕਖ ਵਰਗੇ ਜੱਗੋਂ ਬਾਹਰੀ ਹੈ ਹੋਈ।
ਡੁਬਣਾ 'ਜ਼ਫਰ' ਪਾਪ ਦਾ ਡਰ ਕੇ ਬੇੜਾ ਜ਼ੋਰ ਧੰਗਾਣੇ ਦਾ,
ਲੈ ਗਿਆ ਇਜ਼ਤ ਲੁਟ ਕੇ ਪਾਪੀ ਅਲੀਆ ਸਖਤੇਆਣੇ ਦਾ।

**(ਕਬਿੱਤ)**

ਚਿੱਤੂ ਆਖਿਆ ਸਾਥੀਆਂ ਸੰਗੀਆਂ ਨੂੰ,
ਪੈਗੀ ਇਕ ਮੁਹਿੰਮ ਹੈ ਹੋਰ ਯਾਰੋ।
ਸਖਤੇ ਆਣੀਏ ਅਲੀ ਨਾਲ ਸਿਰ ਜੁੜਗੇ,
ਪਾਪੀ ਨਾਲੇ ਦਾ ਇਜ਼ਤ ਦਾ ਚੋਰ ਯਾਰੋ।
ਸਭਨਾਂ ਆਖਿਆ ਓਸ ਦੀ ਧੌਣ ਵੱਢੋ,
ਉਹਦੀ ਦੇਖ ਲਉ ਹਿੱਕ ਦਾ ਜ਼ੋਰ ਯਾਰੋ।

ਨ੍ਹੇਰੀ ਉਠੀ ਕਲਿਆਣਾਂ ਦੇ ਟਿੱਬਿਆਂ 'ਚੋਂ,
ਵਸਦਾ ਸੱਸੀ ਦਾ ਕਰਨ ਭੰਬੋਰ ਯਾਰੋ।

(ਦੋਹਿਰਾ)

ਨਾ ਹੀ ਅਲੀਆ ਘਰੇ ਸੀ ਨਾ ਹੋਈ ਚਾਂ ਚੂੰ।
ਬੱਬਰਾਂ ਔਰਤ ਲਿਆਣ ਕੇ, ਦੇਤੀ ਘਰਦਿਆਂ ਨੂੰ।

ਸੂਰਮਿਆਂ ਦੇ ਬਾਰੇ ਕਈ ਕਥਾ ਕਥਾਵਾਂ ਲੋਕ-ਜ਼ਬਾਨਾਂ ਉਤੇ ਪ੍ਰਚੱਲਤ ਹਨ। ਇਕ ਵੇਰ ਚਿੱਤੂ ਮਿੱਤੂ ਦੀ ਕਿਸੇ ਧਰਮ ਦੀ ਭੈਣ ਨੂੰ ਵਿਆਹ ਮੁੜਦੀ ਜੰਞ ਨੂੰ ਲੁਟੇਰਿਆਂ ਨੇ ਘੇਰ ਲਿਆ, ਗਹਿਣਾ ਨਕਦੀ ਕੁੱਲ ਲੈ ਗਿਆ। ਉਦੋਂ ਡਾਕੂ ਵੀ ਹੁਣ ਵਾਲੇ ਰਾਹਜਨਾਂ ਵਾਂਗੂੰ ਇਖ਼ਲਾਕੋਂ ਮਾੜੇ ਨਹੀਂ ਸਨ ਹੁੰਦੇ, ਜਿਵੇਂ ਅੱਜ ਕੱਲ੍ਹ ਦੇ ਛੁਰੇਮਾਰ ਰਾਹਜਨ, ਇਹ ਜਿੱਥੇ ਧਨ ਮਾਲ ਦੇ ਲੁਟੇਰੇ ਹੁੰਦੇ, ਉਥੇ ਇਨ੍ਹਾਂ ਦੀ ਅੱਖ ਹਰ ਮੂੰਹ ਮੱਥੇ ਲਗਦੀ ਧੀ ਭੈਣ ਦੀ "ਪੱਤ" ਤੇ ਹੁੰਦੀ ਹੈ। ਕਿਉਂਕਿ ਅੱਜ ਦਾ ਸਭਿਆਚਾਰ ਭਾਰੂ ਹੀ ਅਜੇਹਾ ਹੈ, ਨਿੱਤ ਸਪੀਕਰਾਂ ਤੋਂ 'ਛੜੇ ਜੇਠ ਨੇ ਬੁਕਲ ਦੇ ਵਿਚ ਲੈ ਲਈ ਨੀ' ਜਾਂ 'ਬੱਚੀਆਂ ਪਾਉਂਦਾ ਰਹਿੰਦਾ ਨੀ ਮੁੰਡਾ ਮੁਟਿਆਰ ਦੀਆਂ' ਵਰਗੇ ਬੇਹਯਾ ਗੀਤ ਵੱਜਦੇ ਰਹਿੰਦੇ ਹਨ, ਦਾ ਹੀ ਅਸਰ ਹੈ। ਲੁਟੇਰਿਆਂ ਦੇ ਜੰਞ ਲੁੱਟਣ ਦਾ ਵਰਨਣ ਇਉਂ ਹੈ :

(ਨੋਟ : ਇਹ ਕਥਾ ਮੈਂ ਘਰਾਂ ਵਿਚੋਂ ਲਗਦੇ ਦਾਦੇ ਤੋਂ ਸੁਣੀ ਸੀ, ਜੋ ਆਪਣੇ ਨਾਨਕੇ ਪਿੰਡ ਵੈਰੋਵਾਲ ਹੀ ਜੁਆਨ ਹੋਇਆ, ਜੋ ਤਹਿਸੀਲ ਮੋਗਾ ਵਿੱਚ ਬਾਹੀਏ ਦੇ ਨਜ਼ਦੀਕ ਹੀ ਪੈਂਦਾ ਹੈ।)

## ਚਿੱਤੂ-ਮਿੱਤੂ ਦੀ ਭੈਣ ਮੈਂ, ਕਿਹੜਾ ਲੁੱਟ ਲਊ ਡੋਲੀ

ਘੇਰੀ ਜੰਞ ਲੁਟੇਰਿਆਂ, ਵਿਆਹ ਮੁੜਦੀ ਆ ਕੇ।
ਛਾਪਾਂ ਕੜੇ ਲੁਹਾ ਲਏ ਸੀ, ਕੁੱਲ ਦਬਕਾ ਕੇ।
ਕਈਆਂ ਨੂੰ ਦਹਿਲਾ ਗਈ, ਥਿਰੀ ਨੱਟ ਦੀ ਗੋਲੀ,
ਚਿੱਤੂ-ਮਿੱਤੂ ਦੀ ...

ਆਖਣ ਵਿਆਹੁਲੀ ਕੁੜੀ ਨੂੰ ਉੱਤਰ ਪਉ ਥੱਲੇ।
ਰੱਖ ਦੇਹ ਕੁਲ ਉਤਾਰ ਕੇ, ਇਥੇ ਟੂੰਮਾਂ ਛੱਲੇ।
ਬਾਹਰ ਨਿਕਲ ਕੇ ਡੋਲੀਉਂ ਸੀ ਲੜਕੀ ਬੋਲੀ,
ਚਿੱਤੂ-ਮਿੱਤੂ ਦੀ ...

ਬਾਹੀਆ ਅਤੇ ਪੁਆਧ ਵੇ ਵੀਰਾਂ ਨੂੰ ਜਾਣੇ।
ਕੰਨ ਜਿਨ੍ਹਾਂ ਤੋਂ ਭੰਨਦੇ, ਜ਼ਾਲਮ ਜਰਵਾਣੇ।
ਵੀਰ ਜੁਗਾਂ ਤਕ ਜਿਉਣ ਮੈਂ ਉਨ੍ਹਾਂ ਤੋਂ ਘੋਲੀ,
ਚਿੱਤੂ-ਮਿੱਤੂ ਦੀ ...

ਰਾਹ ਰਾਹੀਆ ਦੇ ਵੀਰਨੇ ਮੇਰੇ ਕਦੇ ਨਾ ਮੱਲਣ।
ਧੀਆਂ ਭੈਣਾਂ ਵਾਸਤੇ ਹਰ ਬਿਪਤਾ ਝੱਲਣ।

ਮਜ਼ਲੂਮਾਂ ਦਾ ਆਸਰਾ ਵੀਰਾਂ ਦੀ ਟੋਲੀ,
ਚਿੱਤੂ-ਮਿੱਤੂ ਦੀ ...

ਦੁਖੀਏ ਦੇਣ ਅਸੀਸ ਜਿਨ੍ਹਾਂ ਦੇ ਦਰਦ ਨਿਵਾਰੇ।
ਸੂਰਮਿਆਂ ਦਾ ਨਾਮ ਸੁਣ ਕੰਬ ਜਾਣ ਹੰਕਾਰੇ।
ਦਰਕਾਰਿਆਂ ਦੇ ਵਾਸਤੇ ਵੀਰਾਂ ਰੱਤ ਡੋਹਲੀ,
ਚਿੱਤੂ-ਮਿੱਤੂ ਦੀ ...

ਇਹ ਕੋਈ ਸੂਰਮਗਤੀ ਨਾ ਕਾਇਰਾਂ ਦੀ ਕਰਨੀ।
ਸੂਰਮਿਆਂ ਦਾ ਕਰਮ ਵੇ, ਇਹ ਡੋਲਾ ਭਰਨੀ।
ਸਦਾ ਜਿਉਂਦੇ ਜੱਗ ਜਿਨ੍ਹਾਂ ਸੱਚ ਤਕੜੀ ਤੋਲੀ,
ਚਿੱਤੂ-ਮਿੱਤੂ ਦੀ ...

ਲਾਹ ਲਓ ਕੰਗਣ ਆਪਣੇ ਕਿਉਂ ਵਕਤ ਗਵਾਉਂਦੇ।
ਆ ਇਕਤਾਲੀ ਪਾਉਣਗੇ ਜੇ ਹੋਏ ਜਿਉਂਦੇ।
ਝੱਗ ਸਾਬਣ ਮਖਣੀ ਸਮਝਕੇ ਹੈ ਤੁਸਾਂ ਵਰੋਲੀ,
ਚਿੱਤੂ-ਮਿੱਤੂ ਦੀ ...

ਇਕ ਵੇਰ ਚਿੱਤੂ ਮਿੱਤੂ ਹੋਰੀਂ ਪਿੰਡ ਆਏ। ਉਨ੍ਹਾਂ ਨੂੰ ਹੁਣ ਸ਼ਰਾਬ ਦਾ ਝੱਸ ਪੈ ਚੁੱਕਾ ਸੀ, ਉਨ੍ਹਾਂ ਦਾ ਸੰਗੀ ਅਲੀ ਬਖ਼ਸ਼ ਜੁਲਾਹਾ, ਉਨ੍ਹਾਂ ਦੀ ਹੋਰਨਾਂ ਗਿਣਵੇਂ ਮਿਣਵੇਂ ਸਾਥੀਆਂ ਵਾਂਗੂੰ ਸੱਜੀ ਬਾਂਹ ਸੀ। ਉਹ ਸ਼ਰਾਬੀ ਹੋਇਆ ਨਿਕਲਿਆ, ਵੀਹੀ 'ਚ ਕਿਸੇ ਆਦਮੀ ਨਾਲ ਖਹਿਬੜ ਪਿਆ, ਖਹਿਬੜਣ ਵਾਲੇ ਨੇ ਗਾਲ੍ਹ ਕੱਢ ਕੇ ਕਿਹਾ, 'ਕੁੱਤੀ ਜਾਤ ਕਰੇਲਾ ਬਣ ਕੇ ਨਿੰਮ ਤੇ ਚੜ੍ਹੀ ਐ।'

ਚਿੱਤੂ ਦੇ ਪਈ ਕੰਨੀ, ਉਹਨੇ ਸ਼ਰਾਬੀ ਹਾਲਤ 'ਚ ਜਾ ਗੰਡਾਸੀ ਮਾਰੀ, ਤੇ ਉਹ ਥਾਂਏਂ ਮਰ ਗਿਆ, ਕਤਲ ਚਿੱਤੂ-ਮਿੱਤੂ ਹੋਰਾਂ ਨੂੰ ਪੈ ਗਿਆ, ਉਹ ਪਿੰਡੋਂ ਟਲਕੇ ਅਤੇ ਪੁਲਸ ਵੇਲੇ ਦੀ ਤਾਕ ਵਿੱਚ ਪਿੱਛਾ ਕਰਨ ਲੱਗੀ।

ਅੱਸੂ ਦਾ ਮਹੀਨਾ ਰਿਆਸਤ ਨਾਭਾ ਦਾ ਸੇਲਵਰਾਂ ਪਿੰਡ ਦੀ ਕੋਕਲ ਵਾਲੀ ਢਾਬ ਤੇ ਮੇਲਾ ਲਗਿਆ, ਜਿਸ ਦਾ ਵਰਨਣ ਇਉਂ ਹੈ :

## (ਕਲੀ)

ਮੇਲਾ ਸੇਲਵਰਾਂ ਦਾ ਕੋਕਲ ਵਾਲੀ ਢਾਬ ਤੇ,
ਬੂਰ ਬਾਜਰੇ ਨੂੰ ਪਿਆ ਖੇਤੀਂ ਸਨ ਬਹਾਰਾਂ।

ਮੇਲਾ ਭਰਿਆ ਬਈ ਥਾਂ ਤਿਲ ਸੁੱਟਣ ਨੂੰ ਦਿਸਦੀ ਨਾ,
ਢਾਡੀ ਗਾਉਂਦੇ ਸਨ ਬਈ ਸੂਰਮਿਆਂ ਦੀਆਂ ਵਾਰਾਂ।

ਚਿੱਤੂ ਮਿੱਤੂ ਹੋਰੀਂ ਆ ਗਏ ਵੇਖਣ ਮੇਲੇ ਨੂੰ,
ਅਲੀ ਬਖ਼ਸ਼ ਤੇ ਨਾਲ ਸੁਹਾਣਾ ਯਾਰ ਪਿਆਰਾ।

ਢਾਡੀ ਆਖੇ ਦੱਸਿਆ ਸਜੇ ਦਿਵਾਨ 'ਚ ਸਿੰਘਾਂ ਨੇ,
ਪਾਪੀ ਅੰਮ੍ਰਿਤਸਰ ਦੇ ਵਿਚ ਜੋ ਕਰਗੇ ਸੀ ਕਾਰਾ।

ਬਾਬੇ ਦੀਪ ਸਿਹੁੰ ਖਿਚ ਖੰਡੇ ਨਾਲ ਲਕੀਰ ਕਿਹਾ,
ਟੱਪਜੋ ਸੂਰਮਿਉਂ ਜੀਹਨੂੰ ਸਿਰ ਤੋਂ ਸਿਦਕ ਪਿਆਰਾ।

ਦਗਦੇ ਨੈਣ ਮਸ਼ਾਲਾਂ ਵਾਂਗੂੰ ਸਨ ਸਰੋਤਿਆਂ ਦੇ,
ਖੜ ਗਿਆ ਉੱਠ ਕੁਦਰਤੀ ਅਲੀ ਬਖ਼ਸ਼ ਵਿਚਾਰਾ।

ਉੱਡਦੀ ਧੂੜ ਦਿੱਸੀ ਤੇ ਨਜ਼ਰ ਪੁਲਸ ਤੇ ਪੈਗੀ ਸੀ,
ਕਹਿੰਦਾ ਚਿੱਤ ਸਿੰਹਾਂ ਕਰ ਗਿਆ ਮੁਖ਼ਬਰ ਕੋਈ ਕਾਰਾ।

ਆਗੀ ਪੁਲਸ ਵੀਰਨੋਂ ਕਰ ਲਉ ਕੈਮ ਗੰਡਾਸਿਆਂ ਨੂੰ,
ਉਠੇ ਬੁੜ੍ਹਕ ਸੂਰਮੇਂ ਪਾ ਕੇ ਝੱਟ ਇਸ਼ਾਰਾ।

ਕਹਿੰਦਾ ਸੱਜਣੋਂ ਜੁੜਗੇ ਸਿਰ ਅੱਜ ਨਾਲ ਪਿਆਦਿਆਂ ਦੇ,
ਢੁੱਕ ਗਿਆ ਢੋਅ ਅੱਜ ਕਰ ਦਿਉ ਸਾਹਨੋਂ ਅੱਜ ਨਿਤਾਰਾ।

ਯਾਰ ਸੇਠਾਂ ਦੇ ਨੱਕ ਵਿਚ ਦਮ ਭਰਦੇ ਲੋਕਾਂ ਦਾ,
ਤੋਬਾ ਤੋਬਾ ਕਰਜੇ ਲਾਉ ਲਸ਼ਕਰ ਸਾਰਾ।

ਇਹ ਕੀ ਸਾਡੇ ਮੂਹਰੇ ਤਾਜ ਰੋਲ ਦੀਏ ਰਾਜਿਆਂ ਦੇ,
ਤੇਰੀ ਛਾਇਆ ਥੱਲੇ ਮੋਹਣਕਿਆ ਸਰਦਾਰਾ।

ਚੜ੍ਹਕੇ ਊਠਾਂ ਤੇ ਲੱਗ ਮੂਹਰੇ ਤੁਰਿਆ ਚਿੱਤੂ ਸੀ,
ਹੋ ਲਉ ਕੈਮ ਮਾਰ ਕੇ ਕਿਹਾ ਸਭ ਨੇ ਲਲਕਾਰਾ।

ਅੰਦਰ ਕੰਬ ਗਿਆ ਸਾਹਬ ਦਾ ਤੱਕ ਚੜ੍ਹਤ ਜਵਾਨਾਂ ਦੀ,
ਘੋੜੀ ਮਾੜੀ ਫਿੱਟਿਆ ਸਾਹਬ ਵਜਨ ਦਾ ਭਾਰਾ।

ਮਾਰ ਕੇ ਹੁੱਝ ਛਵ੍ਹੀ ਦੀ ਕੁੱਲਾ ਲਾਹਤਾ ਸਾਹਬ ਦਾ,
ਝੱਲ ਨਾ ਸਕੇ ਪੁਲਸੀਏ ਪਹਿਲਾ ਵਾਰ ਕਰਾਰਾ।

ਹਫੜਾ ਦਫੜੀ ਪੈਗੀ ਭੱਜਗੇ ਤੁਰਤ ਪਿਛਾਹਾਂ ਨੂੰ,
ਲਿਆ ਦਸਾਂਧਾ ਹਿੱਸੇ ਆਉਂਦਾ ਥਾਣੇਦਾਰਾ।

ਐਸ. ਪੀ. ਭੱਜ ਚੱਲਿਆ ਲਿਆ ਘੇਰ ਮੂਹਰਿਉਂ ਚਿੱਤੂ ਨੇ,
ਮਾਰੀ ਹੁੱਝ ਵੱਖੀ ਵਿਚ ਛੱਡ ਕੇ ਬੀਰ ਜੈਕਾਰਾ।

ਤੋਬਾ ਤੋਬਾ ਕਰਕੇ ਕਿਹਾ ਜਾਣ ਦੇਹ ਐਤਕੀਂ,
ਮੁੜ ਕੇ ਆਉਂਦਾ ਨਹੀਂ ਮੈਂ ਤੇਰੇ ਵਲ ਦੁਬਾਰਾ।

ਉੱਡਗੀ ਧੂੜ ਜਿਉਂ ਤੂੜੀ ਵਿਚ ਹਨੇਰੀ ਦੇ,
ਸਦਾ ਸਚਾਈ ਜਿੱਤਦੀ, ਚਮਕਿਆ 'ਜ਼ਫ਼ਰ' ਸਿਤਾਰਾ।

ਏਵੇਂ ਚਿੱਤੂ ਮਿੱਤੂ ਦੀਆਂ ਲੋਕ ਕਥਾਵਾਂ, ਲੋਕ ਬੁੱਲ੍ਹਾਂ ਤੇ ਥਰਕਦੀਆਂ ਉਨ੍ਹਾਂ ਦੀ ਬਹਾਦਰੀ, ਉੱਚ ਆਚਰਣ ਤੇ ਲੋਕ ਭਲਾਈ ਲਈ ਕੀਤੇ ਕੰਮਾਂ ਨੂੰ ਦਰਸਾਉਂਦੀਆਂ ਰਹਿੰਦੀਆਂ ਹਨ।

# ਕਵੀ ਨੰਦ ਸਿੰਘ

ਜ਼ਿਲ੍ਹਾ ਬਠਿੰਡਾ ਦੇ ਪਿੰਡ ਜੇਠੂਕੇ ਦਾ ਨਿਵਾਸੀ ਨੰਦ ਸਿੰਘ, ਸ. ਧੰਮਣ ਸਿੰਘ ਕਾਰੀਗਰ ਦੇ ਘਰ **1870** ਈ. ਦੇ ਲਗਪਗ ਪੈਦਾ ਹੋਇਆ। ਆਪਣੀ ਉਮਰ ਦੇ ਪਹਿਲੇ **20–30** ਸਾਲ ਖੇਤੀ ਕਰਕੇ, ਪਹਿਲਾਂ ਕਲਕੱਤੇ ਚਲਾ ਗਿਆ, ਫਿਰ ਮਲਾਇਆ ਗਿਆ ਜਿਥੇ ਜਾ ਕੇ ਅੰਗਰੇਜ਼ ਸੈਨਾ ਵਿੱਚ ਭਰਤੀ ਹੋ ਗਿਆ। ਆਪਣੀ ਫੌਜੀ ਸੇਵਾ ਤੋਂ ਮੁਕਤੀ ਪਾ ਕੇ ਉਹ ਪਿੰਡ ਵਿੱਚ ਆ ਗਿਆ। ਪਤਨੀ ਨੂੰ ਤਲਾਕ ਤਾਂ ਪਹਿਲਾਂ ਹੀ ਦੇ ਚੁੱਕਾ ਸੀ, ਸੋ ਬਾਕੀ ਉਮਰ, ਬੰਦਗੀ ਵਿੱਚ ਬਤੀਤ ਕੀਤੀ। ਸੰਨ **1950** ਵਿੱਚ ਕਾਲਵੱਸ ਹੋ ਗਿਆ।

ਨੰਦ ਸਿੰਘ ਦਾ ਕੱਦ ਲਗਭਗ ਛੇ ਫੁੱਟ ਅਤੇ ਰੰਗ ਥੋੜ੍ਹਾ ਜਿਹਾ ਪੱਕਾ ਸੀ। ਉਹ ਸੁਭਾ ਦਾ ਨਰਮ, ਦਿਆਲੂ, ਦੂਜੇ ਦਾ ਭਲਾ ਚਾਹੁਣ ਵਾਲਾ, ਸਿਦਕੀ ਅਤੇ ਸਬਰਵਾਨ ਮਨੁੱਖ ਸੀ। ਉਸ ਨੇ ਸਾਰੀ ਉਮਰ ਕਿਸੇ ਦਾ ਦਿਲ ਨਹੀਂ ਦੁਖਾਇਆ ਅਤੇ ਵੇਲੇ ਸਿਰ ਸਭ ਦੇ ਕੰਮ ਆਇਆ। ਕੋਈ ਵਿਅਕਤੀ ਉਸ ਪਾਸੋਂ ਕੁਝ ਮੰਗਣ ਆਇਆ ਤਾਂ ਵਾਹ ਲੱਗਦੀ ਉਸਦੀ ਮਦਦ ਕੀਤੀ। ਉਹ ਕਿਸੇ ਨੂੰ ਨਾਂਹ ਨਹੀਂ ਸੀ ਕਰਦਾ।

ਨੰਦ ਸਿੰਘ ਨੂੰ ਕਾਵਿ–ਰਚਨਾ ਦਾ ਸ਼ੌਕ ਬਚਪਨ ਵਿੱਚ ਹੀ ਪਿੰਡ ਰਹਿੰਦਿਆਂ ਹੋਇਆ। ਉਸ ਨੇ ਆਪਣੇ ਗੁਆਂਢੀ ਪਿੰਡ ਤਪੇ ਦੇ ਪ੍ਰਸਿੱਧ ਕਵੀਸ਼ਰ ਰੋਡਾ ਸਿੰਘ (ਆਮ ਪ੍ਰਚੱਲਤ ਨਾਉਂ ਰੋਡੂ) ਪਾਸੋਂ ਪਿੰਗਲ ਦੀ ਸਿੱਖਿਆ ਪ੍ਰਾਪਤ ਕੀਤੀ। ਆਪਣੇ ਕਾਵਿ–ਗੁਰੂ ਪ੍ਰਤੀ ਆਪਣੀ ਸ਼ਰਧਾ ਪ੍ਰਗਟਾਉਂਦਿਆਂ ਕਵੀ ਲਿਖਦਾ ਹੈ :

ਮੇਰੇ ਗੁਰੂ ਮਹਾਤਮਾ ਹੈਨ ਸੁਆਮੀ,<br>
ਜਿੱਥੇ ਭੇਦ ਮੈਂ ਸ਼ਾਇਰੀ ਦਾ ਪਾਇਆ ਸੀ।<br>
ਰੋਡੂ ਨਾਮ ਹੈ ਤਪੇ ਪਿੰਡ ਵਿਚੋਂ,<br>
ਕਲੂਕਾਲ ਮੇਂ ਜਤੀ ਕਹਾਇਆ ਸੀ।

(ਸ਼ਾਹਣੀ ਕੌਲਾਂ)

ਉਸ ਦੀਆਂ ਪ੍ਰਕਾਸ਼ਿਤ ਰਚਨਾਵਾਂ ਹਨ : ਪੂਰਨ ਭਗਤ (1897), ਸ਼ਾਹਣੀ ਕੌਲਾਂ (1902) ਅਤੇ ਜੰਗ ਯੂਰਪ (1919)।

ਉਸ ਦੀ ਕੁਝ ਹੋਰ ਅਣਪ੍ਰਕਾਸ਼ਿਤ ਰਚਨਾ ਵੀ ਸੀ ਜਿਹੜੀ ਭਾਰੀ ਬਰਸਾਤਾਂ ਦੇ ਕਾਰਣ ਕਵੀ ਦਾ ਚੁਬਾਰਾ ਢਹਿ ਜਾਣ ਕਾਰਨ ਨਸ਼ਟ ਹੋ ਗਈ ਦੱਸੀ ਜਾਂਦੀ ਹੈ।

## ਕਾਵਿ ਰਚਨਾ

"ਜੰਗ ਯੂਰਪ" ਕਵੀ ਦੀ ਸਰਬੋਤਮ ਰਚਨਾ ਹੈ ਜਿਹੜੀ ਇਤਿਹਾਸ ਨੂੰ ਵਿਸ਼ਾ ਬਣਾ ਕੇ ਰਚੀ ਉੱਤਮ ਸਾਹਿਤਕ ਕ੍ਰਿਤ ਹੈ। ਇਸ ਵਿੱਚ ਕਵੀ ਦਾ ਗਿਆਨ, ਜੰਗੀ ਅਨੁਭਵ, ਵਿਸ਼ਾਲ ਵਾਕਫ਼ੀਅਤ ਤੇ ਇਤਿਹਾਸਕ ਜਾਣਕਾਰੀ ਤੋਂ ਬਿਨਾਂ ਕਵੀ ਦੀ ਆਮ ਸੂਝ, ਤੀਖਣ ਨਿਰੀਖਣ ਸ਼ਕਤੀ, ਬਲਵਾਨ ਕਲਪਨਾ ਸ਼ਕਤੀ ਅਤੇ ਪ੍ਰਭਾਵ-ਸ਼ਾਲੀ ਅਭਿਵਿਅੰਜਨਾ ਦੇ ਗੁਣ ਰੂਪਮਾਨ ਹੋਏ ਹਨ। ਥਾਂ-ਥਾਂ ਉੱਪਰ ਕਵੀ ਨੇ ਕੁਦਰਤ, ਪਰਮਾਤਮਾ, ਹੋਣੀ ਆਦਿ ਬਾਰੇ ਆਪਣੇ ਵਿਸਮਾਦੀ ਸੰਸਕਾਰਾਂ ਅਤੇ ਪ੍ਰਭਾਵਾਂ ਨੂੰ ਪ੍ਰਗਟਾਇਆ ਹੈ, ਜਿਸ ਨਾਲ ਇਹ ਤੱਥ ਪ੍ਰਧਾਨ ਰਚਨਾ ਵੀ ਰੌਚਿਕ ਹੋ ਨਿਬੜੀ ਹੈ।

ਪਹਿਲਾਂ ਪਹਿਲਾਂ ਅੰਗਰੇਜ਼ ਫੌਜੀ ਭਰਤੀ ਲਈ 'ਮਾਰਸ਼ਲ ਕੌਮਾਂ' ਨੂੰ ਤਰਜੀਹ ਦਿੰਦੇ ਸਨ ਪਰ ਪਹਿਲੀ ਸੰਸਾਰ ਜੰਗ ਸਮੇਂ ਹਰ ਕਿਸੇ ਨੂੰ ਫੌਜ ਵਿੱਚ ਭਰਤੀ ਕੀਤਾ ਜਾਣ ਲੱਗਾ। ਕਵੀ ਲਿਖਦਾ ਹੈ :

ਆ ਗਈ ਮਨਜ਼ੂਰੀ ਕਰੋ ਭਰਤੀ ਮਰਾਸੀਆਂ ਨੂੰ,
ਸਾਧੂਆਂ, ਮਹਾਤਮਾਂ ਨੇ ਮੁੰਦਰਾਂ ਲੁਹਾਈਆਂ।
ਪੰਡਤਾਂ, ਮੁਲਾਣਿਆਂ ਨੇ ਸਿੱਖ ਲਈ ਕੁਵੈਦ ਯਾਰੋ,
ਸਾਰੰਗੀ ਤੇ ਢੋਲ ਕੀਲੇ ਟੰਗ 'ਤੇ ਭਰਾਈਆਂ।
ਸੁੰਦਰ ਜਵਾਨ ਮੁੰਡੇ ਆਏ ਰਮਦਾਸੀਆਂ ਦੇ,
ਭਾਈ ਧਰਮਸਾਲੀਆਂ ਨੇ ਟੋਲੀਆਂ ਸੁਹਾਈਆਂ।
ਛੀਬਿਆਂ ਤੋਂ ਲੈ ਕੇ ਆਦਿ 'ਕੱਠੇ ਹੋ ਗਏ ਨੰਦ ਸਿੰਘਾ,
ਜੰਮ ਕੇ ਨਾ ਅੱਜ ਤਾਈਂ ਦੇਖੀਆਂ ਲੜਾਈਆਂ।

ਦੂਜਿਆਂ ਨੂੰ ਭਰਤੀ ਹੁੰਦਿਆਂ ਵੇਖ ਕੇ ਜੁਲਾਹਿਆਂ ਨੂੰ ਵੀ ਰੀਸ ਆ ਗਈ :

ਦੇਖੋ ਦੇਖੀ ਰੀਸ ਆ ਗਈ ਸੁਣਕੇ, ਜੁਲਾਹਿਆਂ ਨੂੰ,
ਚੱਲੋ ਸਰਕਾਰ ਵਿਚ ਨੌਕਰੀ ਲਵਾਈਏ।
ਛੋਡ ਦੇਹੋ ਖੱਡੀਆਂ ਲਪੇਟ ਦੇਹੋ ਤਾਣੀਆਂ ਨੂੰ,
ਲੰਘ ਜਾਏ ਵੇਲੇ ਫੇਰ ਬੈਠੇ ਪਛਤਾਈਏ।
ਦੇਊਗੀ ਅਨਾਮ ਸਰਕਾਰ ਕਵੀ ਨੰਦ ਸਿੰਘਾ,
ਲੱਠਾ, ਖਾਸਾ, ਮਲਮਲ ਕੱਪੜਾ ਹੰਢਾਈਏ।

ਇਉਂ ਦਮਾਂ ਦੇ ਲੋਭ ਵਿੱਚ ਪਿੰਡਾਂ ਦੇ ਪਿੰਡ ਖਾਲੀ ਹੋ ਗਏ। ਬਣਦੇ ਤਣਦੇ ਗੱਭਰੂ ਮੌਤ ਦਾ ਖਾਜਾ ਬਣਨ ਲਈ ਫੌਜ ਵਿੱਚ ਭਰਤੀ ਹੋ ਗਏ ਅਤੇ ਪਿੱਛੇ ਮਾਵਾਂ, ਭੈਣਾਂ ਅਤੇ ਪਤਨੀਆਂ ਨੂੰ ਲੰਮੀ ਆਸ-ਨਿਰਾਸ ਦੀ ਭੱਠੀ ਵਿੱਚ ਧੱਕਾ ਦੇ ਗਏ। ਘਰਾਂ ਵਿੱਚ ਮਾਤਮ ਛਾ ਗਿਆ। ਇਸ ਸਮਾਜਿਕ ਅਤੇ ਮਨੁੱਖੀ ਦੁਖਾਂਤ ਨੂੰ ਕਵੀ ਨੇ ਨੀਝ ਨਾਲ ਦੇਖਿਆ ਅਤੇ ਗੰਭੀਰਤਾ ਨਾਲ ਮਹਿਸੂਸ ਕਰਕੇ ਬਿਆਨ ਕੀਤਾ ਹੈ।

ਕਵੀ ਜੰਗ ਦਾ ਬਿਆਨ ਕਰਨ ਵੇਲੇ ਬੜੇ ਸੋਹਣੇ ਸ਼ਬਦ ਚਿਤ੍ਰ ਉਲੀਕਦਾ ਹੈ। ਉਸ ਨੇ ਪਰੰਪਰਾਗਤ ਹਥਿਆਰਾਂ ਦੀ ਥਾਂ ਆਪਣੇ ਅਨੁਭਵ ਦਾ ਹਿੱਸਾ ਬਣ ਚੁੱਕੇ ਹਥਿਆਰਾਂ ਬੰਬਾਂ, ਤੋਪਾਂ, ਟੈਂਕਾਂ ਆਦਿ ਦਾ ਵਰਣਨ ਕੀਤਾ ਹੈ। ਇਕ ਥਾਂ ਕਵੀ ਨੇ ਲੜਾਈ ਵਿੱਚ ਪੈਂਦੀ ਘੂੰਕਾਰ ਦਾ ਨਾਦ-ਚਿਤ੍ਰ ਇਉਂ ਉਲੀਕਿਆ ਹੈ, ਗੱਲ ਕੀ, 'ਜੰਗ ਯੂਰਪ' ਵਿਚੋਂ ਕਵੀ ਦੀ ਕਾਵਿ-ਪ੍ਰਤਿਭਾ ਦਾ ਪੂਰਾ ਪੂਰਾ ਝਲਕਾਰਾ ਮਿਲਦਾ ਹੈ।

ਕੱਟ ਕੱਟ ਕੱਟ ਕੱਟ ਚੱਲੀਆਂ ਮਸ਼ੀਨਗੰਨਾਂ,
ਤਾੜ ਤਾੜ ਤਾੜ ਤਾੜ ਤੜਕ ਬੰਦੂਕ ਦੀ।
ਦਮ ਦਮ ਦਮ ਦਮ ਤੋਪ ਨੇ ਦੁਹਾਈ ਦਿੱਤੀ।
ਦਮ ਦਮ ਦਮ ਦਮ ਦਮ ਉਤੇ ਕੂਕ ਵੀ।
ਗਣਣਣਣ ਗਣਣਾਟ ਫੱਟਿਆ ਸੀ,
ਚਲਕ ਝਲਕ ਤਲਵਾਰ ਪਈ ਸ਼ੂਕਦੀ।
ਦਮਕ ਦਮਕ ਸੁੰਬ ਘੋੜਿਆਂ ਦੇ ਨੰਦ ਸਿੰਘਾ,
ਭਮਕ ਭਮਕ ਚੰਡੀ ਜੰਗਲਾਂ ਨੂੰ ਫੂਕਦੀ।

# ਮਾਘੀ ਸਿੰਘ ਗਿੱਲ

ਮਾਘੀ ਸਿੰਘ ਦਾ ਜਨਮ 1892 ਈ. ਵਿੱਚ ਜ਼ਿਲ੍ਹਾ ਬਠਿੰਡਾ ਦੇ ਪਿੰਡ ਗੁਰੂ ਕੇ ਕੋਠੇ ਵਿਖੇ ਹੋਇਆ। ਉਸ ਨੇ ਆਪਣਾ ਅਧਿਕਤਰ ਜੀਵਨ ਗਿੱਲ ਖੁਰਦ ਨਾਂ ਦੇ ਪਿੰਡ ਵਿੱਚ ਬਤੀਤ ਕੀਤਾ। ਉਸ ਨੇ ਮੁੱਢਲੀ ਵਿਦਿਆ ਸਾਧਾਂ ਦੇ ਡੇਰਿਆਂ ਤੋਂ ਪ੍ਰਾਪਤ ਕੀਤੀ ਤੇ ਸੰਤ ਖੁਸ਼ਹਾਲ ਦਾਸ ਉਦਾਸੀ ਨੂੰ ਆਪਣਾ ਵਿਦਿਆ ਗੁਰੂ ਧਾਰਨ ਕੀਤਾ। ਇਸ ਨੇ ਸ਼ੁਰੂ ਵਿਚ ਭਾਵੇਂ ਖੇਤੀ ਦਾ ਕੰਮ ਕੀਤਾ ਪਰ ਜਲਦੀ ਹੀ ਉਸ ਦਾ ਜੀਅ ਖੇਤੀ ਤੋਂ ਉਚਾਟ ਹੋ ਗਿਆ ਅਤੇ ਕਵੀਸ਼ਰੀ ਵੱਲ ਸੁਚੇਤ ਹੋ ਗਿਆ। ਉਹ ਆਪਣੇ ਦੇਹਾਂਤ (1963 ਈ.) ਤਕ ਕਵੀਸ਼ਰੀ ਹੀ ਕਰਦਾ ਰਿਹਾ। ਕਵਿਤਾ ਕਰਨੀ ਭਾਵੇਂ ਉਸ ਨੇ ਪਹਿਲਾਂ ਹੀ ਸ਼ੁਰੂ ਕਰ ਦਿੱਤੀ ਸੀ, ਪਰ ਉਸ ਨੇ 1910 ਵਿਚ ਆਪਣੀ ਪਹਿਲੀ ਰਚਨਾ 'ਪੱਤਲ' ਛਾਪੀ। ਜ਼ਿੰਦਗੀ ਦੇ ਲਗਭਗ 53 ਸਾਲ ਉਸ ਨੇ ਕਵੀਸ਼ਰੀ ਨੂੰ ਅਰਪਿਤ ਕੀਤੇ। ਉਸ ਦੀਆਂ ਕੁੱਲ ਰਚਨਾਵਾਂ ਦੀ ਗਿਣਤੀ 85 ਦੱਸੀ ਜਾਂਦੀ ਹੈ, ਜਿਨ੍ਹਾਂ ਵਿਚੋਂ ਅੱਠ ਛੱਪ ਚੁਕੀਆਂ ਹਨ ਅਤੇ 77 ਅਜੇ ਹੱਥ-ਲਿਖਤ ਰੂਪ ਵਿਚ ਹੀ ਉਪਲਬਧ ਹਨ। ਉਸ ਦੀਆਂ ਕੁਝ ਕੁ ਪ੍ਰਮੁੱਖ ਰਚਨਾਵਾਂ ਹਨ—ਚੰਦ ਕੌਰ, ਬੀਬੀ ਹਰਨਾਮ ਕੌਰ, ਗੁਰੂ ਅਮਰਦਾਸ, ਚੋਜ ਗੁਰੂ ਰਾਮ ਦਾਸ, ਜੰਗੀ ਕਰਬਲਾ, ਬੀਬੀ ਦਰਸ਼ਨ ਕੌਰ, ਬਾਬਾ ਰਾਮ ਸਿੰਘ ਭੈਣੀ, ਬੀਬੀ ਸ਼ਰਨ ਕੌਰ ਆਦਿ। ਪਰ ਜਿਨ੍ਹਾਂ ਰਚਨਾਵਾਂ ਨੇ ਉਸ ਨੂੰ ਬਹੁਤ ਪ੍ਰਸਿੱਧੀ ਦਿਵਾਈ ਉਹ ਹਨ—ਜੰਗ-ਚਮਕੌਰ, ਜੰਗ-ਅਨੰਦਪੁਰ ਸਾਹਿਬ, ਹੀਰ, ਕੌਲਾਂ, ਸੁੱਚਾ ਸਿੰਘ ਸੂਰਮਾ ਆਦਿ। ਉਸ ਨੇ ਸਿੱਖ ਇਤਿਹਾਸ ਨੂੰ ਆਪਣੀਆਂ ਰਚਨਾਵਾਂ ਦੇ ਘੇਰੇ ਵਿਚ ਉਚੇਚੇ ਤੌਰ ਤੇ ਲਿਆ। ਲਗਭਗ 34 ਪ੍ਰਸੰਗ ਸਿੱਖ ਇਤਿਹਾਸ ਅਤੇ ਗੁਰੂ ਸਾਹਿਬਾਨ ਨਾਲ ਸੰਬੰਧਿਤ ਹਨ। ਇਸ ਤਰ੍ਹਾਂ ਮਾਘੀ ਸਿੰਘ ਗਿੱਲ ਨੇ ਆਪਣੇ ਵਿਸ਼ੇ ਖੇਤਰ ਨੂੰ ਬਹੁਤ ਵਿਸ਼ਾਲ ਰਖਿਆ ਅਤੇ ਆਪਣੀਆਂ ਭਾਵਨਾਵਾਂ ਨੂੰ ਪ੍ਰਸੰਗਾਂ ਦੇ ਰੂਪ ਵਿੱਚ ਲਿਖ ਕੇ ਪ੍ਰਗਟ ਕੀਤਾ। ਉਸ ਦੀਆਂ ਰਚਨਾਵਾਂ ਦੀ ਬੋਲੀ ਮਲਵਈ ਉਪ-ਭਾਖਾ ਤੋਂ ਪ੍ਰਭਾਵਿਤ ਸਰਲ ਤੇ ਸੁੰਦਰ ਪੰਜਾਬੀ ਹੈ। ਉਸ ਨੇ ਛੰਦ ਸਿਰਜਨਾ ਵਿੱਚ ਵੀ ਕੁਝ ਨਵੇਂ ਪ੍ਰਯੋਗ ਕੀਤੇ। ਉਸ ਨੇ ਆਪਣੀਆਂ ਰਚਨਾਵਾਂ ਵਿੱਚ ਮਾਲਵਾ ਖੇਤਰ ਦੇ ਸਭਿਆਚਾਰ ਨੂੰ ਬੜੀ ਡੂੰਘਾਈ ਅਤੇ ਸਜੀਵਤਾ ਨਾਲ ਚਿੱਤਰਿਆ ਹੈ। ਇਸ ਤਰ੍ਹਾਂ ਜਿੱਥੇ ਮਾਲਵੇ ਦੇ ਸਭਿਆਚਾਰ ਦਾ ਮਾਘੀ ਸਿੰਘ ਦੀਆਂ ਰਚਨਾਵਾਂ ਵਿਚ ਪਰਿਚਯ ਮਿਲਦਾ ਹੈ ਉਥੇ ਨਾਲ ਹੀ ਆਂਚਲਿਕ ਰੰਗ ਵੀ ਉਘੜਦਾ ਹੈ। ਸੱਚਮੁਚ ਮਾਘੀ ਸਿੰਘ ਮਾਲਵੇ ਦਾ ਇਕ ਉੱਘਾ ਕਵੀਸ਼ਰ ਹੈ ਅਤੇ ਉਸ ਦੀ ਪੰਜਾਬੀ ਨੂੰ ਕਵੀਸ਼ਰੀ ਰਾਹੀਂ ਦਿੱਤੀ ਦੇਣ ਮਹੱਤਵਪੂਰਨ ਹੈ।

## ਬੀਬੀ ਸ਼ਰਨ ਕੌਰ (1922 ਈ.) ਦੇ ਕਿੱਸੇ ਵਿਚੋਂ

ਮਾਘੀ ਸਿੰਘ ਰਚਿਤ 'ਬੀਬੀ ਸ਼ਰਨ ਕੌਰ' ਪ੍ਰਸੰਗ ਕਵੀਸ਼ਰੀ-ਪਰੰਪਰਾ ਵਿੱਚ ਨਿਵੇਕਲੀ ਥਾਂ ਰਖਦਾ ਹੈ। ਇਸ ਪ੍ਰਸੰਗ ਦਾ ਵਚਿੱਤਰ ਅੰਗ ਇਹ ਹੈ ਕਿ ਇਕ ਸਿੰਘਣੀ ਸ਼ਰਨ ਕੌਰ ਕਿੰਨੀ ਦਲੇਰੀ ਨਾਲ ਇਕੱਲੀ ਚਮਕੌਰ ਦੇ ਮੈਦਾਨ ਵਿੱਚ ਮੁਗਲ ਸੈਨਾ ਨਾਲ ਯੁੱਧ ਕਰਦੀ ਹੈ ਅਤੇ ਰਾਤ ਦੇ ਘੁਪ ਹਨੇਰੇ ਵਿੱਚ ਮੁਗਲਾਂ ਦੇ ਘੇਰੇ ਵਿਚ ਜਾ ਕੇ ਸਾਹਿਬਜ਼ਾਦਿਆਂ ਤੇ ਸਿੰਘਾਂ ਦੀਆਂ ਦੇਹਾਂ ਨੂੰ ਅਗਨੀ ਭੇਟ ਕਰ ਕੇ ਸ਼ਹੀਦ ਹੁੰਦੀ ਹੈ।

ਇੱਥੇ ਔਰਤ ਅਬਲਾ ਨਹੀਂ ਸ਼ਕਤੀ ਹੈ, ਚੰਡੀ ਦੇਵੀ ਹੈ। ਸ਼ਰਨ ਕੌਰ ਜਦੋਂ ਮਰਦਾਵੇਂ ਵਸਤਰਾਂ ਵਿਚ ਯੁੱਧ ਕਰਦੀ ਹੈ ਤਾਂ ਦੁਸ਼ਮਨ ਸਿਪਾਹੀਆਂ ਨੂੰ ਇਸ ਤਰ੍ਹਾਂ ਭਾਸਦਾ ਹੈ :

ਕਿਤੇ ਭਾਸੇ ਜਿਸਮ ਜਨਾਨਾ, ਊਂ ਬਾਣਾ ਹੈ ਮਰਦਾਨਾ,<br>
ਜਾਂ ਭੂਤ ਪ੍ਰੇਤ ਏਹ ਡੈਣ ਐਂ ਜਾਂ ਕੋਈ ਮੌਤ ਦੀ ਭੈਣ ਐ,<br>
ਜਾਂ ਦੇਵੀ ਦੈਤਾਂ ਭੱਖਣੀ ਜੀ, ਮਾਘੀ ਸਿੰਘ ਦਿਸਦੀ ਲੱਛਮੀ ਸੀ।

ਸ਼ਰਨ ਕੌਰ ਦਾ ਪਹਿਲਾ ਰੂਪ ਇਕ ਬਹਾਦਰ ਵੀਰਾਂਗਣਾਂ ਦਾ ਹੈ। ਦੂਜਾ ਰੂਪ ਦਯਾ ਤੇ ਪ੍ਰੇਮ ਵਾਲਾ ਹੈ। ਉਹ ਆਪਣੇ ਧਰਮ ਭਰਾਵਾਂ ਦੀਆਂ ਮ੍ਰਿਤਕ ਦੇਹਾਂ ਨੂੰ ਰਾਤ ਦੇ ਹਨੇਰੇ ਵਿੱਚ ਸਿਆਣ ਸਿਆਣ ਕੇ ਇਕੱਠਾ ਕਰਦੀ ਹੈ, ਕਹਿਰਾਂ ਭਰੀ ਕਕਰੀਲੀ ਠੰਡੀ ਰਾਤ ਦਾ ਦ੍ਰਿਸ਼ ਇਸ ਪ੍ਰਕਾਰ ਚਿੱਤਰਿਆ ਹੈ :

ਇਕ ਡਰ ਦੂਜੀ ਰਾਤ, ਤੀਜੀ ਸਰਦੀ ਅਫ਼ਾਤ,<br>
ਕੀਤਾ ਮਰਦਾਂ ਨੂੰ ਮਾਤ, ਬੀਬੀ ਸ਼ਰਨ ਕੌਰ ਨੇ,<br>
ਬਾਜ਼ਾ ਵਾਲੇ ਦੀ ਪੁੱਤਰੀ ਦਲੇਰ ਨੇ।<br>
ਦੇਹੀ ਬੋਚ ਕੇ ਉਠਾਵੇ, ਸੱਟ ਵੱਜਣੋ ਉਠਾਵੇ,<br>
ਨਾਲ ਗਲ ਦੇ ਲਗਾਵੇ, ਜੀ ਕਲਾਈ ਭਰਕੇ।<br>
ਢੋਈ ਜਾਵੇ ਲਾਸ਼ਾਂ ਤਲਾਸ਼ਾਂ ਕਰਕੇ।<br>
ਪੋਹ ਦਾ ਮਹੀਨਾ ਪਾਲਾ ਜੋਰ, ਪੈਹਲਾਂ ਪੱਖ ਅੰਧ ਘੋਰ,<br>
ਕੀਦੀ ਤਾਕਤ ਸੀ ਹੋਰ, ਹੱਥ ਲਾਵੇ ਮੁਰਦੇ ਨੂੰ,<br>
ਇਹ ਤੁਫ਼ੀਕਾਂ ਅੰਮ੍ਰਿਤ ਸਤਿਗੁਰ ਦੇ ਨੂੰ।

'ਨੀਤੀ ਦੇ ਕਬਿੱਤ' ਮਾਘੀ ਸਿੰਘ ਦੀ ਅਪ੍ਰਕਾਸ਼ਿਤ ਰਚਨਾ ਹੈ।

ਮਾਘੀ ਸਿੰਘ ਦੇ ਕਬਿੱਤਾਂ ਵਿੱਚ ਭਾਸ਼ਾ ਦਾ ਠੇਠ ਮੁਹਾਵਰਾ ਵੇਖਿਆਂ ਹੀ ਬਣਦਾ ਹੈ, ਜਿਵੇਂ :

ਥਲੀ ਤੋਂ ਜਿੱਡਾ ਊਠ ਨੀ, ਹੁੱਕੇ ਤੋਂ ਜਿੱਡੀ ਜੂਠ ਨੀ,<br>
ਬਪਾਰੀ ਜਿੱਡਾ ਝੂਠ ਵੀ, ਨਹੀਂ ਮਾਰੀਦਾ ਬਣਾਇ ਕੇ।<br>
ਮਿਠਾ ਜ਼ਬਾਨ ਜੈਸਾ ਨਾ, ਅਮਰੀਕਾ ਜਿੱਡਾ ਪੈਸਾ ਨਾ,<br>
ਆਨੰਦ ਹੋਰ ਐਸਾ ਨਾ, ਹੁੰਦਾ ਗਿਆਨ ਪਾਇ ਕੇ।<br>
ਪਰੋ ਨ ਪਰੋਖ ਜਿੱਡਾ, ਨਾ ਪਦਾਰਥ ਮੋਖ ਜਿੱਡਾ,<br>
ਧਨੀ ਨਾ ਸੰਤੋਖ ਜਿੱਡਾ, ਦੇਖੋ ਪਰਤਾਇ ਕੇ।<br>
ਮਨ ਜਿੱਡਾ ਖਾਰਾ ਨਾ, ਲੱਖੀ ਜਿੱਡਾ ਬਣਜਾਰਾ ਨੀ,<br>
ਮਸ਼ੂਕ ਜਿੱਡਾ ਪਿਆਰਾ ਨਾ, ਪ੍ਰੀਤ ਦੇਖੋ ਲਾਇ ਕੇ।

ਮਾਘੀ ਸਿੰਘ ਸਮਾਜ ਵਿਚ ਫੈਲੀ ਨਸ਼ਾਬਾਜ਼ੀ ਦੀ ਬਿਮਾਰੀ ਰੋਕਣ ਲਈ ਬਾਂਹ ਖਲੀ ਕਰਕੇ ਕੂਕਦਾ ਹੈ :

ਇਕ ਔਰਤ ਖਰਾਬ, ਜੀਹਨੂੰ ਆਖਦੇ ਸ਼ਰਾਬ,
ਉਹਨੇ ਪੱਟ ਤੀ ਪੰਜਾਬ, ਲੋਕੀ ਦਿਸਦੀ ਨੀਂ ਸੌਰ ਦੀ।
ਬਾਹਲੇ ਜੇਲਖਾਨੇ ਪਾਏ, ਲੱਖੀਂ ਸ਼ੁਕਰੇ ਬਣਾਏ,
ਭਾਈ ਭੇਟਾ ਕਰਵਾਏ, ਜਨਾਨੇ ਯਾਰ ਭੋਰ ਦੀ। (ਸੱਸੀ)

ਦਾਰੂ ਦਿਲ ਨੂੰ ਛਾਣਦੀ, ਫੀਮ ਸੁਕਾਵੇ ਰੱਤ।
ਸੁਲਫਾ ਖਈ ਖਰੀਦਦਾ, ਸੁੱਖਾ ਮਾਰੇ ਮੱਤ। (ਫੁਟਕਲ)

ਮਾਘੀ ਸਿੰਘ ਪੰਜਾਬ ਵਿਚ ਹਰ ਰੋਜ਼ ਆਪਸ ਵਿਚ ਲੜਾਈ ਝਗੜਿਆਂ ਵਿੱਚ ਹੁੰਦੀ ਕਲਤੋਗਾਰਤ ਤੋਂ ਬੇਜ਼ਾਰ ਹੈ। ਚੁੱਲ੍ਹੇ ਨਾਲ ਚੁੱਲ੍ਹਾ ਬਿਨਾਂ ਕਾਰਨ ਹੀ ਖਹਿ ਰਿਹਾ ਹੈ :

ਵੱਢ ਟੁੱਕ ਖਾਵੇ ਚੁੱਲ੍ਹਾ, ਚੁੱਲ੍ਹੇ ਨੂੰ ਪੰਜਾਬੀਆਂ ਦਾ,
ਮੌਤ ਦਾ ਸ਼ਿਕਾਰ ਗਿੱਲ ਹੁੰਦੇ ਨਿਤ ਕਈ ਹੈ। (ਫੁਟਕਲ)

## ਸਮਕਾਲੀ ਕਵੀਸ਼ਰਾਂ ਦੀਆਂ ਨਜ਼ਰਾਂ ਵਿਚ ਮਾਘੀ ਸਿੰਘ

### 1. ਗੰਗਾ ਸਿੰਘ ਭੂੰਦੜ

ਏਸ ਸ਼ਾਇਰ-ਰਵੀ[1] ਦੇ ਮੂਹਰੇ, ਟਟਿਆਣੇ ਕਵੀ ਬਚਾਰੇ।
ਵਾਰੇ ਸ਼ਾਹ[2] ਤੇ ਬੁੱਲ੍ਹੇ ਵਰਗੇ, ਟੈਗੋਰ ਦਮੋਦਰ ਡਾਰੇ।
ਕਵਿ ਗੰਗਾ ਸਿਉਂ ਕਵੀਸ਼ਰ ਕੈਂਹਦਾ, ਮਾਂ ਪਿਉ ਨੇ ਧੰਨ ਤੁਮਾਰੋ।
ਮਾਘੀ ਸਿੰਘ ਕਵੀਸ਼ਰ ਦੇ ਜਾਵਾਂ ਮੈਂ ਬਲਿਹਾਰੇ॥੧॥
ਸੇਰ ਝੱਲ ਦਾ ਕਾਵਿ ਦਾ ਝੱਲਾ, ਮਸਤਾਨਾ ਅਲਵੇਲਾ।
ਮਾਨ ਸਰੋਵਰ ਦਾ ਹੰਸ ਹੈ ਇਹ, ਹੀਰਾ ਹਰਨ ਸੁਹੇਲਾ।
ਭੌਰ ਫੁੱਲ ਦਾ ਤੋਤਾ ਬਾਗ ਦਾ, ਚਕੋਰ ...।

### 2. ਚੰਨਣ ਰਾਮ ਭੁੱਟੀਵਾਲਾ

ਦੋਹਰਾ

ਮਾਘੀ ਸਿੰਘ ਕਵਿਰਾਜ ਦਾ, ਮੈਂ ਦਾਸਨ ਕਾ ਦਾਸ।
ਜਿਨ ਕੀ ਕਿਰਪਾ ਤੇ ਭਯੋ, ਕਵਿਤਾ ਦਾ ਪਰਕਾਸ਼॥੧॥

ਦਰਸ ਪਰਸ ਗੁਰਚਰਨ ਕੋ, ਕੰਵਲ ਸਰੀਖੇ ਜਾਣ।
ਚੰਨਣ ਰਾਮ ਵਰਿਆਮ ਕੋ, ਕਵਿਤਾ ਭਈ ਅਸਾਨ॥੨॥

ਵੱਡੇ ਛੋਟੇ ਮੈਂ (ਤਮਾਮ) ਇਕ ਸੌ ਤੇ ਇਕ ਕਿੱਸੇ ਪੜ੍ਹੇ,
ਕਿਤੇ ਹੋਲੀ ਕਰਿਆ ਨੀ ਗੇਅਰ ਮਾਘੀ ਸਿੰਘ।

---

1. ਸੂਰਜ, 2. ਵਾਰਿਸ ਸ਼ਾਹ।

ਅੰਚਭ ਹਾਂ ਏਨੀ ਕਾਵਿ ਔਂਦੀ ਕਿਥੋਂ,
ਲਿਖ ਲਿਖ ਲਾਈਨਾਂ ਦੇ ਲਾਏ ਢੇਰ ਮਾਘੀ ਸਿੰਘ।
ਚੋਲਿਆਂ ਤੇ ਫੁਟਕਲਾਂ ਛੰਦਾਂ ਦਾ ਹਿਸਾਬ ਨਾਹੀਂ,
ਪੜ੍ਹ ਪਾਟਿਆ ਦਿਮਾਗੀ ਹੈ ਮੁਘੇਰ ਮਾਘੀ ਸਿੰਘ।
ਮੁਰਦਿਆਂ ਨੂੰ ਜਿਉਂਦੇ ਕਰਦੇ ਜੋ ਕਬਰਾਂ ਚੋਂ,
ਐਸਾ ਹੋਰ ਕੌਣ ਹੈ ਪੰਜਾਬੀ ਸ਼ੈਰ[1] ਸ਼ੇਰ ਮਾਘੀ ਸਿੰਘ ॥4॥

## 3. ਚੰਦ ਸਿੰਘ ਮਰਾਝ

**ਬਿਜੈ ਦੰਡਕਾ ਛੰਦ**

ਵਰਤ ਲੈਂਦੇ ਹਾਂ ਏਹਦੇ ਪਦਾਰਥਾਂ ਨੂੰ,
ਮੰਮੇ ਘੱਘੇ[2] ਦਾ ਆਸਰਾ ਲੱਖ ਮੈਨੂੰ।
ਸ਼ੈਰੀ ਗੁੰਦਦਾ ਮਾਲੀ ਦੇ ਹਾਰ ਵਾਂਗੂੰ,
ਔਂਦੀ ਖ਼ੁਸ਼ਬੋ ਤੇ ਹੁਸਨ ਦੀ ਦੱਖ ਮੈਨੂੰ।
ਏਹਦੇ ਕਾਵਿ ਦੇ ਹੜ੍ਹ ਤੂਫ਼ਾਨ ਮੂਹਰੇ,
ਹੰਕਾਰ ਲਗਦੇ ਕਾਨੇ ਤੇ ਕੱਖ ਮੈਨੂੰ।
ਸਮਾਂ ਦ੍ਰਿਸ਼ਟਾਂਤ ਤੇ ਰਸ ਰੂਪ ਬਾਣੀ,
ਰਹੇ ਸਵਾਦ ਤੇ ਸਰਲਤਾ ਤੱਥ ਮੈਨੂੰ।
ਮਨਭਾਵਿ ਸੁਨਾਰ ਦੇ ਗੈਹਣੇ ਜੋ ਸਨ,
ਕੱਢੇ ਖੋਟ ਮੂਨਯਾਰ ਏਹ ਵੱਖ ਮੈਨੂੰ।
'ਚੰਦ' ਚਕੋਰ ਤੇ ਚੰਦ ਹੈ ਸਿੰਘ ਮਾਘੀ,
ਸਿਰਫ ਏਹਨਾਂ ਦੀ ਦਰਸ ਹੀ ਰੱਖ ਮੈਨੂੰ।

## 4. ਸੰਪੂਰਨ ਸਿੰਘ ਰਾਮਾ

**ਕਬਿੱਤ**

ਇਕ ਮਸਤਾਨਾ ਦੇਖਿਆ ਹੈ ਦੀਵਾਨਾ ਦੇਸ ਵਿਚੋਂ,
ਸ਼ੈਰੀ ਦਾ ਬਹਾਨਾ ਹੈ ਜਹਾਨਾਂ ਸ਼ਾਨ ਮਾਘੀ ਸਿੰਘ।
ਪੜ੍ਹੇ ਮੈਂ ਪਚਾਨਮਿਆਂ ਤੋਂ ਵੱਧ ਪ੍ਰਸੰਗ ਏਹਦੇ,
ਚੜ੍ਹਦੇ ਤੋਂ ਚੜ੍ਹਦੇ ਕਰੇ ਬਿਆਨ ਮਾਘੀ ਸਿੰਘ।
ਸੰਪੂਰਨ ਸਿੰਘ ਰਾਮਾ ਦੇ ਖਿਆਲ ਵਿਚ ਕਵੀਆਂ ਚੋਂ,
ਕਵੀ ਉੱਚ ਕੋਟੀ ਦਾ ਮਹਾਂ ਮਹਾਨ ਮਾਘੀ ਸਿੰਘ ॥1॥

ਪਿਛਲੀ ਬਦਲ ਸ਼ੈਰੀ, ਨਵੀਂ ਬਿੰਦ[3] 'ਚ ਬਣਾ ਦੇ,
ਰੂਪ ਕੱਢਣੇ ਨੂੰ ਛੰਦਾਂ ਦਾ ਏ ਭਲਵਾਨ ਮਾਘੀ ਸਿੰਘ।
ਘਟ ਸੌਣ ਦੀ ਗਰਜ ਏਹ, ਮਸਤ ਮੋਰ ਮਨ,

---

1. ਸ਼ਾਇਰ, 2. 'ਮ', ਤੇ 'ਘ' ਨਾਲ ਬਣਿਆ, ਮਾਘੀ, 3. ਇਕ ਪਲ ਵਿਚ।

ਸਾਰਸ ਪ੍ਰੇਮ ਦਾ ਜੋ ਰੱਬੀ ਜੁਆਨ ਮਾਘੀ ਸਿੰਘ।
ਮੇਲਾ ਚੰਦ ਰੋਜ਼ ਦਾ ਹੈ ਫਿਰੂ ਦੇਸ ਖੋਜਦਾ ਇਹ,
ਚੜ੍ਹ ਜੂ ਗਾ ਲੈਣ ਔਣਗੇ ਬਵਾਨ[1] ਮਾਘੀ ਸਿੰਘ।
ਸੰਪੂਰਨ ਸਿੰਘ ਰਾਮੇ ਦੇ ਦਿਮਾਗ ਵਿਚ ਕਵੀਆਂ ਚੋਂ,
ਕਵੀ ਉੱਚ-ਕੋਟੀ ਦਾ ਮਹਾਂ ਮਹਾਨ ਮਾਘੀ ਸਿੰਘ॥੨॥

## 5. ਬਾਬੂ ਰਜਬ ਅਲੀ

ਮਾਘੀ ਸਿੰਘ ਜੋ ਸ਼ੈਰ ਹੈ ਹੰਸ ਹੀਰਾ,
ਲਿਵ ਕਵਿਤਾ ਦੀ ਜਿਸ ਨੇ ਲਾਈ ਮੈਨੂੰ।
ਦਿਮਾਗ ਚੜ੍ਹਗੀ ਮੇਰੇ ਸ਼ਰਾਬ ਵਾਂਗੂੰ,
ਸ਼ੈਰੀ ਐਹੋ ਜੀ ਆਪ ਸੁਣਾਈ ਮੈਨੂੰ।
ਖੜ੍ਹੇ ਹੋਗੇ ਜਿਸਮ ਦੇ ਰੋਮ ਕੰਡੇ,
ਝੂਟੇ ਜਾਂਦੇ ਨੇ ਇਸ਼ਕ ਦੇ ਆਈ ਮੈਨੂੰ।
ਰਹੀ ਸੂਝ ਨਾ ਪਿਛਲੀ ਨਵੀਂ ਆ ਕੇ,
ਟੂੰਮ ਟੂੰਮ ਕੇ ਜਾਂਦੀ ਜਗਾਈ ਮੈਨੂੰ।
ਰਹਾਂ ਝੂੰਮਦਾ ਝੂੰਮਦਾ ਜਿਵੇਂ ਕੋਈ,
ਜਾਣੋਂ ਕਰਤਾ ਮਸਤ ਸੈਦਾਈ ਮੈਨੂੰ।
ਏਹਦੀ ਬਾਣੀ ਦੇ ਬਾਣ ਨੇ ਬਿੰਨਤਾ ਮੈਂ,
ਦਿਤੀ ਜਖਮ ਦੀ ਕਾਵਿ ਦਵਾਈ ਮੈਨੂੰ।
ਹਿਜਰ ਸੋਚ ਫਿਰਾਕ ਦੇ ਸੱਲ ਸੀਨੇ,
ਸਤਾਵੇ ਏਸ ਦੀ ਯਾਰ ਜੁਦਾਈ ਮੈਨੂੰ।
ਹਲਕੇ ਕਿੰਜ ਨਾ ਹਲਕੇ ਕੱਟਿਆ ਜੋ,
ਸ਼ੇਸ਼ ਨਾਗ ਹੋ ਰਿਹਾ ਡਸਾਈ ਮੈਨੂੰ।
ਦਯਾ ਦਾਸ ਦੀ ਖ਼ੁਦ ਖ਼ੁਦਾ ਜਾਣੇ,
ਸ਼ੈਦ ਬਖਸ਼ਦੀ ਖ਼ੁਦ ਖ਼ੁਦਾਈ ਮੈਨੂੰ।
ਕਸਮ ਅੱਲਾ ਦੀ ਅੱਲੇ ਨੂੰ ਪਾਕ ਕੀਤਾ,
ਕੱਚੀ ਭਾਸਦੀ ਕੁਲ ਲੁਕਾਈ ਮੈਨੂੰ।
ਪਲੱਥਾ ਕਾਵਿ ਦਾ ਖ਼ੂਬ ਖਿਲਾਰਿਆ ਜੀ,
ਦਾਓ ਪੇਚ ਦੀ ਦਿੱਤੀ ਟਰਾਈ ਮੈਨੂੰ।
ਮਦਾਨ ਕਵਿਤਾ ਦੇ ਕੁੱਦਿਆ ਯੁੱਧ ਅੰਦਰ,
ਮਿਆਨੋਂ ਖੈਂਚ ਜਾਂ ਤੇਗ ਫੜਾਈ ਮੈਨੂੰ।
ਰਜਬ ਅਲੀ ਦੀ ਕਲਮ ਨੂੰ ਕਲਮ ਕਰ ਕੇ,
ਅਵੱਲ ਸ਼ੈਰੀ ਦੀ ਪੈਂਦ ਚੜ੍ਹਾਈ ਮੈਨੂੰ।

---

1. ਬਿਬਾਨ।

ਮਾਘੀ ਸਿੰਘ ਕਵੀਸ਼ਰ ਮਸ਼ਹੂਰ ਗਿੱਲਾਂ ਦਾ।
ਜੈਸਾ ਹੁੰਦਾ ਫਰਕ ਗਨੇਰੀ ਛਿੱਲਾਂ ਦਾ।
ਉਹਦੇ ਜੈਸਾ ਬਣਦਾ ਕਿਸੇ ਤੋਂ ਛੰਦ ਨਾ।
ਦੋਉ ਜੋੜ ਸ਼ਾਇਰਾਂ ਨੂੰ ਹਮਾਰੀ ਬੰਦਨਾ।

## 6. ਸ਼ੇਰ ਸਿੰਘ ਸੰਦਲ

ਸਿਰਫ ਗਿੱਲ ਦੀ ਸ਼ੈਰੀ ਅਜੀਬ ਦੇਖੀ,
ਨੱਕ ਹੇਠ ਨੀ ਮਾੜੀ ਨੂੰ ਲਿਔਂਦਾ ਮੈਂ।
ਫਿਕਰੇ ਕਾਫੀਏ ਅਤਿ ਅਨੋਖੜੇ ਹੈ,
ਊਂ ਤਾਂ ਅਵੱਲ ਤਾਂ ਆਪ ਵੀ ਪੌਂਦਾ ਮੈਂ।
ਵਹਿਣ ਪਰਵਾਹ ਇਹਦਾ ਦਰਿਆ ਵਾਲਾ,
ਨਹੀਂ ਸੱਚ ਨੂੰ ਲੋਕੋ ਲੁਕੋਂਦਾ ਮੈਂ।
ਤਾਂਹੀ ਇਹਨਾਂ ਦਾ ਦਿਲੋਂ ਸਤਿਕਾਰ ਕਰਦਾ,
ਪਲਕਾਂ ਪੈਰਾਂ ਦੇ ਹੇਠ ਵਿਛੌਂਦਾ ਮੈਂ।
ਯਾਰਾਂ ਵਿਚੋਂ ਹੈ ਜਿਗਰੀ ਯਾਰ ਮੇਰਾ,
ਆਮ ਨਾਲ ਨਹੀਂ ਅੱਖ ਮਿਲੌਂਦਾ ਮੈਂ।
ਆਸ਼ਕ ਕਾਵਿ ਦਾ ਕਾਵਿ ਮਸ਼ੂਕ ਏਹਦਾ,
ਇਸ਼ਕ ਏਹੋ ਜਾ ਗੁਰੂ ਤੋਂ ਚੌਂਹਦਾ ਮੈਂ।
ਨਹੀਂ ਦਿਵਾਨੇ ਦੇ ਦਿਲ ਦਵੈਤ ਦੇਖੀ,
ਜੈਸਾ ਡਿਠਾ ਇਹ ਵੈਸਾ ਸੁਣੌਂਦਾ ਮੈਂ।
ਕੇਵਲ ਕਾਵਿ ਦਾ ਮਸਤ ਜਮਾਂਦਰੂ ਇਹ,
ਏਹੋ ਸਮਝ ਕੇ ਠੀਕ ਬਤੌਂਦਾ ਮੈਂ।
ਸ਼ੇਰ ਸਿੰਘ ਮੈਂ ਸ਼ੈਰੀ ਦਾ ਸ਼ੇਰ ਭਮੇਂ,
ਵਿਦਵਾਨਾਂ ਦੇ ਵਿਚੋਂ ਕਹੌਂਦਾ ਮੈਂ।
ਵਰਤਮਾਨ ਦੇ ਕੁੱਲ ਹੋਂ ਕਵੀਆਂ ਚੋਂ,
ਮਾਘੀ ਸਿੰਘ ਨੂੰ ਕਵੀ ਸਲੌਂਹਦਾ ਮੈਂ।

## 7. ਭਗਤ ਕਰਮ ਚੰਦ ਰਾਮਾ

ਧੰਨ ਮਾਂ ਸੁਲੱਖਣੀ ਜੰਮਣ ਵਾਲੀ ਦਾ, ਪਿਉ ਦੇ ਬਲਿਹਾਰਨੇ, ਜਿਨਾਂ ਦੀ ਉਲਾਦ ਸੀ।
ਪੁੱਤ ਮਸ਼ਹੂਰ ਕਰਨੇ ਨੂੰ ਪਾਲੀਦਾ, ਚੰਦ ਲਾਤੇ ਚਾਰ ਨੇ, ਨਗਰੀ ਆਬਾਦ ਸੀ।
ਮਿਟਦਾ ਨੀ ਭਾਣਾ ਪੁਰਖ ਅਕਾਲ ਦਾ, ਤਾਕਤਾਂ ਜਨਾਬ 'ਚ, ਕੀ ਕਿਸੇ ਦਾ ਚਾਰਾ ਸੀ।
ਸ਼ੈਰ ਨੀ ਸਿਆਣਾ ਮਾਘੀ ਸਿੰਘ ਨਾਲ ਦਾ, ਦੇਖਿਆ ਪੰਜਾਬ 'ਚ, ਚਾਨਣ ਮੁਨਾਰਾ ਸੀ॥੧॥

ਸੱਚੀ ਗੱਲ ਹੁੰਦੀ ਭਾਵੇਂ ਕਰੇ ਚੌੜ ਦੀ, ਵਿਦਿਆ ਦਾ ਸਿੰਧ ਸੀ, ਵਾਹ ਗਿਆਨੀ ਘਣਿਆਂ।
ਪਤਾ ਨੀ ਪਤੰਦਰ ਨੂੰ ਕਿਥੋਂ ਔੜਦੀ, ਕੁੱਲ ਦੇ ਪਸੰਦ ਸੀ, ਉਹਦਾ ਛੰਦ ਬਣਿਆਂ।

ਰੱਬ ਨੇ ਦਿਮਾਗ ਦਿਤਾ ਸੀ ਕਮਾਲ ਦਾ, ਰੌਸ਼ਨੀ ਮਤਾਬ 'ਚ, ਪੈਂਦਾ ਚਮਕਾਰਾ ਸੀ।
ਸ਼ੈਰ ਨੀ ਸਿਆਣਾ ਮਾਘੀ ਸਿੰਘ ਨਾਲ ਦਾ, ਦੇਖਿਆ ਪੰਜਾਬ 'ਚ, ਚਾਨਣ ਮੁਨਾਰਾ ਸੀ॥੨॥

ਰਜਬ ਅਲੀ ਸਾਹੋਕੇ ਮਰਾੜ ਚੰਦ ਸੀ, ਰਾਮ ਸਿਉਂ ਜੋੜਦਾ, ਪਿੰਡ ਜਗੀਰਾਣੇਂ ਤੋਂ।
ਕਵਿਤਾ 'ਚ ਦਿੰਦੇ ਲੋਕਾਂ ਨੂੰ ਅਨੰਦ ਸੀ, ਜਗਯਾਸੂ ਲੋੜਦੇ ਏਹਨਾਂ ਦੇ ਟਿਕਾਣੇ ਤੋਂ।
ਕਰਮ ਚੰਦ ਫਿਰੇ ਏਹੋ ਜੇਆਂ ਨੂੰ ਭਾਲਦਾ, ਕੱਚ ਰੈਹ ਗਯਾ ਕਾਵਿ 'ਚ, ਸ਼ੌਂਕ ਬੇਸ਼ੁਮਾਰਾ ਸੀ।
ਸ਼ੈਰ ਨੀ ਸਿਆਣਾ ਮਾਘੀ ਸਿੰਘ ਨਾਲ ਦਾ, ਦੇਖਿਆ ਪੰਜਾਬ 'ਚ, ਚਾਨਣ ਮੁਨਾਰਾ ਸੀ॥੩॥

## 8. ਬਲਵੰਤ ਸਿੰਘ ਗੋਨੇਆਣਾ

ਮਾਘੀ ਸਿੰਘ ਹੈ ਸ਼ੈਰੀ ਦਾ ਅਵਤਾਰ, ਸੱਚੀਆਂ ਆਖਾਂ ਸਿੰਘ ਬਲਵੰਤ ਮੈਂ।
ਨਕਲਾਂ ਜੋ ਏਸ ਦੀਆਂ ਕਰਨ ਗਦਾਰ, ਓਹ ਕਵੀਆਂ ਵਿਚ ਸਮਝਾਂ ਨਾ ਤੰਤ ਮੈਂ॥੧॥
ਵੀਚ ਘਟਾ ਜਿਉਂ ਬਿਜਲੀ ਦੀ ਲਿਸ਼ਕਾਰ, ਇਉਂ ਸੰਗਤਾਂ ਵਿਚ ਕਵਿਤਾ ਨਹੀਂ ਚਮਕਦੀ।
ਗਰਜੇ ਸ਼ੇਰ ਤੋਂ ਲੁਕਦੇ ਜਿਵੇਂ ਸਿਆਰ, ਤਿਉਂ ਚੋਰ-ਸ਼ੈਰਾਂ ਦੀ ਛਾਤੀ ਧੜਕਦੀ॥੨॥
ਸੂਰਜ ਤੋਂ ਛੜਲੇ ਬਾਣੀ ਸੁੰਦਰ ਸਾਰ, ਰੇਤ 'ਚ ਰਲਿਆ ਲੋਹਾ ਜਿਉਂ ਚੁੰਬਕ ਕੱਢੇ।
ਰਵ ਰਸ ਕਿਰਨਾਂ ਤੋਂ ਵੀ ਵਧ ਰਫਤਾਰ, ਰਾਕਟ ਤਸ਼ਤਰੀਆਂ ਤਾਂ ਪਿਛੇ ਛੱਡੇ॥੩॥
ਸ਼ੈਰੀ ਨੀ ਏਹ ਲਾਵੇ ਦੀ ਧਮਕਾਰ, ਫਟਦੀ ਹੈ ਜਦੋਂ ਕੋਹਮਾਲੀਆ ਹੱਲੇ।
ਇਉਂ ਫੁਰਤੀਲੀ ਕਵਿਤਾ ਦੀ ਤਲਵਾਰ, ਜਿਉਂ ਰਣ ਵਿਚ ਦੇਵੀ ਦੀ ਦੈਤਾਂ 'ਤੇ ਚੱਲੇ।॥੪॥
ਕਰ ਕਰ ਖੋਜ ਕਰੋ ਪੜਚੋਲ ਵਿਚਾਰ, ਐਸੀ ਕਾਵਿ ਰਚੀ ਕਿਸ ਬੇਸ਼ੁਮਾਰ ਹੈ।
ਸਿਸ ਬਲਵੰਤ ਸਿੰਘ ਦੀ ਸਦ ਬਾਰੰਬਾਰ, ਮਾਘੀ ਸਿੰਘ ਉਸਤਾਦ ਨੂੰ ਨਿਮਸਕਾਰ ਹੈ॥੫॥

## 9. ਮੁਖਤਿਆਰ ਸਿੰਘ ਮੌਜੀ

ਕਵਿ ਮਾਘੀ ਸਿੰਘ ਗਿੱਲ ਦਾ ਸ਼ਿਸ਼ ਦਾਸ ਕਹਾਵੇ।
ਸਿਫਤ ਕਰਾਂ ਉਸਤਾਦ ਦੀ, ਮਨ ਖਭੀਆਂ ਖਾਵੇ।
ਵਿਸਕਰਮਾ ਜਿਉਂ ਮਹਿਲ ਨੂੰ, ਇਉਂ ਛੰਦ ਬਣਾਵੇ।
ਵਧੀਆ ਰੰਗਰੇਜ਼ ਜਿਉਂ ਤਿਉਂ ਰੰਗ ਚੜ ਜਾਵੇ।
ਹੀਰੇ ਮੋਤੀ ਲਾਲ ਹੈ, ਕਵਿਤਾ ਵਿਚ ਪੁਚਾਵੇ।
ਈਸ਼ਰ ਤੇ ਜੋ ਜੀਵ ਹੈ, ਸੁਣ ਇਕ ਹੋ ਜਾਵੇ।
ਸ਼ੈਰੀ ਤੇਜ਼ ਤੁਫਾਨ ਤੋਂ, ਰਾਕਟ ਕਰਦਾ ਧਾਵੇ।
ਹੈ ਜੋ ਕਵੀ ਜਮਾਂਦਰੂ, ਪੁਨਰ ਜਨਮੋ ਭਾਵੇ।
ਮੋਜੀ ਸਿੰਘ ਮੁਖਤਿਆਰ ਦਾ, ਸਿਰ ਚਰਨੀ ਝੁਕ ਜਾਵੇ।
ਕਰਾਂ ਦੀ ਸਿਫਤ ਗੁਰੂ ਗਿਆਨੀ ਮਾਘੀ ਸਿੰਘ ਜੀ,
ਅਕਲਾਂ ਦਾ ਕੋਟ ਤੇ ਗੁਣਾਂ ਦਾ ਭੰਡਾਰ ਸੀ।
ਗੁਰੂ ਦਾ ਪ੍ਰੇਮੀ ਨਿਤ ਨੇਮੀ ਪੰਜ ਬਾਣੀਆਂ ਦਾ,
ਗਲ ਚਿੱਟਾ ਚੋਲਾ ਸੀਸ ਨੀਲ ਦਸਤਾਰ ਸੀ।
ਵਿਦਿਆ ਦੇ ਸਾਗਰ ਨੇ ਤਾਂਰਤਾ ਨਿਤਾਣਿਆਂ ਨੂੰ,
ਹਰ ਵੇਲੇ ਜਸ ਗੌਂਦੇ ਮੌਜੀ ਦਲਬਾਰ ਸੀ।

## 10. ਬਲਬੀਰ ਸਿੰਘ

ਮਾਘੀ ਸਿੰਘ ਮਰਗਿੰਦ ਉਸਤਾਦ ਮੇਰਾ ਕਵਿਤਾ ਦਾ,
ਲਾਡਲਾ ਬੜਾ ਸਿਖ ਗੁਰੂ ਦਸਮੇਸ਼ ਦਾ।

## 11. ਸਰਵਣ ਸਿੰਘ ਗਿੱਲ

ਮੇਰੇ ਰੋਂਦੇ ਨੇ ਨੈਣ ਗੁਰੂਆ।
ਇਕ ਤੇਰੇ ਦਰਸ ਬਿਨਾਂ, ਸਲ ਸੀਨੇ ਪੈਣ ਗੁਰੂਆ।
ਕਿਤੇ ਨਜ਼ਰ ਨਾ ਆਵੇ ਗੁਰੂਆ।
ਸੁੰਞੀਆਂ ਗਲੀਆਂ ਵਿਚ, ਪੈਂਦੇ ਤੇਰੇ ਪਰਛਾਵੇਂ ਗੁਰੂਆ।
ਮਿੱਠੀਆਂ ਜ਼ਬਾਨਾਂ ਵਾਲਿਆ।
ਸਾਡੇ ਨਾਲੋਂ ਸਾਥ ਤੋੜ ਕੇ, ਜਾ ਕੇ ਕਿਤੇ ਹੋਰ ਲਾ ਲਿਆ।
ਅਜ ਆ ਗਿਆ ਲੋਹੜਾ ਗੁਰੂਆ।
ਤੇਰਾ ਸਰਵਣ ਸਿੰਘ ਤੋਂ, ਨਹੀਂ ਝਲੀਦਾ ਵਿਛੋੜਾ ਗੁਰੂਆ।

ਧਨ ਜਨਨੀ ਦਾ ਮਾਘੀ ਸਿੰਘ ਕਵੀਸ਼ਰ।
ਮਨੁੱਖ ਰੂਪ ਧਾਰ ਕੇ ਆ ਗਿਆ ਈਸ਼ਰ।
ਵਡੇ ਵਡੇ ਵਿਦਵਾਨ ਜਸ ਗਾਉਂਦੇ ਐ।
ਕਵਿਤਾ ਦੇ ਹੁਨਰ ਹੈਰਾਨੀ ਲਾਉਂਦੇ ਐ।

# ਸਾਧੂ ਸਦਾ ਰਾਮ

ਭਾਵੇਂ ਸਾਧੂ ਸਦਾ ਰਾਮ ਦਾ ਜਨਮ ਰਾਜਸਥਾਨ ਦੇ ਪਿੰਡੂ ਗੰਧੀਲੀ ਵਿੱਚ ਸੰਨ 1861 ਨੂੰ ਇਕ ਜੱਟ ਪਰਿਵਾਰ ਵਿੱਚ ਹੋਇਆ, ਪਰ ਉਹ ਆਪਣੀ ਮਾਂ-ਬਾਪ ਦੀ ਮੌਤ ਪਿੱਛੋਂ ਆਪਣੀ ਭੈਣ ਕੋਲ ਸਾਬੋ ਕੀ ਤਲਵੰਡੀ (ਬਠਿੰਡਾ) ਵਿਖੇ ਆ ਗਿਆ। ਇਸੇ ਤਲਵੰਡੀ ਸਾਬੋ ਵਿਚ ਦੋ ਹੋਰ ਕਵੀ ਕਸਤੂਰੀ ਰਾਮ ਅਤੇ ਅਜੀਤ ਸਿੰਘ ਵੀ ਹੋਏ, ਜਿਨ੍ਹਾਂ ਦੀ ਕਾਵਿ ਕਲਾ ਵੀ ਉੱਚੇ ਦਰਜੇ ਦੀ ਹੈ ਪਰੰਤੂ ਸਾਧੂ ਸਦਾ ਰਾਮ ਦਾ ਆਪਣਾ ਨਿਵੇਕਲਾ ਰੰਗ ਹੈ।

ਸਦਾ ਰਾਮ, ਇਕ ਬ੍ਰਾਹਮਣਾਂ ਦੀ ਲੜਕੀ ਨਾਲ ਇਸ਼ਕ ਵਿਚੋਂ ਫੇਅਲ ਹੋ ਕੇ ਸਾਧੂ ਬਣ ਗਿਆ। ਪਿੰਡ ਮਾਨਾਂਵਾਲਾ ਵਿਖੇ ਸਾਧੂ ਰੰਗਾ ਗਿਰ ਦਾ ਸ਼ਿਸ਼ ਬਣਕੇ "ਹਰਦੇਵ ਗਿਰ" ਬਣਿਆ। ਇਸੇ ਕਰਕੇ ਉਸ ਦੇ ਨਾਮ, ਸਦਾ ਰਾਮ ਨਾਲ ਸਾਧੂ ਸ਼ਬਦ ਜੁੜ ਗਿਆ। ਬਹੱਤਰ ਸਾਲਾਂ ਦੀ ਉਮਰ ਭੋਗ ਕੇ ਸਦਾ ਰਾਮ ਅਪ੍ਰੈਲ 1933 ਵਿੱਚ ਸਮਾ ਗਿਆ।

ਉਸ ਨੇ ਲਗਪਗ 13 ਪ੍ਰਸੰਗ ਅਰਥਾਤ ਕਿੱਸੇ ਲਿਖੇ : 1. ਸੱਸੀ, 2. ਸੋਹਣੀ (ਜੋ ਸੁਪ੍ਰਸਿਧ ਹੋਈ), 3. ਆਹਣ, 4. ਜਿਉਣਾ ਮੌੜ, 5. ਜੀਵ ਹੇਤੂ, 6. ਸੂਮਨਾਮਾ, 7. ਕੁਪੱਥਨਾਮਾ, 8. ਪ੍ਰਹਿਲਾਦ, 9. ਦਮਦਮੇ ਸਾਹਿਬ ਦਾ ਫਲ, 10. ਵੱਡੇ ਸਾਹਿਬਜ਼ਾਦੇ, 11. ਫੁਟਕਲ ਛੰਦ, 12. ਗਊ ਰਕਸ਼ਾ, 13. ਚਰਖੇ ਨਾਮਾ ਆਦਿ।

## ਗੁਲਾਮ ਦਾ ਇੱਜ਼ਤ ਬੇਗ ਨੂੰ ਲੈ ਕੇ ਜਾਣਾ

ਥੋਹੜੀ ਮੱਤ ਹੁੰਦੀ ਨਾਰ ਤੇ ਗੁਲਾਮ ਨੂੰ।
ਫੇਰ ਮੱਤ ਆਉਂਗੀ ਵਿਗਾੜ ਕਾਮ ਨੂੰ।
ਲਾਂਵਦਾ ਹੈ ਹੋਰ, ਨਾ ਬੁਝਾਵੇ ਲਾਈ ਨੂੰ।
ਚੱਲਿਆ ਫੜੌਣ ਬੱਕਰਾ ਕਸਾਈ ਨੂੰ।

ਰੂਈ ਵਿਚ ਦੱਬ ਕੇ ਛਪਾਵੇ ਆਗ ਨੂੰ।
ਗੋਦ ਵਿਚ ਪਾਂਵਦਾ ਹੈ ਕਾਲੇ ਨਾਗ ਨੂੰ।
ਮਦ ਦਾ ਪਿਆਲਾ ਪਿਆਂਵਦਾ ਸੁਦਾਈ ਨੂੰ।
ਚੱਲਿਆ ਫੜੌਣ ਬੱਕਰਾ ਕਸਾਈ ਨੂੰ।

ਬਿਨਾਂ ਹਥਿਆਰ ਹੱਥ ਲਾਵੇ ਸ਼ੇਰ ਨੂੰ।
ਕਰਤਾ ਜਹਾਜ਼ ਸਿੱਧਾ ਘੁੰਮਣਘੇਰ ਨੂੰ।
ਬਾਦਸ਼ਾਹ ਦੇ ਕੋਲ ਕਰੇ ਬੁਰਿਆਈ ਨੂੰ।
ਚੱਲਿਆ ਫੜੌਣ ਬੱਕਰਾ ਕਸਾਈ ਨੂੰ।

ਵੱਟੇ ਨਾਲ ਕਰਦਾ ਹੈ ਸਿੱਧੀ ਵੰਗ ਨੂੰ।
ਦੀਪਕ ਵਿਖਾਵਦਾ ਜਲਾ ਪਤੰਗ ਨੂੰ।
ਚੋਰ ਨੂੰ ਬਤਾਵੇ ਦੌਲਤ ਦਬਾਈ ਨੂੰ।
ਚੱਲਿਆ ਫੜੌਣ ਬੱਕਰਾ ਕਸਾਈ ਨੂੰ।

## ਸੂਮ ਦਾ ਹਾਲ

ਸੂਮ ਸਰਪ ਦੋ ਏਕ ਸੇ ਮਾਇਆ ਕੇ ਰਖਵਾਲ।
ਸੀਂਚਤ ਹੈਂ ਵਰਤੇ ਨਹੀਂ, ਜਿਉਂ ਮੱਖੀ ਮਖਿਆਲ।
ਬੰਨਦਾ ਸਮੋਸਾ ਜਿੱਥੇ ਸਾਫਾ ਬੱਝਦਾ।
ਕੁੜਤਾ ਸਵਾਵੇ ਲੰਡਾ ਡੂਢ ਗਜ਼ ਦਾ।
ਤੇੜ ਮੇਂ ਲੰਗੋਟਾ ਰੱਖੇ ਇਕ ਬਰ ਦਾ।
ਸੂਮ ਕਾਲਾ ਨਾਗ ਰਾਖਾ ਹੂਆ ਜਰ ਦਾ।

ਸੂਮ ਧੋਵੇ ਕੱਪੜੇ ਤਲਾ ਦੇ ਘਾਟ ਜੀ।
ਮਾਰਦਾ ਨਾ ਸੱਟ ਕੈਂਹਦਾ ਜਾਨ ਪਾਟ ਜੀ।
ਤੰਦ ਫਿੱਸ ਜਾਊ ਨਾ ਨਚੋੜੇ ਡਰਦਾ।
ਸੂਮ ਕਾਲਾ ਨਾਗ ਰਾਖਾ ਹੂਆ ਜਰ ਦਾ।

ਕੱਤਕ ਮਹੀਨੇ ਸੂਮ ਕਹੇ ਨਾਰ ਨੂੰ।
ਰੋਟੀ ਜੋ ਪਕਾਈ ਦੇਖ ਲੈ ਪਜਾਰ ਨੂੰ।
ਚਿੱਬੜ, ਮਤੀਰੀ ਨਾਲ ਢਿੱਡ ਭਰਦਾ।
ਸੂਮ ਕਾਲਾ ਨਾਗ ਰਾਖਾ ਹੂਆ ਜਰ ਦਾ।

ਘਟ ਜਾਊ ਬਾਜਰੀ ਨਾ ਸਿੱਟੇ ਚੱਬ ਨੀ।
ਲੱਗਦੀ ਨਾ ਆਖੇ ਤੈਨੂੰ ਚੁੱਕੇ ਰੱਬ ਨੀ।
ਸਰਫਾ ਨਾ ਕਰਦੀ ਤੂੰ ਮੇਰੇ ਘਰ ਦਾ।
ਸੂਮ ਕਾਲਾ ਨਾਗ ਰਾਖਾ ਹੂਆ ਜਰ ਦਾ।

ਲੱਗਿਆ ਸੀ ਕੰਡਾ ਜੀ ਸੂਮ ਦੀ ਪੱਗ ਮੇਂ।
ਘਰ ਜਾ ਕੇ ਕਢੂੰਗਾ ਮਚਾਊਂ ਅੱਗ ਮੇਂ।
ਸਦੇ ਰਾਮਾ ਸਾਰਾ ਦਿਨ ਦੁੱਖ ਭਰਦਾ।
ਸੂਮ ਕਾਲਾ ਨਾਗ ਰਾਖਾ ਹੂਆ ਜਰ ਦਾ।

## ਨਸੀਹਤ ਨਾਮਾ ਵਿਚੋਂ :

ਬਿਤੋਂ ਬਾਹਰ ਹੋ ਕੇ ਚੱਕੀਏ ਨਾ ਭਾਰ ਜੀ।
ਘਰ ਮੇਂ ਨਾ ਰੱਖੀਏ ਉੱਧਲ ਨਾਰ ਜੀ।

ਆਪ ਤੋਂ ਸਖਤ ਨਾਲ ਲਾਓ ਜੰਗ ਨਾ।
ਜੂਏਬਾਜ, ਕੰਜਰੀ ਦਾ ਕਰੋ ਸੰਗ ਨਾ।

ਮੇਲੇ ਜਾਂਦੇ ਟੂਮ ਨਾ ਲਜਾਣੀ ਮੰਗ ਕੇ।
ਕੰਡਿਆਂ ਵਾਲੀ ਸ਼ੈ ਨੂੰ ਹੱਥ ਪਾਣਾ ਸੰਗ ਕੇ।
ਲਾਣਾ ਤਨ ਚੋਲੇ ਨੂੰ ਕੁਰੰਗ ਰੰਗ ਨਾ।
ਜੂਏਬਾਜ, ਕੰਜਰੀ ਦਾ ਕਰੋ ਸੰਗ ਨਾ।

ਮਾਰਨੀ ਤਰਕ ਨਾ ਫਕੀਰ, ਮੀਰ ਨੂੰ।
ਦਾਰੂ ਮਾਸ ਖਾ ਕੇ ਖਾਮਨਾ ਨੀ ਖੀਰ ਨੂੰ।
ਸਦਾ ਰਾਮ ਕਹੋ ਬਚਨੇ ਦਾ ਢੰਗ ਨਾ।
ਜੂਏਬਾਜ, ਕੰਜਰੀ ਦਾ ਕਰੋ ਸੰਗ ਨਾ।

**'ਵੱਡੇ ਸਾਹਿਬਜ਼ਾਦੇ' ਚੋਂ :**

## ਲੜਾਈ ਦਾ ਦ੍ਰਿਸ਼

ਹਾਥ ਮੇਂ ਸਜਣ ਤਲਵਾਰਾਂ ਨੰਗੀਆਂ।
ਆਪ ਰੰਗ ਇਕ ਮੁੱਠਾਂ ਸੱਤ ਰੰਗੀਆਂ।
...
ਸਤਿਨਾਮ ਆਖ ਧਸੇ ਆਠ ਲਾਖ ਮੇਂ।

ਹੋਈ ਸ਼ੁਰੂ ਰਣ ਮੇਂ ਮਰਦ ਕਟਣੀ।
ਦੂਏ ਕੋ ਸੁਨਾਤਾ ਦੂਆ ਮੈਂ ਵੀ ਘੱਟ ਨੀ।
ਇਕਨੇ ਤਾਂ ਆਨਾ ਹੈ ਜਮ ਕਾਖ ਮੇਂ।
ਸਤਿਨਾਮ ਆਖ ਧਸੇ ਆਠ ਲਾਖ ਮੇਂ।

ਰਹੀ ਹੈ ਚਮਕ ਰਣ ਰਣਭਾਮਨੀ।
ਰਹੀ ਨੱਸ, ਘਟ ਮੇਂ ਚਮਕ ਦਾਮਨੀ।
ਅਸੀਂ ਰਸ ਜਾਤਾ ਗਿੱਦੜਾਂ ਕੀ ਦਾਖ ਮੇਂ।
ਸਤਿਨਾਮ ਆਖ ਧਸੇ ਆਠ ਲਾਖ ਮੇਂ।

ਵੱਜੇ ਤਲਵਾਰ ਉਤੇ ਤਲਵਾਰ ਜੀ।
ਜੁੜਗੀ ਬਤੀਸੀ ਕਾਲ ਸਰਦਾਰ ਦੀ।
ਤਾਕਤ, ਅਗਲ, ਹਠ ਰਲੇ ਰਾਖ ਮੇਂ।
ਸਤਿਨਾਮ ਆਖ ਧਸੇ ਆਠ ਲਾਖ ਮੇਂ।

ਕੇਤੇ ਕਾਇਰ ਮਾਰੇ ਬਿਨ ਗਏ ਮਰ ਜੀ।
ਰੂਹ ਨੱਸ ਗਈ ਸੁੰਨੇ ਪਏ ਘਰ ਜੀ।
ਸਿੰਘ ਅੱਗ ਪੈ ਗਈ ਤੁਰਕ ਕਾਖ ਮੇਂ।
ਸਤਿਨਾਮ ਆਖ ਧਸੇ ਆਠ ਲਾਖ ਮੇਂ।

'ਪ੍ਰਹਿਲਾਦ ਭਗਤ' ਚੋਂ :

## ਪ੍ਰਹਿਲਾਦ ਨੂੰ ਪਿਤਾ ਦਾ ਕਹਿਣਾ

ਕਾਹਨੂੰ ਮੇਰੇ ਮਨ ਤਾਈਂ ਕੀਤਾ ਕੈਲ ਓ।
ਰੰਗਲੇ ਬਗੀਚੇ ਦਾ ਤੂੰ ਕਰ ਸੈਲ ਓ।
ਅੱਲੇ ਮੇਰੇ ਫੱਟ ਉਤੇ ਮਾਰ ਸੱਟ ਨਾ।
ਆਖੇ ਮੇਰੇ ਲੱਗ, ਰਾਮ ਨਾਮ ਰਟ ਨਾ।

ਛੀਹਣੀਆਂ ਦੇ ਜੰਮ ਛਟੀਆਂ ਨਾ ਚੱਕਦੇ।
ਦਿੰਦੇ ਨਾ ਫੁਲੇਲ ਫੱਲ ਅੱਕ ਢੱਕ ਦੇ।
ਪਿੰਡ ਦੇ ਪਟੇਲ ਕਦੀ ਹੁੰਦੇ ਨਟ ਨਾ।
ਆਖੇ ਮੇਰੇ ਲੱਗ, ਰਾਮ ਨਾਮ ਰਟ ਨਾ।

## ਪ੍ਰਹਿਲਾਦ ਦਾ ਉੱਤਰ :

ਸੂਖਮ ਕਿਤੇ ਹੈ ਕਿਤੇ ਅਸਥੂਲ ਜੀ।
ਆਪੇ ਛਾਲ ਮੂਲ, ਆਪੇ ਫਲ ਫੂਲ ਜੀ।
ਕਿਤੇ ਦੇਵ, ਦਾਨੋ, ਕਿਤੇ ਪਰੀ ਹੂਰ ਜੀ।
ਪੂਰਨ ਬਰਮ ਸਾਰੇ ਰਿਹਾ ਪੂਰ ਜੀ।

ਲਾਲ ਵਿਚ ਲਾਲੀ, ਹਰੇ ਹਰਿਆਈ ਜੀ।
ਲੂਣ ਵਿਚ ਖਾਰ, ਮਿੱਠੇ ਮਠਿਆਈ ਜੀ।
ਦੁੱਧ ਮੇਂ ਘਿਰਤ, ਬੀਜ ਮੇਂ ਢੰਗੂਰ ਜੀ।
ਪੂਰਨ ਬਰਮ ਸਾਰੇ ਰਿਹਾ ਪੂਰ ਜੀ।

'ਦਮਦਮੇ ਸਾਹਿਬ ਦਾ ਫਲ' ਚੋਂ :

## ਗੁਰ-ਸੇਵਕ ਸੰਵਾਦ :

ਸੇਵਕ ਨੇ ਪੁਛਿਆ ਅਸਲ ਤੱਤ ਜੀ।
ਸੁਨਕੇ ਅਨੰਦ ਹੂਏ ਜਗਪੱਤ ਜੀ।
ਮਿਲੇਗਾ ਜ਼ਰੂਰ ਸੋਢੀ ਜਗਪਤ ਕੋ।
ਹਾਥ ਮੈਂ ਲਜਾਨਾ ਬੰਦਗੀ ਦੇ ਖਤ ਕੋ।

ਜਬ ਲੱਗ ਵੱਸ ਹੋਂਵਦੇ ਨਾ ਪੰਜ ਰੀ।
ਤਬ ਲੱਗ ਤਾ ਕੀ ਰੂਹ ਰਹੇ ਕੰਜਰੀ।
ਮਿਲੇਗਾ ਜਰੂਰ ਜਾ ਕੇ ਅਵਗੱਤ ਕੋ।
ਹਾਥ ਮੈਂ ਲਜਾਨਾ ਬੰਦਗੀ ਦੇ ਖਤ ਕੋ।

ਹੋਨਾ ਨਾ ਸੁਮੇਰ, ਹੋ ਕੇ ਰੈਹਨਾ ਰੀਨ ਜੀ।
ਛੜਕ ਨਿਕਾਲੀ ਲਾ ਕੇ ਦੂਰਬੀਨ ਜੀ।
ਸੱਤ ਕਰ ਜਾਨਨਾ ਵਚਨ ਸੱਤ ਕੋ।
ਹਾਥ ਮੇਂ ਲਜਾਨਾ ਬੰਦਗੀ ਦੇ ਖਤ ਕੋ।

ਜਿਨਕਾ ਚਰਨ ਹੈ ਨਾ ਕਾਠਵਾਦ ਮੈਂ।
ਚੋਰ ਪਦ ਛੱਡ ਤਾ ਕੇ ਕਹਾ ਸਾਦ ਮੈਂ।
ਗਾਵਨ ਕੁਰਾਨ, ਵੇਦ ਤਾਂ ਕੀ ਮੱਤ ਕੋ।
ਹਾਥ ਮੇਂ ਲਜਾਨਾ ਬੰਦਗੀ ਦੇ ਖਤ ਕੋ।

ਤੋੜ ਦੇਨ ਸੋਈ ਜਮ ਕੇ ਜੰਜੀਰ ਕੋ।
ਦਾਗ ਨਾ ਲਗਾਵੇ ਕੱਪੜੇ ਸਰੀਰ ਕੋ।
ਲੋਕ ਪਰਲੋਕ ਮੇਂ ਵਧਾਵੇ ਪੱਤ ਕੋ;
ਹਾਥ ਮੇਂ ਲਜਾਨਾ ਬੰਦਗੀ ਦੇ ਖਤ ਕੋ।

ਦਾਤੇ ਸੁੱਖ ਦੁੱਖ ਦੇ ਦੋਮੇ ਕਰਮ ਜੀ।
ਬੰਦਗੀ ਬਗੈਰ ਨਾ ਮਿਟੇ ਕਰਮ ਜੀ।
ਧਰਮ ਅਮਾਨ ਰਖੇ ਜੱਤ ਸਤ ਕੋ।
ਹਾਥ ਮੇਂ ਲਜਾਨਾ ਬੰਦਗੀ ਦੇ ਖਤ ਕੋ।

ਜਾਨੇ ਮੇਰੀ ਸਤਿਆ ਹਰੇਕ ਜੀਵ ਮੈਂ।
ਤਿਸਕੋ ਟਪਾਮਾ ਕਰਮਾਂ ਦੀ ਸੀਵ ਮੈਂ।
ਜਾਨਦੇ ਭਗਤ ਸਾਧ ਏਸ ਤੱਕ ਕੋ।
ਹਾਥ ਮੇਂ ਲਜਾਨਾ ਬੰਦਗੀ ਦੇ ਖਤ ਕੋ।

ਜੱਬ ਲੱਗ ਹੋਮਦਾ ਨਾ ਸੇਤ ਭਾਲ ਜੀ।
ਤੱਬ ਲੱਗ ਰਹੇਗਾ ਮਗਰ ਕਾਲ ਜੀ।
ਸਦਾ ਰਾਮ ਫੇਰ ਝੂਰੇਂਗਾ ਵਖਤ ਕੋ।
ਹਾਥ ਮੇਂ ਲਜਾਨਾ ਬੰਦਗੀ ਦੇ ਖਤ ਕੋ।

# ਲਾਲ ਸਿੰਘ

ਪਿੰਡ ਕੋਟ ਸ਼ਮੀਰ (ਬਠਿੰਡਾ) ਦੇ ਇਕ ਕਿਸਾਨ ਪਰਿਵਾਰ ਵਿੱਚ ਪੈਦਾ ਹੋਇਆ ਲਾਲ ਸਿੰਘ। ਜਿਸ ਬਾਰੇ ਹੋਰ ਕੋਈ ਜਾਣਕਾਰੀ ਨਹੀਂ ਮਿਲਦੀ। ਲਾਲ ਸਿੰਘ ਦੀ ਰਚਨਾ ਹੈ : ਮਿਰਜ਼ਾ ਸਾਹਿਬਾਂ, ਪੱਤਲ, ਹੀਰ, ਅਤੇ ਪੂਰਨ ਭਗਤ। ਉਸ ਦੇ ਕੇਵਲ ਦੋ ਹੱਥ-ਲਿਖਿਤ ਕਿੱਸੇ ਡਾ. ਗੁਰਦੇਵ ਸਿੰਘ ਨੂੰ ਪ੍ਰਾਪਤ ਹੋਏ ਹਨ। ਉਸ ਦੀ ਕਾਵਿ ਰਚਨਾ ਦੀ ਵੰਨਗੀ ਇਸ ਪ੍ਰਕਾਰ ਹੈ :

ਮੇਲਾ ਨਹੀਂ ਮੇਲੀ ਬਿਨਾ, ਮਜਨੂੰ ਨਾ ਲੇਲੀ ਬਿਨਾ,
ਬਾਗ ਨਾ ਚਮੇਲੀ ਬਿਨਾ, ਸੋਭਾ ਜਿਵੇਂ ਪਾਂਵਦਾ।
ਕੋਹਲੂ ਜਿਵੇਂ ਤੇਲੀ ਬਿਨਾ, ਸੌਂਦਾ ਜੈਸੇ ਖੇਲੀ ਬਿਨਾ,
ਕਤਨਾ ਸਹੇਲੀ ਬਿਨਾ, ਮੂਲ ਨਾ ਸੁਹਾਂਵਦਾ।
ਹਾਥੀ ਨਾ ਅੰਬਾਰੀ ਬਿਨਾ, ਘਰ ਹੈ ਨੀ ਨਾਰੀ ਬਿਨਾ,
ਹੌਸਲਾ ਨਾ ਘਾਰੀ ਬਿਨਾ, ਮੂਲ ਜੈਸੇ ਆਂਵਦਾ।
ਕਹੇ ਸਿੰਘ ਲਾਲ, ਚਾਨਣਾ ਨਾ ਬਾਲ ਬਿਨਾ,
ਜੈਸੇ ਟਕਸਾਲ ਬਿਨਾ, ਪੁਰਟ ਨਾ ਬੁਲਾਂਵਦਾ।

12/8/14

NO

# ਚੰਦ ਸਿੰਘ ਮਰਾੜ

ਮਰਾੜ (ਬਾਹੀਏ) ਨਿਵਾਸੀ ਚੰਦ ਸਿੰਘ ਦਾ ਜਨਮ, ਸ. ਬਚਨ ਸਿੰਘ ਦੇ ਘਰ ਸ੍ਰੀਮਤੀ ਪ੍ਰੇਮ ਕੌਰ ਦੀ ਕੁੱਖੋਂ **1896** ਈ. ਨੂੰ ਹੋਇਆ। ਚੰਦ ਸਿੰਘ ਨੇ ਪੰਜਾਹ-ਪਚਵੰਜਾ ਸਾਲ ਕਵੀਸ਼ਰੀ ਕੀਤੀ ਅਤੇ **1974** ਵਿੱਚ ਸੁਰਗਵਾਸ ਹੋ ਗਿਆ। ਉਸ ਦੀ ਲਗਪਗ ਸਾਰੀ ਰਚਨਾ ਹੀ ਅਣਛਪੀ ਹੈ, ਸਿਵਾਏ ਬਿਧੀਚੰਦ ਭਾਗ ਪਹਿਲਾ ਤੋਂ।

ਉਸ ਦੀਆਂ ਅਣਪ੍ਰਕਾਸ਼ਿਤ ਰਚਨਾਵਾਂ ਦੀ ਸੂਚੀ ਬੜੀ ਲੰਮੀ ਹੈ, ਜੋ ਇਹ ਹਨ:

**1.** ਰਾਮਣ ਗੰਗਾ ਵਾਲਾ, **2.** ਸੁੰਦਰੀ, **3.** ਲੋਭਣ ਸੱਸ ਰਾਮ ਕੌਰ, **4.** ਰਾਜਾ ਹਰੀ ਚੰਦ, **5.** ਜਾਨੀ ਚੋਰ, **6.** ਸੁੱਚਾ ਸਮਾਂਹ ਵਾਲਾ, **7.** ਸ਼ਾਹ ਬਹਿਰਾਮ, **8.** ਭਾਈ ਬਿਜਲਾ ਸਿੰਘ, **9.** ਮਿਰਜ਼ਾ ਸਾਹਿਬਾਂ, **10.** ਸ਼ਾਹਣੀ ਕੌਲਾਂ, **11.** ਚਾਰੇ ਸਾਹਿਬਜ਼ਾਦੇ, **12.** ਗੰਡਾ ਭੰਗਾ ਦੀਨੇ ਵਾਲੇ, **13.** ਦਹੂਦ, **14.** ਮਰਾੜ ਦੀ ਜੰਗ।

ਕਾਵਿ ਵੰਨਗੀ

## 'ਸਸਤੇ ਗੰਢਿਆਂ ਦਾ ਹਾਲ' ਵਿਚੋਂ :

ਛੀਮੇ ਸਾਲ 'ਚ ਜਿਨ੍ਹਾਂ ਨੇ ਗੰਢੇ ਬੀਜ ਲਏ।
ਧੇਲੀ ਨੂੰ ਮਣ ਵੇਚ ਕੇ ਕੱਢ ਲਕੀਰ ਗਏ।

ਹੋਵੇ ਜਿਸ ਦੇ ਘਰ ਬੀਮਾਰੀ, ਆਂਢ ਗੁਆਂਢ ਪਿੰਡਾਂ ਦੀ ਸਾਰੀ,
ਨਾਲੇ ਉਤੋਂ ਰੱਖਣ ਯਾਰੀ, ਵਿਚੋਂ ਪੱਟਣ ਪਾੜ ਜੀ।
ਗੰਢਿਆਂ ਨੇ ਪਾ 'ਤਾ, ਘਰ 'ਚ ਵਿਗਾੜ ਜੀ

ਮੁੰਡਾ ਬੁੜ੍ਹੇ ਨੂੰ ਕਹੇ ਸੁਣਾਕੇ, ਬਹਿ ਜਾ ਘਰ ਬਾਹਰਲੇ ਜਾ ਕੇ,
ਓਥੇ ਖਾ ਲੀਂ ਟੁੱਕ ਮੰਗਾ ਕੇ, ਪਤਾ ਦਿੰਦੇ ਚੋਰ ਨਾ।
ਸਾਡੇ ਕੋਈ ਸਿੱਟ ਜੇ ਗੁਆਂਢੀ ਹੋਰ ਨਾ।

ਕੈਂਹਦਾ ਬੁੜਾ ਤੂੰ ਸੁਣ ਲੈ ਮੈਥੋਂ, ਕੋਈ ਜਿੰਦਰਾ ਮਾਰ ਦੇ ਹੈਥੋਂ,
ਕੋ ਨੀ ਕਾਠ ਬੱਜੀ ਦਾ ਮੈਥੋਂ, ਖਸਮਾਂ ਨੂੰ ਖਾਣ ਦੇ।
ਸਿੱਟ ਜੂ ਜੇ ਗੰਢੇ ਤਾਂ ਬਈ ਸਿੱਟ ਜਾਣ ਦੇ।

ਮੁੰਡਾ ਜਦੋਂ ਬੋਲਿਆ ਕੱਬਾ, ਭਰਕੇ ਝੱਟ ਬੁੜ੍ਹੇ ਨੇ ਥੱਬਾ,
ਫਿਰ ਨਾ ਦੇਖਿਆ ਸੱਜਾ ਖੱਬਾ, ਸਿੱਟ ਲਿਆ ਢਾਹ ਜੀ।
ਹਿੱਕ ਵਿਚ ਦੇ ਤੇ ਗੋਡੇ, ਮੁੰਡਾ ਮਾਰੇ ਧਾਹ ਜੀ।

ਸੀ ਗਾ ਹੱਡ ਬੁੜ੍ਹੇ ਦਾ ਕਰੜਾ, ਭੰਨ 'ਤਾ ਜੁਆਨੀ ਵਾਲਾ ਨਰੜਾ,
ਫੇਰ ਕੀ ਬੋਲਿਆ ਮੂੰਹੋਂ ਬਰੜਾ, ਝਾੜ 'ਤੀ ਮੁਤਾੜ ਜੀ।
ਗੰਦਿਆਂ ਨੇ ਪਾ 'ਤਾ ਘਰ 'ਚ ਵਿਗਾੜ ਜੀ।

ਲੜਦੇ ਜਦੋਂ ਦੇਖ ਲੇ ਦੋਏ, 'ਕੱਠੇ ਆਣ ਗੁਆਂਢੀ ਹੋਏ,
ਪਾ 'ਤੇ ਬੇਹੜੇ ਦੇ ਵਿਚ ਟੋਏ, ਅਗੇ ਬੰਨ੍ਹ ਛੱਡਿਆ।
ਆਣ ਕੇ ਮੁੰਡੇ ਨੂੰ ਬੁੜ੍ਹੇ ਦੇ ਹੇਠੋਂ ਕੱਢਿਆ।

## 'ਭਾਨੀਮਾਰ ਦੀ ਕਰਤੂਤ' ਚੋਂ :

ਖੋਲ੍ਹੇ ਮੀਰ ਦਿਲਾਂ ਦੀ ਘੁੰਡੀ, ਚੱਲਦੀ ਬਹੁਤ ਏਹਨਾਂ ਦੀ ਹੁੰਡੀ,
ਬੱਕਰੀ ਬੇਚ ਲਈ ਗਾਂ ਖੁੰਢੀ, ਉਹਦੀ ਚਾਹ ਥਿਆਊਗੀ।
ਕਰ ਜਾ ਸਾਕ ਬੇਸ਼ੱਕ ਦੀ, ਬੀਬੀ ਤੇਰਾ ਜੱਸ ਗਾਊਗੀ।

ਪੁੱਛ ਪਟਵਾਰੀ ਕੋਲੋਂ ਜਾਈਂ, ਧਰਤੀ ਛੇ ਬਿਘਿਓਂ ਵੱਧ ਨਾਹੀਂ,
ਜੰਮੇ ਦੱਭ, ਸਰੱਕੜਾ, ਕਾਹੀ, ਕਿਰਲੀਆਂ ਦੀ ਖਾਧੀ ਐ।
ਕੀ ਪੁੱਛਦਾ ਤੂੰ ਰਾਜਾ ਜੀ, ਓਹਨਾਂ ਦਾ ਗੁਜਾਰਾ ਆਦੀ ਐ।

ਟੁੱਟੇ ਮੰਜੀਆਂ ਦੇ ਸੰਘੇ, ਪਾਟੇ ਜੁੱਲੜ ਕੀਲਿਆਂ ਟੰਗੇ,
ਧਿਆਣੀ ਕੰਮ ਲੱਗੂ ਗੀ ਚੰਗੇ, ਟਾਕੀਆਂ ਬੈਠੀ ਲਾਊਗੀ।
ਕਰ ਜਾ ਸਾਕ ਬੇਸ਼ੱਕ ਦੀ, ਬੀਬੀ ਤੇਰਾ ਜੱਸ ਗਾਊਗੀ।

ਘਰ ਵਿਚ ਛੰਨਾਂ ਨਾ ਕੋਈ ਥਾਲੀ, ਆਟਾ ਗੁੰਨਦੇ ਵਿਚ ਕੁਠਾਲੀ,
ਪੈਂਦੇ ਹੇਠਾਂ ਸਿੱਟ ਪਰਾਲੀ, ਮੰਜਿਆਂ ਦੀ ਮਨਾਦੀ ਐ।
ਕੀ ਪੁੱਛਦਾ ਤੂੰ ਰਾਜਾ ਜੀ, ਓਹਨਾਂ ਦਾ ਗੁਜਾਰਾ ਆਦੀ ਐ।

ਮੁੰਡਾ ਕਹੇ ਕੋਠਿਆਂ ਉਤੇ, ਰੱਖੇ ਕੁੱਕੜ, ਕਬੂਤਰ, ਕੁੱਤੇ,
ਦਾਣੇ ਲਿਆਉਣ ਮਾਰ ਕੇ ਬੁੱਤੇ, ਧਿਆਣੀ ਪੂੜੇ ਖਾਊਗੀ।
ਕਰ ਜਾ ਸਾਕ ਬੇਸ਼ੱਕ ਦੀ, ਬੀਬੀ ਤੇਰਾ ਜੱਸ ਗਾਊਗੀ।

## ਅਮਲੀਆਂ ਦੇ ਕੜਾਕੇ' ਚੋਂ :

### ਅਫੀਮੀ ਦਾ ਹਾਲ :

ਕਰਿਓ ਨਾ ਗੁੱਸਾ ਜਿਹੜਾ ਸੁਣੇ ਅੱਗੇ ਜੀ, ਮਾੜੇ ਭਾਗਾਂ ਵਾਲਾ 'ਫੀਮ ਖਾਣ ਲੱਗੇ ਜੀ।
ਖਾਕ 'ਚ ਰੁਲਾਂਦੇ ਬੱਧੇ ਘਰ ਬਾਰ ਨੂੰ, ਚਰ ਜੇ ਫਿਕਰ ਅਮਲੀ ਦੀ ਨਾਰ ਨੂੰ।

'ਫੀਮ ਖਾਣ ਜਿਹੜਾ ਲੱਗ ਜੇ ਕਮਾਰਾ ਜੀ, ਸ਼ਾਦੀ ਨਾ ਕਰਾਵੇ ਉਹ ਕਦੇ ਨਕਾਰਾ ਜੀ।
ਚਿੱਤ ਵਿਚ ਦੇਖੇ ਕਰਕੇ ਵਿਚਾਰ ਨੂੰ, ਚਰ ਜੇ ਫਿਕਰ ਅਮਲੀ ਦੀ ਨਾਰ ਨੂੰ।

ਜਿਨ੍ਹਾਂ ਦੇ ਸੰਜੋਗ ਮਾਚੇਤੋੜਾਂ ਨਾਲ ਜੀ, ਅੱਖਾਂ ਨਾਲ ਦੇਖੋ ਉਹਨਾਂ ਦਾ ਹਵਾਲ ਜੀ।
ਛੰਦ ਅਸੀਂ ਜੋੜੇ ਦੇਖ ਕੇ ਹਜ਼ਾਰ ਨੂੰ, ਚਰ ਜੇ ਫਿਕਰ ਅਮਲੀ ਦੀ ਨਾਰ ਨੂੰ।

ਜਿਸ ਵੇਲੇ ਬਾਪ ਅਮਲੀ ਦਾ ਮਰ ਜੇ, ਘਰ ਤੇ ਜ਼ਮੀਨ ਬੈ ਦਿਨਾਂ 'ਚ ਕਰ ਜੇ।
ਸੌਦਾ ਕੋਈ ਹੱਟੋਂ ਦੇਵੇ ਨਾ ਉਧਾਰ ਨੂੰ, ਚਰ ਜੇ ਫਿਕਰ ਅਮਲੀ ਦੀ ਨਾਰ ਨੂੰ।

ਥਾਲੀ ਦੇ ਪਰਾਤ ਨਾ ਚੁਲ੍ਹੇ 'ਤੇ ਰਹੇ ਜੀ, ਪੈ ਜੇ ਟੰਬਾ ਲੈ ਕੇ ਜੇ ਜ਼ਰਾ ਕੁ ਕਹੇ ਜੀ।
ਬੈਠ ਜੇ ਵਿਚਾਰੀ ਸਗੋਂ ਖਾ ਕੇ ਮਾਰ ਨੂੰ, ਚਰ ਜੇ ਫਿਕਰ ਅਮਲੀ ਦੀ ਨਾਰ ਨੂੰ।

ਫੂਕ ਕੇ ਜ਼ਮੀਨ ਦੁਖੀ ਹੋ ਜੇ ਭਾਰਾ ਜੀ, ਬੱਝ ਜੇ ਮਗਰ ਨਿਆਣਿਆਂ ਦਾ ਲਾਰਾ ਜੀ।
ਪਾਲਦੀ ਬਗਾਨੀ ਕਰਕੇ ਤੇ ਕਾਰ ਨੂੰ, ਚਰ ਜੇ ਫਿਕਰ ਅਮਲੀ ਦੀ ਨਾਰ ਨੂੰ।

ਤੌੜੇ ਵਿਚ ਦੇਵੇ ਨਾ ਰਹਿਣ ਦਾਣੇ ਜੀ, ਬਿਲੂੰ ਬਿਲੂੰ ਕਰਦੇ ਫਿਰਨ ਨਿਆਣੇ ਜੀ।
ਲੈਂਦਾ ਨਹੀਂ ਭੜੂਆ ਕਿਸੇ ਦੀ ਸਾਰ ਨੂੰ, ਚਰ ਜੇ ਫਿਕਰ ਅਮਲੀ ਦੀ ਨਾਰ ਨੂੰ।

ਸੁੱਕ ਜਾਣ ਰਗਾਂ, ਅੱਖੋਂ ਗਿੱਡ ਲਹੇ ਨਾ, ਚੰਦਾ ਸਿੰਘਾ ਕੰਨ ਬੱਕਰੀ ਦਾ ਰਹੇ ਨਾ।
ਤਰਸੇ ਵਿਚਾਰੀ ਬੈਠੀ ਬੱਗੀ ਧਾਰ ਨੂੰ, ਚਰ ਜੇ ਫਿਕਰ ਅਮਲੀ ਦੀ ਨਾਰ ਨੂੰ।

# ਸੰਤ ਕਵੀ ਧਿਆਨ ਸਿੰਘ

**ਸੰਤ ਕਵੀ ਧਿਆਨ ਸਿੰਘ ਜੀ ਅਪਰੈਲ 1856 ਈ. ਮੁਤਾਬਕ 1913 ਬਿ. ਨੂੰ ਪਿੰਡ ਭੂੰਦੜ (ਨਜ਼ਦੀਕ ਰਾਮਪੁਰਾ ਫੂਲ) ਵਿੱਚ ਜਨਮੇ। ਇਨ੍ਹਾਂ ਦੇ ਪਿਤਾ ਜੀ ਸ. ਬਿਸ਼ਨ ਸਿੰਘ ਚੁਹਾਨ ਤੇ ਵਿਦਿਆ-ਗੁਰੂ ਭਾਈ ਦਿਆਲ ਸਿੰਘ ਜੀ ਸਨ। ਸੰਤ ਧਿਆਨ ਸਿੰਘ ਜੀ ਨੂੰ ਆਪਣੇ ਪਿਤਾ ਵਿਦਿਆ-ਗੁਰੂ ਤੇ ਜਨਮ-ਸਥਾਨ, ਪਿੰਡ ਭੂੰਦੜ ਪ੍ਰਤੀ ਅਤਿਅੰਤ ਸ਼ਰਧਾ ਹੈ।**

ਉਹ ਜਨਮ-ਨਗਰੀ ਨੂੰ ਵਿਸ਼ਨ-ਪੁਰੀ ਤੇ ਇੰਦਰ-ਪੁਰੀ ਤੁੱਲ ਸਮਝਦੇ ਸਨ :

'ਭੂੰਦੜ ਪੁਰੀ ਜਹਾਨ ਦਾ ਫੁੱਲ ਜਾਣੋ ...
... ਧਰਮ-ਧਰਤ ਦੇ ਵਿੱਚ ਰਹਾਵੰਦਾ ਮੈਂ।'

ਕਵੀ ਜੀ ਨੇ ਪਹਿਲੀ ਉਮਰ ਵਿੱਚ ਭਾਈ ਦਿਆਲ ਸਿੰਘ ਜੀ ਦੇ ਬੁੰਗੇ ਤੋਂ ਗੁਰਮੁਖੀ ਅੱਖਰ ਸਿੱਖੇ ਤੇ 'ਹੋਰ ਇਲਮ' ਵੀ ਪੜ੍ਹੇ। ਇਸ ਦੇ ਨਾਲ ਹੀ ਪਿੰਗਲ ਜਾਂ ਕਾਵਿ-ਸ਼ਾਸਤਰ ਦਾ ਰਹੱਸ ਵੀ ਇਸੇ ਮਹਾਂ ਪੁਰਖ ਤੋਂ ਪ੍ਰਾਪਤ ਕੀਤਾ ਤੇ ਇਉਂ ਕਾਵਿ ਦੀ ਚੇਟਕ ਲੱਗੀ :

ਗੁਰੂ ਲੋਕ-ਪ੍ਰਲੋਕ ਹਰਿ ਦਿਆਲ ਮੇਰਾ, ਕੁੰਜੀ ਸ਼ਾਇਰਿ ਸੰਦੂਕ ਦੀ ਪਾਵੰਦਾ ਮੈਂ।
ਪਹਿਲੀ ਉਮਰ ਦੇ ਵਿੱਚ ਪੜ੍ਹ ਗੁਰਮੁਖੀ ਨੂੰ, ਇਲਮ ਹੋਰ ਵੀ ਕਈ ਜਗਾਵੰਦਾ ਮੈਂ।

ਉਨ੍ਹਾਂ ਤੋਂ ਸਿੱਖਿਆ-ਦੀਖਿਆ ਲੈ ਕੇ ਬੜੇ ਭਾਗਸ਼ਾਲੀ ਲੋਕ ਵਿਦਵਾਨ, ਗੁਣੀ-ਗਿਆਨੀ ਤੇ ਕਵੀਸ਼ਰ ਪਦ ਨੂੰ ਪ੍ਰਾਪਤ ਹੋਏ, ਜਿਨ੍ਹਾਂ ਵਿਚੋਂ ਕਾਵਿ-ਸ਼ਿਰੋਮਣੀ ਗੰਗਾ ਸਿੰਘ ਕਵੀਸ਼ਰ ਹੋਇਆ ਹੈ ਅਤੇ ਪੰਡਤ ਬ੍ਰਹਮਾਨੰਦ, ਭਾਈ ਅਰਜਣ ਸਿੰਘ ਆਦਿ ਅਨੇਕਾਂ ਉਨ੍ਹਾਂ ਦੁਆਰਾ ਵਿਦਿਆ ਤੇ ਕਾਵਿ ਵਿੱਚ ਪਾਰੰਗਤ ਹੋਏ।

ਕੋਈ ਗੁਰੂ-ਦੱਖਣਾ ਜਾਂ ਫ਼ੀਸ ਆਦਿ ਦਾ ਬੰਧਾਨ ਨਹੀਂ ਸੀ, ਉਹ ਤਾਂ ਵਿਦਿਆ-ਰਤਨ ਸਭ ਲਈ ਮੁਫ਼ਤ ਲੁਟਾ ਰਹੇ ਸਨ :

ਇਕ ਸ਼ਾਇਰੀ ਦੀ ਖੋਲ੍ਹ ਦੁਕਾਨ ਬੈਠਾ, ਗੁਰੂ ਰਾਮ ਨੂੰ, ਨੀਤ ਅਲਾਵੰਦਾ ਮੈਂ।
ਚੇਲੇ ਆਵੰਦੇ ਕਈ ਖ਼ਰੀਦਣੇ ਨੂੰ, ਤੁੱਛ ਭੰਗ ਦੇ ਵੱਟੇ ਉਡਾਵੰਦਾ ਮੈਂ।
ਬਿੱਪ ਬਾਣੀਏ ਜੱਟ ਪੰਡਤਾਨ ਹੋਏ, ਕੁੱਲ ਜਾਤ ਨੂੰ ਇਲਮ ਲੁਟਾਵੰਦਾ ਮੈਂ।

ਉਨ੍ਹਾਂ ਦੀਆਂ ਰਚਨਾਵਾਂ ਉਨ੍ਹਾਂ ਦੀ ਉਮਰ ਦੇ ਉਤਰਾਅ-ਚੜ੍ਹਾਅ ਮੁਤਾਬਕ ਹੀ ਹਨ, ਪਹਿਲੀ ਉਮਰ ਵਿੱਚ ਜਦ ਉਹ ਜੰਨਾਂ-ਮਾਨਾਂ ਦੇ ਸ਼ੌਕੀਨ ਸਨ, ਉਦੋਂ ਉਨ੍ਹਾਂ ਦੋ ਜੰਨਾਂ ਲਿਖੀਆਂ ਇਕ ਮਰਦਾਵੀਂ ਤੇ ਦੂਜੀ ਜ਼ਨਾਨੀ ਪੱਤਲ। ਇਕ ਵਿੱਚ ਜੰਨ ਬੰਨ੍ਹਣ ਦਾ ਜ਼ਿਕਰ ਹੈ ਤੇ ਦੂਜੀ ਵਿਚ ਜੰਨ ਛੁਡਾਉਣ ਦਾ।

ਇਸ ਤੋਂ ਅਗਲੀ ਰਚਨਾ "ਬਾਰਾਮਾਹ" ਵਿੱਚ ਗੁਰੂ ਸਾਹਿਬਾਨ ਦੀ ਜੀਵਨੀ ਸੰਬੰਧੀ ਧਾਰਮਕ-ਸ਼ਰਧਾ ਦਰਸਾਈ ਹੈ, ਫਿਰ ਜਿਵੇਂ ਜਿਵੇਂ ਉਮਰ ਦਾ ਤਜਰਬਾ ਤੇ ਗਿਆਨ-ਪੱਧਰ ਵਿਕ੍ਰਸਤ ਹੁੰਦਾ ਗਿਆ ਉਹ ਤਾਰੀਖੀ ਮੁਆਮਲਿਆਂ ਜਿਵੇਂ "ਤਾਰੀਖ ਪਿੰਡ ਬੂੰਦੜ", "ਦਿੱਲੀ ਦਰਬਾਰ" ਜਿਹੀਆਂ ਰਚਨਾਵਾਂ ਵੱਲ ਰੁਚਿਤ ਹੋਏ। ਇਸ ਉਪਰੰਤ ਉਹ ਦਾਰਸ਼ਨਿਕ ਵਿਸ਼ਿਆਂ ਵਿੱਚ ਦਿਲਚਸਪੀ ਲੈਣ ਲਗੇ ਜਿਵੇਂ "ਕਿੱਸਾ ਭਾਵੀ ਦਾ", "ਬਿਬੇਕ" ਜਿਹੇ ਗ੍ਰੰਥਾਂ ਤੋਂ ਸਪੱਸ਼ਟ ਹੈ।

ਅਗਲੀਆਂ ਰਚਨਾਵਾਂ ਵਿੱਚ ਰੁਮਾਂਟਕ-ਦਾਰਸ਼ਨਕ ਤੱਤਾਂ ਦੀ ਚਾਸ਼ਨੀ ਸਮੋ ਕੇ ਆਮ ਲੋਕਾਂ ਦੀ ਪੱਧਰ ਤੇ ਆਪਣੇ ਅਨੁਭਵਾਂ ਨੂੰ ਬੜੀ ਸਰਲਤਾ ਨਾਲ ਅੰਕਤ ਕੀਤਾ ਹੈ, ਇਹ ਰਚਨਾਵਾਂ ਹਨ "ਮਾਧਵ ਨਲ ਕਾਮ ਕੰਦਲਾ", "ਪ੍ਰਹਿਲਾਦ ਭਗਤ", "ਕੌਲਾਂ (ਹਰਿ ਗੋਬਿੰਦ)" ਤੇ "ਕੀਮਾ ਮਲਕੀ"।

ਇਨ੍ਹਾਂ ਅੰਤਮ ਰਚਨਾਵਾਂ ਬ਼ਾਅਦ ਉਨ੍ਹਾਂ ਕਾਵਿ-ਰਚਨਾ ਦਾ ਕਾਰਜ ਸਮਾਪਤ ਕਰ ਕੇ ਕੇਵਲ ਭਜਨ-ਬੰਦਗੀ ਲਈ ਹੀ ਸਾਰਾ ਸਮਾਂ ਅਰਪਣ ਕਰ ਦਿੱਤਾ, ਜਿਸ ਸੰਬੰਧ ਵਿੱਚ ਉਹ ਖ਼ੁਦ ਲਿਖਦੇ ਹਨ :

ਹੁਣ ਮੈਂ ਸ਼ਾਇਰੀ ਦੀ ਬੰਦ ਦੁਕਾਨ ਕੀਤੀ, ਗੰਗਾਂ ਸਿੰਘ ਨੂੰ ਕੁੰਜੀ ਫੜਾਵੰਦਾ ਮੈਂ।
ਹੋਰ ਛੱਡ 'ਤਾ ਸਭ ਦੁਕਾਨ ਕਿੱਤਾ, ਇਕ ਨਾਮ ਦਾ ਸੰਖ ਵਜਾਵੰਦਾ ਮੈਂ।

ਇਸ ਤੋਂ ਸਪੱਸ਼ਟ ਹੈ ਕਿ ਉਹ ਸਮੇਂ ਸਿਰ ਕਿਸੇ ਬੰਧਨ ਨੂੰ ਤਿਆਗਣ ਜਾਣਦੇ ਸਨ, ਤਿਆਗੀ-ਬਿਰਤੀ ਉਨ੍ਹਾਂ ਦੀ ਰਚਨਾ ਵਿਚ ਥਾਂ ਥਾਂ ਟਪਕਦੀ ਹੈ। ਅਜਿਹੇ ਤਿਆਗੀਆਂ ਪਿੱਛੇ ਹੀ ਰਿੱਧੀਆਂ-ਸਿੱਧੀਆਂ ਨੱਸੀਆਂ ਆਉਂਦੀਆਂ ਹਨ, ਜਿਨ੍ਹਾਂ ਬਾਰੇ ਬਹੁਤੇ ਸੰਤ-ਪੁਰਸ਼ਾਂ ਦੇ ਜੀਵਨ ਵਿੱਚ ਜ਼ਿਕਰ ਮਿਲਦਾ ਹੈ, ਸੰਤ ਧਿਆਨ ਸਿੰਘ ਜੀ ਵੀ ਇਸ ਤਰ੍ਹਾਂ ਦੀ ਸਿੱਧੀ ਪ੍ਰਾਪਤ ਕਰ ਚੁੱਕੇ ਸਨ, ਉਨ੍ਹਾਂ ਨੂੰ ਅਲੌਕਿਕ ਸ਼ਕਤੀਆਂ ਤਕ ਪਹੁੰਚ ਸੀ।

ਸਰੀਰ ਛੱਡਣ ਤੋਂ ਮਹੀਨਾ ਵੀਹ ਦਿਨ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ, "ਚੰਡੀ ਦੀ ਵਾਰ" ਨੂੰ ਕੰਠ ਕਰਨ ਲੱਗ ਪਏ। ਇਸ ਦੌਰਾਨ ਕੰਠ ਕੀਤੀ ਬਾਣੀ ਦੀਆਂ ਇਕ ਦੋ ਪਉੜੀਆਂ ਭਾਈ ਗੰਗਾ ਸਿੰਘ ਨੂੰ ਸੁਣਾਂਦੇ ਹੁੰਦੇ ਸਨ ਅਤੇ ਦੋ ਚਾਰ ਵਾਰੀ ਇਹ ਵੀ ਕਿਹਾ ਕਿ ਜਦ ਇਹ ਸਾਰੀ ਬਾਣੀ ਕੰਠ ਹੋ ਗਈ ਉਦੋਂ ਹੀ ਸਰੀਰ ਸਾਂਤ ਹੋ ਜਾਵੇਗਾ। ਸਾਰੀ ਦੀ ਸਾਰੀ ਵਾਰ ਭਾਈ ਗੰਗਾ ਸਿੰਘ ਜੀ ਨੂੰ ਉਨ੍ਹਾਂ ਦੀ ਬਾਹਰਲੀ ਬਾੜੀ ਵਿੱਚ ਬੈਠ ਕੇ ਸੁਣਾਈ ਅਤੇ ਤੁਰਨ ਲੱਗਿਆਂ ਕਿਹਾ, "ਗੰਗਾ ਸਿੰਘ ਅੱਜ ਅਖੀਰਲੀ ਫਤਹਿ" ਇਉਂ ਕਹਿ ਕੇ ਦਿਨ ਢਲੇ ਬੁੰਗੇ ਨੂੰ ਤੁਰ ਆਏ। ਆਉਂਦਿਆਂ ਹੀ ਆਪਣੇ ਹਰਦਮ ਦੇ ਸਾਥੀ ਪੂਰੂ ਸਿੰਘ ਮਿਸਤਰੀ ਸਿੱਖ ਨੂੰ ਕਿਹਾ, "ਪੂਰੂ ਕੁਝ ਚਿੱਤ ਢਿੱਲਾ ਢਿੱਲਾ ਜਿਹਾ ਹੈ।" ਇਕ ਵਾਰੀ ਸ਼ੋਚ ਪਾਣੀ ਗਏ, ਕੁਰਲੀ ਕੀਤੀ ਹੱਥ ਮੂੰਹ ਸਾਫ਼ ਕਰ ਕੇ ਆਪਣੇ ਆਸਨ ਉਤੇ ਬੈਠ ਕੇ ਮਗਰ ਢਾਸਣਾ ਲਵਾਇਆ ਅਤੇ ਸਿਮਰਨ ਵਿੱਚ ਲੱਗ ਗਏ। ਸਮਾਧੀ ਵਿੱਚ

ਜਾਣ ਤੋਂ ਪਹਿਲਾਂ ਕਿਹਾ, "ਜੇ ਕਿਸੇ ਨੇ ਕੋਈ ਗੱਲ ਕਰਨੀ ਹੈ ਤਾਂ ਕਰ ਲਵੋ ਫੇਰ ਨਾ ਬੁਲਾਇਓ।" ਇੰਵ ਕਹਿ ਕੁਝ ਭਗਤਾਂ ਨਾਲ ਥੋੜ੍ਹੀ ਬਹੁਤ ਗੱਲ ਕਰਕੇ ਸਮਾਧੀ ਲਾ ਕੇ ਬੈਠ ਗਏ। ਅਤੇ ਉਸੇ ਅੱਧੀ ਰਾਤ ਨੂੰ ਪੂਰੇ ਹੋ ਗਏ ਤੇ ਪੂਰੇ ਵਿੱਚ ਪਰਵੇਸ਼ ਕਰ ਗਏ। ਸੋਢੀ ਪਾਤਸ਼ਾਹ ਨੇ ਵਾਰ ਦੇ ਅੰਤ ਵਿੱਚ ਜਿਵੇਂ ਫ਼ੁਰਮਾਇਆ ਹੈ ਉਹ ਮਹਾਂਵਾਕ ਸੰਤ ਜੀ ਦਾ ਵਿਸ਼ਵਾਸ ਸੀ :

"ਦੁਰਗਾ ਪਾਠ ਬਣਾਇਆ, ਸੱਭੇ ਪਉੜੀਆਂ।
ਜਿਨ ਇਹ ਗਾਇਆ, ਫਿਰ ਜੌਨ ਨ ਆਇਆ।"

ਇੰਵ ਆਪਣੀ ਕੀਤੀ ਭਵਿੱਖ-ਬਾਣੀ ਅਨੁਸਾਰ ਕੱਤਕ 2002, ਬਿ. ਮੁਤਾਬਕ 1945 ਈ. ਨੂੰ ਇਸ ਸੰਸਾਰ ਤੇ ਸਰੀਰ ਨੂੰ ਸਦਾ ਲਈ ਤਿਆਗ ਗਏ। ਅਜਿਹੇ ਅਨਿੰਨ ਸੰਤ ਦੀ ਆਤਮਾ ਆਵਾਗਮਨ ਵਿੱਚ ਨਹੀਂ ਰਹਿੰਦੀ, ਉਨ੍ਹਾਂ ਦਾ ਜੀਵਨ ਨਿੱਤ ਤੇ ਅਮਰ ਹੋ ਜਾਂਦਾ ਹੈ।

# ਗੰਗਾ ਸਿੰਘ

ਗੰਗਾ ਸਿੰਘ ਮਾਲਵੇ ਵਿੱਚ ਅਖਾੜੇ ਲਾ ਕੇ ਕਵੀਸ਼ਰੀ ਕਰਨ ਵਾਲੇ ਪਹਿਲੇ ਕਿੱਸਾਕਾਰ-ਕਵੀਸ਼ਰਾਂ ਵਿੱਚੋਂ ਹੋਇਆ ਹੈ। ਉਸ ਦਾ ਜਨਮ 1875 ਈਸਵੀ ਵਿੱਚ ਪਿੰਡ ਭੂੰਦੜ, ਜ਼ਿਲ੍ਹਾ ਬਠਿੰਡਾ, ਵਿਖੇ ਸ. ਸੋਭਾ ਸਿੰਘ ਦੇ ਘਰ ਸ੍ਰੀਮਤੀ ਇੰਦ ਕੌਰ ਦੇ ਪੇਟੋਂ ਹੋਇਆ। ਉਸ ਨੇ ਆਪਣੇ ਪਿੰਡ ਦੇ ਗੁਰਦੁਆਰੇ ਵਿਚੋਂ ਹੀ ਸੰਤ ਧਿਆਨ ਸਿੰਘ ਪਾਸੋਂ ਸਿੱਖਿਆ ਪ੍ਰਾਪਤ ਕੀਤੀ। ਸੰਤ ਧਿਆਨ ਸਿੰਘ ਪਾਸੋਂ ਹੀ ਉਸ ਨੂੰ ਕਾਵਿ-ਚੇਟਕ ਲੱਗੀ ਅਤੇ ਉਸ ਪਾਸੋਂ ਹੀ ਉਸ ਨੇ ਪਿੰਗਲ ਗਿਆਨ ਪ੍ਰਾਪਤ ਕੀਤਾ।

ਗੰਗਾ ਸਿੰਘ ਕਈ ਦਹਾਕੇ ਕਵੀਸ਼ਰੀ ਕਰਦਾ ਰਿਹਾ। ਉਸ ਦਾ ਦੇਹਾਂਤ 1958 ਈਸਵੀ ਵਿੱਚ ਆਪਣੇ ਪਿੰਡ ਵਿਖੇ ਹੀ ਹੋਇਆ।

ਬਠਿੰਡੇ ਦੇ ਇਕ ਹੋਰ ਕਵੀ ਨਗੀਨੇ ਦਾ ਜ਼ਿਕਰ ਕਰਨਾ ਵੀ ਕੁਥਾਂ ਨਹੀਂ ਹੋਵੇਗਾ, ਜਿਸਨੇ ਇਕ ਵਿਸ਼ੇਸ਼ ਚੈਲਿੰਜ ਕੀਤਾ। ਗੱਲ ਇਉਂ ਹੋਈ ਕਿ ਇਕ ਵਾਰੀ 1930 ਵਿਚ ਮਹਾਰਾਜਾ ਬਠਿੰਡੇ ਦੇ ਕਿਲ੍ਹੇ ਵਿਚ ਠਹਿਰਿਆ ਉਨ੍ਹਾਂ ਨੰਬਰਦਾਰ ਬਠਿੰਡਾ ਰਾਹੀਂ ਨਗੀਨੇ ਨੂੰ ਪਹਿਲੀ ਵਾਰ ਗਾਉਣ ਲਈ ਬੁਲਾਇਆ। ਨਗੀਨੇ ਸੱਦਾ ਸੁਣਦਿਆਂ ਕਿਹਾ, "ਕੀ ਮਹਾਰਾਜਾ ਗੌਣ ਸੁਣਨ ਜਾਣਦਾ ਹੈ ? ਜੇ ਜਾਣਦਾ ਹੈ ਤਾਂ ਮਹਾਰਾਜਾ ਸਾਹਿਬ ਨੂੰ ਕਹੀਂ ਕਿ ਦੋ ਗੱਡੇ ਰੇਤ ਦੇ ਵਿਛਾ ਦੇਣ, ਮੈਂ ਓਥੇ ਹੀਰ ਦੀਆਂ ਪੈੜਾਂ ਹੋਈਆਂ ਵਿਖਾ ਦਿਆਂਗਾ।" ਆਪਣੇ ਗਉਣ ਦੀ ਤਾਕਤ ਨਾਲ ਹੀਰ ਨੂੰ ਹਾਜ਼ਿਰ ਕਰ ਲੈਣ ਦਾ ਦਾਅਵਾ ਕੋਈ ਸਾਧਾਰਨ ਗੱਲ ਨਹੀਂ ਹੈ।

ਕਾਵਿ-ਰਚਨਾ :

ਗੰਗਾ ਸਿੰਘ ਨੇ ਚੋਖੀ ਕਾਵਿ-ਰਚਨਾ ਕੀਤੀ ਹੈ। ਸਿੱਖ-ਇਤਿਹਾਸ ਨਾਲ ਸੰਬੰਧਤ ਅਨੇਕਾਂ ਪ੍ਰਸੰਗਾਂ ਨੂੰ ਕਾਵਿ-ਰੂਪ ਦੇਣ ਤੋਂ ਬਿਨਾਂ ਉਸ ਨੇ ਹੀਰ, ਦੁੱਲਾ ਭੱਟੀ, ਦਹੂਦ, ਕੌਲਾਂ, ਨਰਸੀ ਭਗਤ, ਸੁੱਚਾ ਸਿੰਘ ਸੂਰਮਾ, ਰਾਮ ਸਿੰਘ ਡੋਹਕ ਵਾਲਾ ਆਦਿ ਬਾਰੇ ਕਿੱਸਾ-ਰਚਨਾ ਕੀਤੀ। ਉਸ ਦੀ ਸਮੁੱਚੀ ਕਾਵਿ-ਰਚਨਾ ਵਿਚੋਂ ਕੇਵਲ 'ਸ਼ਾਮੋ ਨਾਰ' ਹੀ ਪ੍ਰਕਾਸ਼ਿਤ ਰੂਪ ਵਿੱਚ ਉਪਲਬਧ ਹੈ।

ਕਾਵਿ-ਵੰਨਗੀ

## 'ਸ਼ਾਮੋਂ ਨਾਰ' ਵਿਚੋਂ :

ਜਵਾਹਰ ਸਿੰਘ ਆਖਦਾ ਹੈ ਬੱਘੀ ਵਾਲਿਆ।
ਸਾਨੂੰ ਸੈਰ ਤੂੰ ਬਜਾਰ ਦਾ ਕਰਾ ਲਿਆ।

ਤੇਰਾ ਤਾਂ ਮਸੂਲ ਪਹਿਲਾਂ ਦਿਤਾ ਤਾਰ ਜੀ।
ਬੱਘੀ ਉਤੇ ਚੜ੍ਹੀ ਜਾਵੇ ਸ਼ਾਮੋ ਨਾਰ ਜੀ।

ਲੰਘ ਦਰਵਾਜ਼ਾ ਹੌਲੀ ਹੌਲੀ ਤੋਰਨੀ।
ਦਰਸ਼ਨ ਲੈਂਦੀ ਜਾਊ ਮੇਰੀ ਸ਼ਾਮੋ ਮੋਰਨੀ।
ਆ ਕੇ ਵੜੇ ਅੰਮ੍ਰਿਤਸਰ ਦੇ ਬਜਾਰ ਜੀ।
ਬੱਘੀ ਉਤੇ ਚੜ੍ਹੀ ਜਾਵੇ ਸ਼ਾਮੋ ਨਾਰ ਜੀ।

ਤਪਨ ਤੰਦੂਰ ਕਿਤੇ ਵਿਕੇ ਸਬਜੀ।
ਮਲਕਾਂ ਦੀ ਮੂਰਤੀ ਜੋ ਦੇਖੀ ਅੱਬ ਜੀ।
ਕਿਤੇ ਤਾਂ ਬਸੰਤੀ ਦੇ ਲੱਗੇ ਬਜਾਰ ਜੀ।
ਬੱਘੀ ਉਤੇ ਚੜ੍ਹੀ ਜਾਵੇ ਸ਼ਾਮੋ ਨਾਰ ਜੀ।

ਕਿਤੇ ਹਲਵਾਈਆਂ ਦੇ ਮਠਿਆਈ ਪੱਕਦੀ।
ਲੈ ਕੇ ਭਾਂਤ ਭਾਂਤ ਦੀ ਸ਼ਾਮੋ ਛਕਦੀ।
ਕਿਤੇ ਚਾਹ ਗਰਮ ਪੀਣ ਦੁੱਧ ਠਾਰ ਜੀ।
ਬੱਘੀ ਉਤੇ ਚੜ੍ਹੀ ਜਾਵੇ ਸ਼ਾਮੋ ਨਾਰ ਜੀ।

ਕਿਤੇ ਪੰਨੇ ਪੋਥੀਆਂ ਦੀ ਹੈ ਦੁਕਾਨ ਜੀ।
ਕਿਤੇ ਤਾਂ ਬਜਾਜੀ ਦੇ ਵਿਕਨ ਥਾਨ ਜੀ।
ਕਿਤੇ ਸੋਨਾ ਚਾਂਦੀ ਘੜੇ ਸੁਨਿਆਰ ਜੀ।
ਬੱਘੀ ਉਤੇ ਚੜ੍ਹੀ ਜਾਵੇ ਸ਼ਾਮੋ ਨਾਰ ਜੀ।

ਚੱਲਣ ਮਸ਼ੀਨਾਂ ਤੇ ਵਿਕਣ ਡੋਰੀਆਂ।
ਬਾਈਸਿਕਲਾਂ 'ਤੇ ਫਿਰਨ ਗੋਰੀਆਂ।
ਮੂਰਛਾਗਤ ਹੋਈ ਸ਼ਾਮੋ ਕੇ ਨਿਹਾਰ ਜੀ।
ਬੱਘੀ ਉਤੇ ਚੜ੍ਹੀ ਜਾਵੇ ਸ਼ਾਮੋ ਨਾਰ ਜੀ।

ਬੱਘੀ ਆ ਗਈ ਓਥੇ ਜਿੱਥੇ ਘਰ ਘੰਟਾਂ।
ਸਾਰੇ ਹੀ ਬਜ਼ਾਰ ਦਾ ਮੁਕਾ 'ਤਾ ਟੰਟਾ।
ਠਨ ਠਨ ਠਨ ਠਨ ਬੱਜੇ ਤਾਰ ਜੀ।
ਬੱਘੀ ਉਤੇ ਚੜ੍ਹੀ ਜਾਵੇ ਸ਼ਾਮੋ ਨਾਰ ਜੀ।

ਰੋਕ ਵਾਗ ਘੋੜੇ ਦੀ ਬੱਘੀ ਖਲਾਰ 'ਤੀ।
ਘੰਟੇ ਘਰ ਕੋਲ ਸ਼ਾਮੋ ਜੋ ਉਤਾਰ 'ਤੀ।
ਗੰਗਾ ਸਿੰਘ ਚੱਲ ਦੇਖੋ ਦਰਬਾਰ ਜੀ।
ਬੱਘੀ ਉਤੋਂ ਉਤਰੀ ਹੈ ਸ਼ਾਮੋ ਨਾਰ ਜੀ।

# ਪ੍ਰੋ. ਕਰਮ ਸਿੰਘ

ਪ੍ਰੋਫ਼ੈਸਰੀ ਤੋਂ ਸੇਵਾ ਮੁਕਤ, ਪ੍ਰੋ. ਕਰਮ ਸਿੰਘ ਭੂੰਦੜ ਪਿੰਡ ਦਾ ਜੰਮਪਲ ਹੈ। ਬਚਪਨ ਤੋਂ ਹੀ ਪਹਿਲਵਾਨੀ ਦੇ ਖੇਤਰ ਵਿੱਚ ਨਾਮਨਾ ਕਮਾ ਚੁੱਕਾ ਹੈ। ਕੁਝ ਦੇਰ ਭਾਸ਼ਾ ਵਿਭਾਗ ਵਿੱਚ ਵੀ ਰਿਹਾ ਅੰਤ ਸਰਕਾਰੀ ਰਾਜਿੰਦਰਾ ਕਾਲਜ ਵਿੱਚ ਪ੍ਰੋਫ਼ੈਸਰ ਲੱਗ ਗਿਆ ਤੇ ਇਥੇ ਹੀ ਸੇਵਾ ਮੁਕਤ ਹੋਇਆ। ਬ-ਕੌਲ ਜੀਤ ਸਿੰਘ ਜੋਸ਼ੀ, ਕਰਮ ਸਿੰਘ ਇਕ ਅਜ਼ੀਮ ਹਸਤੀ ਹੈ।

ਪ੍ਰੋਫ਼ੈਸਰ ਕਰਮ ਸਿੰਘ ਦੀ ਕਥਨੀ ਤੇ ਕਰਨੀ ਵਿੱਚ ਅੰਤਰ ਨਹੀਂ। ਉਸ ਦਾ ਮਨ ਗੰਗਾ ਦੇ ਨੀਰ ਵਾਂਗ ਸੀਤਲ ਅਤੇ ਨਿਰਮਲ ਹੈ। ਫ਼ਰਾਖ਼ਦਿਲੀ, ਨਿਮਰਤਾ ਅਤੇ ਸਹਿਨਸ਼ੀਲਤਾ ਵਰਗੇ ਆਦਰਸ਼ ਗੁਣਾਂ ਦਾ ਧਾਰਨੀ, ਪ੍ਰੋ. ਕਰਮ ਸਿੰਘ ਲਾਸਾਨੀ ਸ਼ਖ਼ਸੀਅਤ ਦਾ ਮਾਲਕ ਹੈ। ਕਰਮ ਸਿੰਘ ਨੇ ਸਯਦ ਵਾਰਿਸ ਸ਼ਾਹ ਨੂੰ ਆਪਣਾ ਮੁਰਸ਼ਦ ਧਾਰਨ ਕਰ ਲਿਆ। ਵਾਰਿਸ ਸ਼ਾਹ ਦੇ ਰੰਗਾਂ ਵਿੱਚ ਮਸਤ ਰਹਿੰਦਿਆਂ ਪ੍ਰੋ. ਕਰਮ ਸਿੰਘ ਹੁਰਾਂ, ਮਹਾਂਕਵੀ ਵਾਰਿਸ ਸ਼ਾਹ ਦੇ ਜੀਵਨ ਦੇ ਬਹੁਤ ਸਾਰੇ ਗੁਣ-ਲਛਣ ਸਹਿਜੇ ਹੀ ਧਾਰਨ ਕਰ ਲਏ ਹਨ। 'ਸੋਹਣੀ' ਇਨ੍ਹਾਂ ਗੁਣ-ਲੱਛਣਾਂ ਸਦਕਾ ਹੀ ਪੈਦਾ ਹੋਈ ਹੈ।

'ਸੋਹਣੀ' ਪ੍ਰੋ. ਕਰਮ ਸਿੰਘ ਦੀ ਮੌਲਿਕ ਸ਼ਾਇਰੀ ਦਾ ਨਮੂਨਾ ਪੇਸ਼ ਕਰਦੀ ਕਿਰਤ ਹੈ। ਇਸ ਤੋਂ ਪਹਿਲਾਂ ਉਹ 'ਮਲਕੀ' ਅਤੇ 'ਢੱਡ ਸਾਰੰਗੀ ਵਜਦੀ ਮਾਲਵੇ' ਨਾਂ ਦੀਆਂ ਸਾਹਿਤਕ ਕਿਰਤਾਂ, ਪੰਜਾਬੀ ਸਾਹਿਤ ਪ੍ਰੇਮੀਆਂ ਲਈ ਭੇਟ ਕਰ ਚੁੱਕਿਆ ਹੈ। ਢੱਡ ਸਰੰਗੀ ਪੁਸਤਕ ਵਿਚ ਗਵੰਤਰੀ ਖਿੱਦੂ ਮੋਚੀ ਕਥਾ ਸੁਣਨ ਯੋਗ ਹੈ। ਉਸਨੇ ਕਲੀ ਲਾਈ :

ਬੰਨ ਲੰਗੋਟਾ ਹੀਰ ਨੈਂ ਵਿਚ ਠਿਲ ਪੀ ਐ<br>
ਕਰਦੀ ਫਿਰਦੀ ਮਾਹੀ ਮਾਹੀ ਮਾਹੀ

ਮਹਾਰਾਜਾ ਹੀਰਾ ਸਿੰਘ ਨੇ ਪੁੱਛਿਆ ਗਵੰਤਰੀਆ ਇਸਤ੍ਰੀ ਨੇ ਲੰਗੋਟਾ ਕਿਵੇਂ ਬੰਨ੍ਹ ਲਿਆ। ਖਿੱਦੂ ਨੇ ਉੱਤਰ ਦਿੱਤਾ ਮਹਾਰਾਜ "ਜਤਸਤ ਦਾ ਲੰਗੋਟਾ।" ਮਹਾਰਾਜੇ ਨੇ ਪ੍ਰਸੰਨ ਹੋ ਕੇ ਖਿੱਦੂ ਨੂੰ ਇਕ ਰੁਪਿਆ ਰੋਜ਼ ਬੰਨ੍ਹ ਦਿੱਤਾ।

ਆਪਣੇ ਪਰਮ ਮਿੱਤਰ ਸਵਰਗਵਾਸੀ ਸ. ਦਲੀਪ ਸਿੰਘ ਦੀਆਂ ਅਭੁੱਲ ਯਾਦਾਂ ਨੂੰ "ਕਾਰਵਾਂ" ਸਿਰਲੇਖ ਹੇਠ ਪ੍ਰਕਾਸ਼ਿਤ ਕਰਵਾਇਆ। ਬਠਿੰਡੇ ਸ਼ਹਿਰ ਦੇ ਇਤਿਹਾਸਿਕ ਦ੍ਰਿਸ਼ਟੀ ਤੋਂ ਪ੍ਰਸਿੱਧ ਨਾਵਾਂ/ਥਾਵਾਂ ਸੰਬੰਧੀ ਜਾਣਕਾਰੀ ਭਰਪੂਰ ਦਸਤਾਵੇਜ਼ ਭਾਸ਼ਾ ਵਿਭਾਗ ਪੰਜਾਬ ਨੂੰ ਸੌਂਪ ਚੁੱਕਾ ਹੈ। 'ਪਹਿਲਵਾਨੀ ਨੂੰ ਸਮਰਪਿਤ ਜੀਵਨ' ਦਾ ਧਾਰਨੀ, ਪ੍ਰੋ. ਕਰਮ ਸਿੰਘ, ਨਾਮਵਰ ਪਹਿਲਵਾਨਾਂ ਦੇ ਵਰਣਨਯੋਗ ਕਾਰਨਾਮਿਆਂ ਅਤੇ ਅਖਾੜਿਆਂ

ਸੰਬੰਧੀ ਭਾਵਪੂਰਤ ਜਾਣਕਾਰੀ ਦੇਣ ਲਈ ਪ੍ਰਕਾਸ਼ਨ ਅਧੀਨ ਕਾਰਜਾਂ ਵਿੱਚ ਸ਼ਾਮਲ ਕਰ ਚੁੱਕਿਆ ਹੈ।

ਸੋਹਣੀ ਕਲਾਸਕੀ ਤੱਤਾਂ ਤੇ ਤੱਥਾਂ ਵਾਲੀ, ਇਕ ਤਰ੍ਹਾਂ ਦਾ ਨਸੀਹਤ ਨਾਮਾ, ਅਨਮੋਲ ਬਚਨ, ਸਭਿਆਚਾਰਕ ਦਸਤਾਵੇਜ਼, ਭਾਸ਼ਾਈ ਵੰਨਗੀਆਂ ਦਾ ਵੱਡਮੁੱਲਾ ਖ਼ਜ਼ਾਨਾ, ਸੁਆਦਲੇ ਸਾਹਿਤ ਦੇ ਗੁਣਾਂ ਨਾਲ ਭਰਪੂਰ ਹੈ। ਅਸੀਂ ਇਸ ਵਿਚੋਂ ਸਭਿਆਚਾਰ ਦੇ ਅੰਗ : ਨਾਚ, ਕਵਾਲ, ਨਚਾਰ ਆਦਿ ਦੀਆਂ ਵੰਨਗੀਆਂ ਦੇਣ ਦਾ ਉਪਰਾਲਾ ਕੀਤਾ ਹੈ। ਉਸ ਦਾ ਬੈਂਤਾਂ ਵਿੱਚ ਰਚਿਆ ਕਾਵਿ ਇਸ ਪ੍ਰਕਾਰ ਹੈ :

## ਕਲਾਮ ਸ਼ਾਇਰ

ਮੁੰਡੇ ਵਾਲੇ ਦੇ ਘਰੇ ਵੀ ਰੰਗ ਇਹ
    ਗਿੱਧਾ ਪਵੇ ਮਲਵਈਆਂ ਦੇ ਤੌਰ ਦਾ ਏ।
ਚਾਓ ਲਾੜੇ ਦਾ ਰਜੇ ਭਲਿੰਦਰ ਦਾ ਜਿਉ
    ਜ਼ਿਕਰ ਵਿਚ ਪਟਿਆਲੇ ਦੇ ਕੌਰ ਦਾ ਏ।
ਮਹਿਕਾਂ ਭੌਂਦੀਆਂ ਤਿੱਤਲੀਆਂ ਮੇਲਣਾ ਕੀ
    ਰੰਗ ਰਤਿਆਂ ਨੂੰ ਬਾਗ ਪੰਜੌਰ ਦਾ ਏ।
ਨੱਚਣ ਮੁੰਡੇ ਦੀਆਂ ਮਾਸੀਆਂ ਮਾਮੀਆਂ ਜੋ
    ਢੰਗ ਪਰੀਆਂ ਝਲੇਰੇ ਦੇ ਤੌਰ ਦਾ ਏ।
ਲਾਲੋ ਲਾਲ ਵਿਹੜਾ ਮੇਲ ਨਾਨਕੀਆਂ
    ਪਿੰਡ ਪਿੜ ਜਿਉ ਮਿਰਚ ਸਨੌਰ ਦਾ ਏ।
ਯਾਰੋ ਹੋਵੇ ਹੈਰਾਨ ਕਵੈਦ ਭੁਲੀ
    ਵੇਖ ਪੁਲਸੀਆਂ ਕਿਲੇ ਫਿਲੌਰ ਦਾ ਏ।
ਦਾਰੂ ਪਿਆਸਿਆਂ ਨੂੰ ਬੁਲ੍ਹਾਂ ਹਾਸਿਆਂ ਨੂੰ
    ਇੰਤਜ਼ਾਰ ਸ਼ਰਾਰ ਦੇ ਦੌਰ ਦਾ ਏ।
ਗਿੱਧੇ ਨਾਲ ਖੜਤਾਲਾਂ ਤੇ ਛਣਕਣ ਚਿਮਟੇ
    ਅੱਡੀ ਟੱਪਾ ਜਿਉਂ ਬਾਜਾ ਬਜਨੌਰ ਦਾ ਏ।
ਤੂੰਬਾ ਤਾਰ ਤੋਂ ਬਾਝ ਨਾ ਵਜਦਾ ਏ
    ਬੋਲ ਯਮਲੇ ਦਾ ਜੰਗਲੀ ਮੋਰ ਦਾ ਏ।
ਇਨ੍ਹਾਂ ਮੇਲਿਆਂ ਨੂੰ ਮਾਣਨਾ ਭਾਗ ਭਲਿਆਂ
    ਜਿਹੜਾ ਮਾਲਕ ਹੋਸ਼ ਤੇ ਗੌਰ ਦਾ ਏ।
ਚਪਣ ਤੋੜੇ ਤੇ ਵੱਜਦਾ ਸੱਜਦਾ ਈ
    ਅੰਦਰ ਭੌਰ ਸਭੋ ਕੰਮ ਸੌਰ ਦਾ ਏ।
ਚਾਓ ਪਿੰਡ ਦਾ ਪਿੰਡ ਦੀ ਸਾਂਝ ਵਾਲਾ
    ਜਿਵੇਂ ਸੱਸੀ ਨੂੰ ਸ਼ਹਿਰ ਭੰਬੋਰ ਦਾ ਏ।
ਪਿੰਡ ਦਾਰੁ ਖਿਲਾਫਾ ਪਰਮਾਤਮਾ ਦਾ
    ਹੁਸਨ ਇਸ਼ਕ ਦਾ ਤੇ ਫੁੱਲ ਭੌਰ ਦਾ ਏ।

ਨਗਰ ਬਾਬਲੇ ਦਾ ਰੱਬ ਰਾਵਲੇ ਦਾ
ਨਜ਼ਰ ਰੰਗ ਨਾ ਦਿੱਲੀ ਲਾਹੌਰ ਦਾ ਏ।
ਚੰਦ ਸੂਰਜ ਵੀ ਲੰਘਦੇ ਹੋ ਨੀਵੇਂ
ਹੁੰਦਾ ਪਵਨ ਮਲਾਗਰੀ ਚੌਰ ਦਾ ਏ।
ਤੀਆਂ ਛਿੱਪਦੇ 'ਚ ਲੱਗਦੀਆਂ ਤੀਜ ਦੀਆਂ
ਬਦਲ ਸੌਨ ਖੇੜੇ ਉਤੋਂ ਘੌਰ ਦਾ ਏ।
ਮੇਲਣ ਘੱਗਰਾ ਭਾਲਦੀ ਫਿਰੇ ਆਉਂਦੀ
ਚਾਓ 'ਕਰਮ' ਦਾ ਜਾਂ ਕਿਸੇ ਹੋਰ ਦਾ ਏ।
ਉਚੇ ਭਾਅ ਮਹਿੰਗਾ ਮਾਲ 'ਕਰਮ' ਕੈਸੇ।
ਫਸਲ ਬਹੁਤੀ ਨਾ ਗਾਹਕ ਦਸੌਰ ਦਾ ਏ।

## ਵਿਆਹ ਵਿਚ ਆਏ ਕੱਵਾਲ

ਬੜੀ ਟਿੱਬੇ ਦਾ ਰਹਿਮਤ ਕੱਵਾਲ ਆਇਆ
ਰੰਗ ਬੰਨ੍ਹਤੇ ਖੂਬ ਵਿਆਹ ਦੇ ਜੇ।
ਅਰਬਾਦ, ਅਰਸ਼ਾਦ ਫਰਮਾਈਆਂ ਨੇ
ਦੱਸੇ ਮੁਅੱਜਜ਼ੇ ਬੇ-ਪਨਾਹ ਦੇ ਜੇ।
ਹਕੀਕੀ ਮਿਜ਼ਾਜ਼ੀ ਨੂੰ ਇਕ ਕਰਕੇ
ਬੰਦਾ ਕੀਤਾ ਈ ਨੇੜੇ ਖੁਦਾ ਦੇ ਜੇ।
ਗੱਲਾਂ ਅੱਲਾ ਦੇ ਨਾਲ ਕਰਵਾਤੀਆਂ ਸੀ
ਵਾਹ ਵਾਹ ਸਿਦਕ ਨੇ ਬੰਦੇ ਖੁਦਾ ਦੇ ਜੇ।
ਅੱਲਾ ਮੂਸੇ ਦਾ ਮੇਲ ਕੋਹ ਤੂਰ ਉਤੇ
'ਰੱਬੇ ਅਰਨੀ' ਦੇ ਵਾਸਤੇ ਪਾ ਕੇ ਜੇ।
ਬੰਦਾ ਸਾਰਾ ਪ੍ਰੋ ਦਿੱਤਾ ਇਕ ਧਾਗੇ
ਤੰਦ ਧਾਗੇ ਸਭ ਇਕੋ ਕਪਾਹ ਦੇ ਜੇ।
ਰੰਗ ਸੰਗ ਕੀਤੇ ਬਿਖਿਆ ਮੈਲ ਬਾਝੋਂ
ਸਦਕੇ ਜਾਵੀਏ ਸਤਗੁਰੀ ਰਾਹ ਦੇ ਜੇ।
ਮੁਨਸ਼ੀ ਸ਼ੇਰੋਂ ਦਾ ਕੌਲਾਂ ਨੂੰ ਗਾ ਗਿਆ ਈ
ਦਰਦ ਵਿਚ ਵੀਹੀਏਂ ਰੁਲਦੇ ਸ਼ਾਹ ਦੇ ਜੇ।
ਪ੍ਰਹੋਂ ਸਾਰੀ ਦੀ ਸਾਰੀ ਮੈਂ ਵੇਖੀ ਰੋਂਦੀ
ਦਰਦ ਮਾਪਿਆਂ, ਵਿਯੋਗ ਦੀ ਭਾਅ ਦੇ ਜੇ।
ਰੁਲੀਆ ਘੁੰਗਰੂ ਬੰਨ੍ਹ ਕੇ ਹੀਰ ਗਾਵੇ
ਨਿਉਂ ਨਿਉਂ ਵੇਖਦੇ ਇਸ਼ਕ ਝਨਾਂ ਦੇ ਜੇ।
ਹੁਸਨ ਪੁਰੀਏ ਪਰਤਾਪੇ ਨੇ ਹੀਰ ਗਾਤੀ
ਜਾਂਦੀ ਬੋਲ ਕੀ ਧੁਰ ਦਰਵਾਹ ਦੇ ਜੇ।
'ਲੋਹਾ ਖੇੜਿਓਂ' ਮੋਦਨ ਨੂੰ ਸੱਦ ਆਂਦਾ
ਰੌਣਾਂ ਗੱਲਾਂ ਦਾ ਵੇਖਣ ਵਾਹ ਦੇ ਜੇ।

ਨਾਭੇ ਵਾਲਾ ਵੀ ਹੀਰਾ ਨੂੰ ਸੁਣਨ ਆਇਆ
ਕਸ਼ਿਸ਼ ਹੀਰ ਦੇ ਗੌਣ ਦੇ ਭਾਅ ਦੇ ਜੇ।
ਖ਼ਿਦੂ ਮੋਚੀ ਤੇ ਰੋਡੂ ਮਲੂਕੇ ਵਾਲਾ
ਤੁਰ ਗੇ ਹੀਰ ਦੀਆਂ ਪੈੜਾਂ ਕਰਾ ਕੇ ਜੇ।
ਪੂਰਨ, ਝਿਊਰ ਬਸੰਤ ਧਨੌਲੇ ਵਾਲਾ
ਅੱਜ ਫੇਰ ਜੇਕਰ ਆ ਕੇ ਗਾ ਦੇ ਜੇ।
ਹਰ ਮਾਂ ਇੱਛਰਾਂ ਵਾਂਗਰਾਂ ਰੋਏ ਭੁੱਬੀਂ
ਰੁੜਨ ਕਿਬਰ ਵਿਚ ਦਰਦ ਬਹਾ ਦੇ ਜੇ।
ਅਣਖਾਂ ਸ਼ਰਮਾਂ ਮਨੁੱਖਤਾ ਪਾਲਣੇ ਨੂੰ
ਪੁੱਤਰ ਰਾਜੇ ਦਾ ਰੁਲੇ ਵਿਚ ਸੁਆਹ ਦੇ ਜੇ।
ਮਿਰਜ਼ਾ ਗਾਉਣ ਲਲਾਰੀ ਦਸੌਂਧੀ ਢੁੱਕਾ
ਬੂਹੇ ਖੋਲ੍ਹੇ ਮਕਾਨ ਫਨਾਹ ਦੇ ਜੇ।
ਸਾਹਿਬਾਂ ਕਰ ਵਖਾਈ ਜੋ ਕਰਨ ਰੰਨਾਂ
ਅੰਤ ਪਾਲੜੇ ਪੈ ਗਈ ਭਰਾ ਦੇ ਜੇ।
ਲਾਉਣ ਹੱਸਦੀਆਂ ਦੱਸਦੀਆਂ ਰੋ ਕੇ ਤੇ
'ਮੈਨੂੰ ਲਿਆ ਭਲੋ ਵਰਾ ਕੇ ਜੇ।'
ਪਾਸਾ ਵੱਟ ਬੇਗਾਨੀਆਂ ਅਗਨੀਆਂ ਤੋਂ
ਸਿਆਣੇ ਤੁਰ ਗੇ ਨੇ ਸਾਨੂੰ ਸਮਝਾ ਕੇ ਜੇ।
ਸੋਹਣੀ 'ਕਰਮ' ਦੀ ਨੂੰ ਜਿਹੜੇ ਗਾਉਣ ਆ ਕੇ
ਪੁਲ ਬੰਨ੍ਹ ਗੇ ਸਿਫਤ ਸਲਾਹ ਦੇ ਜੇ।
ਮਘਰ ਸ਼ੇਖ ਨੇ ਕੰਧਾਂ ਰੁਆਤੀਆਂ ਸੀ
ਮਲਕੀ ਰੋਵੇ ਅੱਗੇ ਅਕਬਰ ਸ਼ਾਹ ਦੇ ਜੇ।
ਦੁੱਲਾ ਭੱਟੀ ਰਾਠੌਰਾਂ ਦੀਆਂ ਗਾਉਣ ਵਾਰਾਂ
ਬੰਦੇ ਖਾਸ ਉਲਖਾਸ ਖ਼ੁਦਾ ਦੇ ਜੇ।
ਢਠਿਆਂ ਵਾਲ ਵਧਾਵੇ ਤੇ ਕੂਕੇ ਦੀਆਂ
ਗੱਲਾਂ ਹੋਣ ਵਿਚ ਸਿਆਣਿਆਂ ਦੀ ਸਭਾ ਦੇ ਜੇ।
ਬੋਲੇ ਉੜਦੇ ਜਾਂਦੇ ਤਹਾਂ ਵੇਖੇ ਸੀ ਮੈਂ
ਨਗੀਨੇ ਕਰੀਮੇ ਸਕੇ ਭਰਾ ਦੇ ਜੇ।
ਗਾਉਣ ਕਿਲ੍ਹਾ ਬਠਿੰਡੇ ਦੇ ਚੌਕ ਮੂਹਰੇ
ਸੁਣਨ ਦਿੱਲੀ ਦਰਬਾਰ ਆਲੀਜਾਹ ਦੇ ਜੇ।
ਰੱਬੀ ਗਾਉਣ ਦੀ ਦਾਤ ਐ ਦਾਦਿਆਂ ਨੂੰ
ਬਹੁਤੇ ਫਰਕ ਵਿਆਹ ਕਰਾ ਦੇ ਜੇ।
ਬੰਦੇ ਕੀਮਤੀ 'ਕਰਮ' ਨਾ ਜਾਣ ਐਵੇਂ
ਯਾਦਾਂ ਲੋਕਾਂ ਦੇ ਦਿਲੀਂ ਬਹਾ ਦੇ ਜੇ।
ਗਾਉਣ ਹੀਰ ਦਾ ਜੱਟਾਂ ਦੇ ਸਮਝ ਬਹੁਤਾ
ਨਰਸੀ ਕੌਲਾਂ ਪਹੌੜ ਮੱਲ ਸ਼ਾਹ ਦੇ ਜੇ।

Cross Ref
Ap 220

ਹੀਰ ਸੋਹਣੀ ਇਸ਼ਟ ਪੰਜਾਬੀਆਂ ਦਾ
ਵੀਰ ਰਾਂਝਣ ਦੇ ਰਾਂਝਣ ਸੁਭਾ ਦੇ ਜੇ।
ਹਡੀਂ ਰਚੇ ਵੇ ਇਸ਼ਕ ਨੇ ਤੋੜ ਤਾਈਂ
ਡੂੰਘੇ ਲਹਿ ਗਏ ਇਸ਼ਕ ਝਨਾ ਦੇ ਜੇ।
ਸ਼ਾਇਰ ਲੋਕ ਸੁਗਾਤ ਪਰਮਾਤਮਾ ਦੀ
ਸਿਫਤਾਂ ਸੁੱਚੀਆਂ ਵਹਿਣ ਵਹਾ ਗਏ ਜੇ।
ਬੰਦੇ ਰੱਬ ਨੂੰ ਜੋੜ ਕੇ ਇਕ ਕੀਤਾ
ਦਰਦਾਂ ਸੋਜ਼ਾਂ ਦੇ ਬ੍ਰਿਹੜੇ ਗਾ ਕੇ ਜੇ।
ਵਿਰਲੇ ਕਦੇ ਕਦਾਈਂ ਜਹਾਨ ਉਤੇ
ਇਹੋ ਜੇਹੇ ਬੰਦੇ ਰੱਬੀ ਆ ਗੇ ਜੇ।
ਤਾਨਸੈਨ ਦੇ ਭਾਈ ਨਾ ਨਿੱਤ ਜੰਮਣ
ਦੀਵੇ ਜਗ ਪੇ ਪੱਥਰ ਪਿਘਲਾ ਕੇ ਜੇ।
ਕਿਥੇ ਭਾਲੀਏ ਮੇਘ ਸੁਣਾਉਣ ਵਾਲੇ
ਸੁਕੇ ਬਾਗਾਂ ਤੇ ਮੀਂਹ ਵਰ੍ਹਾਹ ਗਏ ਜੇ।
ਪੂੰਗਲ ਪਦਮਣੀ ਦੇ ਬਾਗੀਂ ਆ ਢੋਲੇ
ਮੋਰ ਦਾਦੂਰੇ ਬਿੰਡੇ ਬੁਲਾ ਗਏ ਜੇ।
ਕਿਥੇ ਸੁਰਾਂ ਰਬਾਬ, ਪੰਜਾਬ ਤਰਸੇ
ਕੂਹਲਾਂ ਤਹਾ ਤੋਂ ਹੇਠਾਂ ਵਰ੍ਹਾ ਗੇ ਜੇ।
'ਕਰਮ' ਮੰਗ ਦੁਆ ਖੁਦਾ ਕੋਲੋਂ
ਅੱਜ ਆ ਗਏ ਕਿ ਭਲਕੇ ਆ ਗਏ ਜੇ।

## ਜਲਸਾ-ਏ-ਨਚਾਰਾਂ

ਵੇਖੋ ਮੇਲਿਆਂ ! ਮੇਲਾ ਲਗਾ ਗਏ ਨੇ
ਸ਼ੌਕੀ ਦਿੱਲੀ ਦੇ, ਲਾੜੇ ਜੋ ਨਿੱਤ ਜੰਨਾਂ।
ਲੌਂਗੋਵਾਲੀਆ ਬੋਲੀਆਂ ਪਾਏ ਗਿਆ
ਬੱਲੇ ਬੱਲੇ ਗਰੀਬੂਆ ਧੰਨ ਧੰਨਾਂ।
ਨੱਚ ਗਿਆ ਈ ਤੋਤਾ ਨਚਾਰ ਯਾਰੋ
ਮੁਸ਼ਾਹੂਰ ਭਦੌੜ ਦੇ ਕੋਲ ਛੰਨਾਂ।
ਤਾਬੀ ਆਬੀ ਫਰੀਦ ਦੇ ਕੋਟ ਵੇਖੀ
ਤੋਤਾ ਆਂਹਦਾ ਸੀ ਸੁਰਗਾਂ ਦੇ ਜੋੜ ਸੰਨਾਂ।
ਤੋਤਾ ਕਾਹਦਾ ਨਚਾਰ ਸੀ, ਉਡਦਾ ਸੀ
ਰੂਪ ਡੁਲ੍ਹਦਾ ਢੋਲੀਆਂ ਹੋਣ ਰੰਨਾਂ।
ਮੁਸਲਮਾਨਾਂ ਨੂੰ ਰੱਬ ਜਮਾਲ ਦਿੱਤਾ
ਮਾਂਦ ਪੈਣਾ ਈ ਵੇਖ ਝਨਾਂ ਚੰਨਾਂ।
ਭੁੱਲ ਜਾਂਦਾ ਈਯਾਜ਼ ਦਿਆਂ ਨਖਰਿਆਂ ਨੂੰ
ਜੇ ਮਹਿਮੂਦ ਵਿਹੰਦਾ ਇਹਦੇ ਰੰਗ ਵੰਨਾਂ।

ਅੱਧਾ ਯੂਸਫ ਤੇ ਅੱਧਾ ਸੀ ਤੋਤੇ ਉਤੇ
ਪੂਰਾ ਚੰਨ ਬਣਾਇਆ ਦੋ ਜੋੜ ਖੰਨਾਂ।
ਬਿਨਾਂ ਪੋਰੀਈਓਂ ਸਾਰੇ ਨੂੰ ਚੂਪ ਲਈਏ
ਐਨਾ ਹੁਸਨ ! ਦੋਆਬੇ ਦਾ ਖੱਸੀ ਗੰਨਾਂ।
ਬੱਲੇ ਬੱਲੇ ਭਈ ਸ਼ੇਰਾ ਚੌਹਾਨ ਕਿਆਂ ਦਾ
ਸਦਕੇ ਕਲਾਕਾਰੀ ਉਹਦੀ ਮੰਨੌਤ ਮੰਨਾਂ।
ਵੇਖ 'ਕਰਮ' ਨੂੰ ਹੇਰਵਾ ਹੋ ਗਿਆ ਈ
ਬਿਨਾਂ ਮੱਖੀਓਂ ਕੁਕੜੀ ਸ਼ਹਿਦ ਭੰਨਾਂ।

# ਜਗਤ ਰਾਮ ਅਣਜਾਣ

ਜਗਤ ਰਾਮ ਅਣਜਾਣ ਇਕ ਅਧਿਆਪਕ ਦੇ ਤੌਰ ਤੇ ਸੰਸਾਰ-ਪਟ ਭੂਮੀ ਤੇ ਵਿਚਰਿਆ। ਆਪਦੇ ਪਿੰਡ ਕਲਿਆਣਾਂ ਦੇ ਵੱਡੇ ਵਡੇਰਿਆਂ ਵੀਰ ਬਹਾਦਰਾਂ ਦੇ ਜੀਵਨ ਨੂੰ ਉਲੀਕਦਾ "ਵਾਰ ਚਿੱਤੂ ਮਿੱਤੂ" ਦਾ ਲੇਖਕ ਬਣਿਆ। ਉਸ ਦੀ ਹੋਰ ਰਚਨਾ "ਜ਼ਫ਼ਰਨਾਮੇ ਦੀ ਵਾਰ" ਹੈ। "ਵਾਰ ਚਿੱਤੂ ਮਿੱਤੂ" ਹੀ ਬਾਹੀਏ ਇਲਾਕੇ ਵਿੱਚ ਉਸ ਦਾ ਸ਼ਾਹਕਾਰ ਮੰਨਿਆ ਜਾਂਦਾ ਹੈ।

ਪਿਤਾ ਪੰਡਿਤ ਬਚਨ ਰਾਮ ਅਤੇ ਮਾਤਾ ਦਰੋਪਤੀ ਦੀ ਕੁੱਖੋਂ 1-1-1937 ਨੂੰ ਆਪਣੇ ਜੌੜੇ ਭਰਾ ਭਗਤ ਰਾਮ ਨਾਲ ਜਨਮ ਲਿਆ। ਪੰਜਾਬੀ ਦੀ ਐਮ. ਏ. ਕੀਤੀ ਅਤੇ ਕਾਫ਼ੀ ਸਟੇਜਾਂ ਤੋਂ ਸਨਮਾਨ ਪ੍ਰਾਪਤ ਕੀਤੇ। ਪਿੰਡ ਦੇ ਲੋਕਾਂ ਦੀ ਫ਼ਰਮਾਇਸ਼ ਤੇ ਚਿੱਤੂ ਮਿੱਤੂ ਦੀ ਵਾਰ ਦਾ ਕਿੱਸਾ ਲਿਖਿਆ। ਇਸ ਪੁਸਤਕ "ਚਾਨਣ ਦਾ ਬਾਗ" ਦਾ ਸੰਪਾਦਕ ਪੰਡਿਤ ਜਗਤ ਰਾਮ ਅਣਜਾਣ ਜੀ ਦਾ ਪਰਮ ਸ਼ਿਸ਼ ਹੈ ਜੋ ਇਨ੍ਹਾਂ ਦਾ ਸਦਾ ਰਿਣੀ ਹੈ। ਅਣਜਾਣ ਜੀ ਦੇ ਕਿੱਸੇ ਵਿਚੋਂ ਕੁਝ ਕਾਵਿ ਇਥੇ ਪ੍ਰਸਤੁਤ ਕਰ ਰਹੇ ਹਾਂ :

## ਪਿਤਾ ਚੰਦ ਸਿੰਘ ਅਤੇ ਮਾਤਾ ਇੰਦ ਕੌਰ ਦੇ ਸੁਨੱਖੇ ਪੁੱਤਰਾਂ ਦੀ ਪ੍ਰਸੰਸਾ :

ਚਿੱਤੂ-ਮਿੱਤੂ ਦੋ ਸੂਰਮੇ, ਜਨਮੇਂ ਵਿੱਚ ਕਲਿਆਣ।
ਉਹ ਜਿਧਰ ਨੂੰ ਚੜ੍ਹਦੇ, ਚੜ੍ਹਦੇ ਵਾਂਗ ਤੂਫਾਨ।
ਦੋਵੇਂ ਅਣਖ ਦੇ ਪੁਤਲੇ, ਜਾਣੇ ਕੁੱਲ ਜਹਾਨ।
ਜਤ-ਸਤ ਵਾਲੇ ਸੂਰਮੇ, ਸੀ ਅਰਜਨ ਦੇ ਬਾਣ।
ਰਾਖੇ ਗਊ ਗਰੀਬ ਦੇ, ਮੋਹਣ ਦੀ ਸੰਤਾਨ।
ਇੰਦ ਕੌਰ ਕੁਖੋਂ ਜਨਮੇਂ, ਸਨ ਗੋਦੀ ਦੇ ਭਾਨ।
ਬਾਪ ਸ. ਚੰਦ ਸਿੰਘ ਸੀ, ਗਰੀਬ ਜੇਹਾ ਕਿਰਸਾਨ।
ਮਿਹਨਤ ਨਾਲ ਸੀ ਦਿਨ ਤੋੜਦਾ, ਇਉਂ ਲਿਖਦੈ "ਅਨਜਾਣ"।

ਗਰਦਾਂ ਅੰਬਰ ਛੂੰਹਦੀਆਂ, ਜਦ ਕਰਨ ਚੜ੍ਹਾਈਆਂ।
ਨਾਲ ਜਾਬਰਾਂ ਕੀਤੀਆਂ, ਉਨ੍ਹਾਂ ਬਹੁਤ ਲੜਾਈਆਂ।
ਸਭੇ ਪੁਲਸਾਂ ਰਿਆਸਤੀ, ਉਨਾਂ ਅੱਗੇ ਲਾਈਆਂ।
ਖਬਰਾਂ ਲਾਹੌਰ ਪਹੁੰਚੀਆਂ, ਜੋ ਧੁੰਮਾਂ ਪਾਈਆਂ।
ਗਊ ਗਾਰ 'ਚੋਂ ਕੱਢ ਲਈ, ਉਨ੍ਹਾਂ ਦੋਵਾਂ ਭਾਈਆਂ।

ਬਾਹੂ ਬਲ ਦੇ ਆਸਰੇ, ਚਾਰੇ ਕੂਟ ਨਿਵਾਈਆਂ।
ਵਾਰਾਂ ਜਗਤ "ਅਨਜਾਣ" ਨੇ, ਅੱਜ ਜੋੜ ਸੁਣਾਈਆਂ।

ਚੜ੍ਹੀ ਜੁਆਨੀ ਦੋਵਾਂ ਤੇ ਕਹਿਰਾਂ ਦੀ ਆਕੇ।
ਉਹ ਪਾ ਪਾ ਪੈਲਾਂ ਤੁਰਦੇ, ਮਸੀਂ ਪੱਬ ਟਿਕਾਕੇ।
ਜੁੱਤੀ ਪੈਰੀਂ ਜਰਕਦੀ, ਜਦੋਂ ਤੁਰਦੇ ਪਾਕੇ।
ਰੋਜ਼ ਕਮਾਉਣ ਸਰੀਰ ਨੂੰ, ਸੌ-ਸੌ ਬੈਠਕ ਲਾਕੇ।
ਦੁੱਖ ਵੰਡਾਉਂਦੇ ਦੁਖੀ ਦਾ, ਆਪ ਕੋਲੇ ਜਾਕੇ।
ਧੀਰਜ ਦਿੰਦੇ ਮਾੜੇ ਨੂੰ ਉਹ ਕੋਲ ਬਿਠਾ ਕੇ।
ਧੀ ਭੈਣ ਵੱਲ ਨਾ ਵੇਖਦੇ ਉਹ ਨਜ਼ਰ ਉਠਾ ਕੇ।
ਜਤ ਸਤ ਵਾਲੇ ਸੂਰਮੇ, ਤੁਰਦੇ ਨੀਵੀਂ ਪਾ ਕੇ।

ਪਿੰਡ ਦੇ ਸੇਠ ਸ਼ਾਹੂਕਾਰ ਕਰੋੜੀ ਮੱਲ ਤੋਂ, ਜਦ ਉਸ ਦੀ ਲੜਕੀ ਦੀ ਸ਼ਾਦੀ ਸਮੇਂ, ਰਿਵਾਜ ਮੁਤਾਬਕ ਪਿੰਡ ਦੀ ਪੰਚਾਇਤ ਪੰਜ ਰੁਪੈ ਮੰਗਣ ਗਈ ਤਾਂ ਸ਼ਾਹ ਕਰੋੜੀ ਮੱਲ ਨੇ ਠੋਕ ਕੇ ਜਵਾਬ ਦਿੱਤਾ ਤਾਂ ਪਿੰਡ ਦੀ ਪੰਚਾਇਤ ਭਿੱਜੀ ਬਿੱਲੀ ਵਾਂਗ ਵਾਪਸ ਮੁੜ ਆਈ :

ਪੰਚਾਇਤ ਪੰਜ ਕਲਿਆਣ ਦੀ, ਘਰ ਸ਼ਾਹ ਦੇ ਵੜਦੀ।
ਲੰਘ ਚੱਲੀ ਦਲਹੀਜ਼ ਨੂੰ, ਬਿੱਲੀ ਵਾਂਗੂੰ ਦੜਦੀ।
ਵਧਾਈ ਦਿੱਤੀ ਸੇਠ ਨੂੰ, ਉਂਜ ਅੰਦਰੋਂ ਡਰਦੀ।
ਇਕ ਗੱਲ ਅਸੀਂ ਜੋ ਕਰਨੀ, ਹੈ ਆਪਣੇ ਘਰ ਦੀ।
ਆਖਰ ਨੂੰ ਗੱਲ ਤੋਰ ਲਈ, ਜਿਉਂਦੀ ਤੇ ਮਰਦੀ।
ਦੇਓ ਨਿਸ਼ਾਨੀ ਮੋਹਣ ਦੀ, ਹੈ ਜਿਹੜੀ ਸਰਦੀ।
ਰੀਤ ਚੱਲੀ ਆਉਂਦੀ, ਇਹੋ ਘਰ ਘਰ ਦੀ।
ਬੂੰਦ ਬੂੰਦ ਨਾਲ ਰਲਕੇ, ਹੈ ਸਾਗਰ ਭਰਦੀ।

ਸ਼ਾਹ ਨੇ ਅੱਗੋਂ ਆਖਿਆ, ਸ਼ੇਰ ਵਾਂਗੂੰ ਬੁੱਕਿਆ।
ਕਿਹੜੇ ਪੰਜ ਰੁਪਈਏ, ਮੈਂ ਕੀ ਮੋਹਣ ਦੇ ਢੁੱਕਿਆ ?
ਹੁੱਕੇ ਦੀ ਘੁੱਟ ਖਿਚ ਕੇ, ਮੋਢਿਆਂ ਤੋਂ ਥੁੱਕਿਆ।
ਹੋਰ ਵੀ ਗੱਲਾਂ ਕਹਿ ਗਿਆ, ਸ਼ਾਹ ਰਤਾ ਨਾ ਰੁਕਿਆ।
ਪਾਜ ਸਾਂਝ ਦਾ ਪੁੱਟਿਆ, ਉਮਰਾਂ ਦਾ ਲੁਕਿਆ।
ਸਾਨ੍ਹੇ ਵਾਂਗੂੰ ਆਕੜਿਆ, ਰਤਾ ਨਾ ਝੁਕਿਆ।
ਲੂਣ ਅੱਲੇ ਜ਼ਖਮਾਂ ਤੇ, ਚੂੰਢੀ ਨਾਲ ਭੁੱਕਿਆ।
ਸੁਣਕੇ ਗੱਲ ਸ਼ਾਹ ਦੀ, ਗਲ ਪੰਚਾਇਤ ਦਾ ਸੁੱਕਿਆ।

ਮੁੜੀ ਪੰਚਾਇਤ ਪਿੰਡ ਦੀ, ਮੁੜੀ ਨੀਵੀਂ ਪਾਕੇ।
ਮੁੜੇ ਛਿੱਥੇ ਹੋਕੇ, ਅੱਗੋਂ ਮੂੰਹ ਦੀ ਖਾਕੇ।
ਸ਼ਾਹ ਦੇ ਘਰੋਂ ਨਿਕਲੇ, ਦੰਦੀਂ ਜੀਭ ਦਬਾਕੇ।
ਕੀ ਖੱਟਿਆ ਅਸਾਂ ਨੇ, ਘਰ ਸ਼ਾਹ ਦੇ ਜਾਕੇ।

ਮੁਰਦਿਆਂ ਵਾਂਗੂੰ ਬੈਠਗੇ, ਸੱਥ ਵਿਚ ਆਕੇ।
ਅੰਦਰੋ ਅੰਦਰੀਂ ਸੋਚਦੇ, ਗੋਡੀਂ ਮੂੰਹ ਲੁਕਾਕੇ।
ਦਿਨ ਵੀ ਉਪਰੋਂ ਛਿਪਿਆ, ਛਿਪਿਆ ਗੇੜਾ ਖਾਕੇ।
ਚਿੱਤੂ ਤੇ ਮਿੱਤੂ ਆ ਗਏ, ਦੋਵੇਂ ਮਾਲ ਚਰਾਕੇ।

ਇਸ ਦਾ ਬਦਲ ਚਿੱਤੂ ਨੇ ਸੇਠ ਕਰੋੜੀ ਮੱਲ ਦੇ ਗਲ ਵਿੱਚ ਸਾਫ਼ਾ ਪਾ ਕੇ, ਉਸ ਨੂੰ ਧੂਹ ਕੇ ਖੂਹ ਵਿੱਚ ਸੁੱਟਣ ਲਈ ਲੈ ਜਾ ਲਿਆ, ਪਰ ਪਿੰਡ ਦੇ ਲੋਕਾਂ ਨੇ ਛੁਡਾ ਦਿੱਤਾ। ਉਸ ਦੀ ਵੱਡੀ ਜਿੱਤ ਹੋਈ ਜਦੋਂ ਸੇਠ ਨੇ ਚਿੱਤੂ ਮਿੱਤੂ ਦੀ ਸਾਰੀ ਪੈਲੀ ਮੋਗਿਉਂ ਜਾ ਕੇ ਆਪ ਉਨ੍ਹਾਂ ਦੇ ਨਾਂ ਕਰਵਾ ਕੇ ਰਜਿਸਟਰੀ ਉਨ੍ਹਾਂ ਦੇ ਘਰ ਭੇਜ ਦਿੱਤੀ। ਪਰ ਉਹ ਅਜੇ ਸੰਤੁਸ਼ਟ ਨਹੀਂ ਸਨ। ਉਨ੍ਹਾਂ ਨੇ ਤਾਂ ਸਾਰੇ ਪਿੰਡ ਦੀਆਂ ਪੈਲੀਆਂ ਛੁਡਵਾਉਣੀਆਂ ਸਨ। ਕਵੀ ਨੇ ਚਿੱਤੂ ਮਿੱਤੂ ਦਾ ਸੇਠ ਘਰੇ ਹਮਲਾ ਕਰਨ ਦਾ ਇਉਂ ਚਿਤਰ ਪੇਸ਼ ਕੀਤਾ ਹੈ :

ਜੰਦੇ ਤੋੜੇ ਪੇਟੀਆਂ ਜਾ ਭੰਨੀਆਂ ਮੱਟੀਆਂ।
ਵਿੱਚ ਹਵੇਲੀ ਵੜ ਗਏ ਪਾਸਿਉਂ ਇੱਟਾਂ ਪੱਟੀਆਂ।
ਸਿੱਕੇ ਬੀਹੀ ਵਿੱਚ ਖਿਲਾਰ ਤੇ ਜਿਉਂ ਹੋਵਣ ਵੱਟੀਆਂ।
ਬੋਰਾਂ ਵਾਂਗੂੰ ਚੁੱਕਦੇ ਕਈ ਜੱਟ ਤੇ ਜੱਟੀਆਂ।
ਰੇਤੇ ਵਿਚ ਖਿਲਾਰੀਆਂ ਜੋ ਖੱਟੀਆ ਖੱਟੀਆਂ।
ਦੰਦਾਂ ਨਾਲ ਖੋਹਲੀਆਂ, ਹੱਥੀਂ ਬੰਨੀਆਂ ਪੱਟੀਆਂ।
ਸ਼ਾਹ ਨੂੰ ਗਿਣ ਗਿਣ ਤਾਰੀਆਂ, ਉਮਰਾਂ ਦੀਆਂ ਚੱਟੀਆਂ।

ਬਹੀਆਂ ਕੱਠੀਆਂ ਕਰ ਕੇ, ਫੇਰ ਲਾਈ ਅੱਗ।
ਮਿਨਤਾਂ ਸ਼ਾਹ ਕੀਤੀਆਂ, ਪੈਰੀਂ ਰੱਖ ਕੇ ਪੱਗ।
ਜੋ ਕੁਝ ਮੰਗਦੈਂ ਮੰਗ ਲੈ, ਮੇਰੇ ਆਖੇ ਲੱਗ।
ਚਿੱਤੂ ਨੇ ਇਕ ਨਾ ਮੰਨੀ, ਮਿਨਤਾਂ ਕਰੇ ਠੱਗ।
ਭਾਈ ਰੁਲਦੇ ਕਰ ਦਿੱਤੇ, ਭਾਈਆਂ ਦੇ ਸੱਗ।
ਰਖਦੇ ਆਏ ਸੂਰਮੇ, ਦੁਨੀਆਂ ਦਾ ਤੱਗ।
ਮੂੰਹੋਂ ਸ਼ੇਰ ਛੁਡਾ ਲਿਆ, ਗਊਆਂ ਦਾ ਵੱਗ।

ਸ਼ਾਹ ਨੂੰ ਚੁੱਪ ਕਰਾਉਂਦਾ ਨਾਲ ਗਲ ਘੁੱਟੇ।
ਰਾਮ ਤੇ ਲਛਮਣ ਆਣਕੇ, ਲੰਕਾ ਤੇ ਟੁੱਟੇ।
ਨਾਲ ਹਿੰਮਤਾਂ ਗੰਢ ਦਿੱਤੇ, ਜੋ ਕਰਮ ਨਿਖੁੱਟੇ।
ਜਰੇ ਗਏ ਨਾ ਓਸ ਤੋਂ, ਜਾਣ ਕਾਮੇ ਲੁੱਟੇ।
ਬੂਟੇ ਅਮਰ ਵੇਲ ਦੇ, ਜੋ ਸਿਰ ਤੋਂ ਫੁੱਟੇ।
ਚਿੱਤੂ ਨੇ ਹੱਥੀਂ ਪੁੱਟ ਕੇ, ਪਾਸੇ ਕਰ ਸੁੱਟੇ।
ਧਰਤੀ ਕਲਿਆਣਾਂ ਦੀ, ਅੱਜ ਮੌਜਾਂ ਲੁੱਟੇ।

ਚਿੱਤੂ ਮਿੱਤੂ ਨੇ ਅਨੇਕਾਂ ਦੇ ਦੁੱਖ ਦੂਰ ਕੀਤੇ। ਅਨੇਕਾਂ ਹੈਂਕੜ ਬਾਜਾਂ ਦੀ ਹੈਂਕੜ ਭੰਨੀ। ਪੁਲੀਸ ਵੀ ਡਰਦੀ ਹੱਥ ਨਹੀਂ ਸੀ ਪਾਉਂਦੀ। ਜੇ ਸ਼ਾਹਾਂ ਦਾ ਘਰ ਲੁੱਟਿਆ ਤਾਂ

ਗਰੀਬਾਂ ਵਿੱਚ ਵੰਡ ਦਿੱਤਾ। ਕਿਸੇ ਪਿੰਡ ਨੇ ਜੇ ਦੂਜੇ ਪਿੰਡ ਦੀ ਬੇਇਜ਼ਤੀ ਕੀਤੀ ਤਾਂ ਸਾਰੇ ਪਿੰਡ ਨੂੰ ਡਾਂਗਾਂ ਨਾਲ ਸੋਧਿਆ। ਕਿਤੇ ਵੀ ਜ਼ੋਰ, ਜ਼ੁਲਮ ਜਾਂ ਧੱਕਾ ਹੋਇਆ ਤਾਂ ਚਿੱਤੂ ਮਿੱਤੂ ਹਾਜ਼ਿਰ ਹੋਏ ਤੇ ਜ਼ਾਲਮਾਂ ਨੂੰ ਸੋਧ ਕੇ ਪਰਜਾ ਨੂੰ ਸੁਖੀ ਕੀਤਾ। ਅਚਾਨਕ ਪਿੰਡ ਵਿੱਚ ਲੜਾਈ ਹੋ ਗਈ। ਅਣਖੀ ਸੂਰਮੇ ਤੋਂ ਗਾਲ੍ਹ ਨਾ ਝੱਲੀ ਗਈ ਤੇ ਉਸ ਨੇ ਗੰਡਾਸੀ ਮਾਰ ਕੇ, ਗਾਲ੍ਹ ਕੱਢਣ ਵਾਲੇ ਨੂੰ ਥਾਏਂ ਮਾਰ ਦਿੱਤਾ। ਚਿੱਤੂ ਮਿੱਤੂ ਪਿੰਡ ਛੱਡ ਕੇ ਪੁਆਧ ਚਲੇ ਗਏ। ਜਿੱਥੇ ਉਨ੍ਹਾਂ ਦੇ ਯਾਰ ਜੁਲਾਹੇ ਨੇ ਵਾਅਦਾ ਮੁਆਫ਼ ਗਵਾਹ ਬਣਕੇ ਚਿੱਤੂ ਮਿੱਤੂ ਨੂੰ ਫੜਵਾ ਦਿੱਤਾ। ਫ਼ਿਰੋਜ਼ਪੁਰ ਕੇਸ ਚੱਲਿਆ। ਨਾਭੇ ਵਾਲੇ ਰਾਜੇ ਹੀਰਾ ਸਿੰਘ ਨੇ ਬਹੁਤ ਜ਼ੋਰ ਲਾ ਕੇ ਮਿੱਤੂ ਨੂੰ ਬਰੀ ਕਰਵਾ ਲਿਆ ਪਰ ਚਿੱਤੂ ਨੂੰ ਫਾਂਸੀ ਦੀ ਸਜ਼ਾ ਹੋ ਗਈ। ਮਿੱਤੂ ਰਾਜੇ ਨਾਭੇ ਕੋਲ ਰਹਿਣ ਲੱਗਾ ਪਰ ਇਥੇ ਵੀ ਜੇ ਕਿਸੇ ਨਾਲ ਧੱਕਾ ਜਾਂ ਜ਼ੁਲਮ ਹੁੰਦਾ ਤਾਂ ਮਿੱਤੂ ਉਨ੍ਹਾਂ ਦੀ ਭਰੇ ਬਜ਼ਾਰ ਵਿੱਚ ਹੀ ਭੁਗਤ ਸੁਆਰਦਾ। ਇਸੇ ਗੱਲੋਂ ਤੰਗ ਆ ਕੇ ਅਫ਼ਸਰਾਂ ਨੇ ਉਸ ਨੂੰ ਜ਼ਹਿਰ ਦੇ ਕੇ ਮਰਵਾ ਦਿੱਤਾ। ਕਵੀ ਜਗਤ ਅਣਜਾਣ ਉਨ੍ਹਾਂ ਦੀ ਅੰਤਲੀ ਵਾਰ ਇਉਂ ਲਿਖਦਾ ਹੈ :

ਧਾੜੇ ਮਾਰਨ ਧਾੜਵੀ, ਹਨ ਪੈਸਾ ਕਮਾਉਂਦੇ।
ਪਰ ਆਸ਼ਕ ਤੇ ਸੂਰਮੇਂ ਘਰ ਹੱਥੀਂ ਲੁਟਾਉਂਦੇ।
ਫਾਂਸੀ ਦੇ ਰੱਸੇ ਆਪਣੇ, ਗਲ ਹੱਥੀਂ ਪਾਉਂਦੇ।
ਮੌਤ ਵਿਆਹੁੰਦੇ ਹੱਸਕੇ, ਨਹੀਂ ਕਦਮ ਹਟਾਉਂਦੇ।
ਅਣਖ ਦੀ ਖਾਤਰ ਦੋਸਤੋ, ਬਾਜ਼ੀ ਜਿੰਦ ਦੀ ਲਾਉਂਦੇ।
ਫੇਰੀ ਵਾਂਗ ਫਕੀਰਾਂ, ਦੁਨੀਆਂ ਵਿੱਚ ਪਾਉਂਦੇ।
ਤਾਹੀਓਂ ਵਾਰ 'ਅਨਜਾਣ' ਦੀ, ਹਨ ਲੋਕੀ ਗਾਉਂਦੇ।

ਵਾਰ ਚਿੱਤੂ ਮਿੱਤੂ ਦੀ, ਮੈਂ ਕੁਲ ਜੋੜ ਸੁਣਾਈ।
ਬੈਠੇ ਸਨ ਜੋ ਏਸ ਨੂੰ ਮਨੋਂ ਭੁਲਾਈ।
ਜਿਨ੍ਹਾਂ ਨੇ ਜਿੰਦ ਆਪਣੀ, ਪਿੰਡਾਂ ਦੇ ਲੇਖੇ ਲਾਈ।
ਵਾਰ ਵਿੱਚ ਲਿਖ ਦਿੱਤੀ ਜੋ ਮਨ ਤੇ ਆਈ।
ਲੋਕਾਂ ਦੀ ਖਾਤਰ ਮਰ ਮਿਟੇ ਇਹ ਦੋਵੇਂ ਭਾਈ।
ਕਥਾ ਹੈ ਸਾਰੀ ਸੱਚੀ, ਵਿਚ ਝੂਠ ਨਾ ਰਾਈ।
ਮਿੱਤਰ ਪਿਆਰਿਆਂ ਦੇ ਕਹਿਣ ਤੇ ਵਾਰ ਬਣਾਈ।
ਜਗਤ ਰਾਮ "ਅਨਜਾਣ" ਨੇ, ਤੁਸਾਂ ਨੂੰ ਜੋੜ ਸੁਣਾਈ।

## ਡਾ. ਗੁਰਚਰਨ ਸਿੰਘ ਸੇਕ

ਪਿੰਡ ਦੌਲਤਪੁਰਾ ਨੀਵਾਂ (ਮੋਗਾ) ਦਾ ਜੰਮਪਲ, ਸ. ਅਜੀਤ ਸਿੰਘ ਦੇ ਘਰ ਮਾਤਾ ਰਾਜ ਕੌਰ ਦੀ ਕੁੱਖੋਂ 12 ਅਗਸਤ, 1945 ਨੂੰ ਪੈਦਾ ਹੋਇਆ, ਗੁਰਚਰਨ ਸਿੰਘ ਸੇਕ, ਨਾਨਕਸਰ ਸੰਪ੍ਰਦਾਇ ਦਾ, ਸੰਪ੍ਰਦਾਇ ਵਿੱਚ ਸਭ ਤੋਂ ਵੱਧ ਪੜ੍ਹਿਆ ਹੋਇਆ ਲੇਖਕ, ਸੰਤ ਬਾਬਾ ਜਗਰੂਪ ਸਿੰਘ, ਬੇ-ਗਮ ਪੁਰਾ ਭੋਰਾ ਸਾਹਿਬ (ਨਾਨਕਸਰ) ਦਾ ਸੇਵਕ ਅਤੇ ਸਟੇਜ ਸਕੱਤਰ ਹੈ। ਬਹੁਤ ਹੀ ਗੰਭੀਰ ਗੁਰਦ੍ਰਿਸ਼ਟੀਵਾਨ, ਅਜਪਾ ਜਾਪੀ, ਬ੍ਰਹਮ ਮਾਰਗੀ, ਕਦੇ ਵੀ ਨਾਂਹ ਥਿੜਕਣ ਵਾਲੀ, ਸਤੋੜ ਲਗਨਸ਼ੀਲਤਾ ਦਾ ਨਾਂ ਹੈ, ਡਾ. ਗੁਰਚਰਨ ਸਿੰਘ ਸੇਕ। ਇਕ ਸਾਧਾਰਨ ਪਰਿਵਾਰ ਵਿੱਚ ਪੈਦਾ ਹੋ ਕੇ ਵਿਦਿਆ ਦੇ ਸਿਖਰ, ਪੀ. ਐਚ. ਡੀ. ਤੱਕ ਪੁੱਜਾ ਸਾਹਿਤਕ, ਅਧਿਆਤਮਿਕ ਤੇ ਸੰਤ ਜੀਵਨੀ ਲਿਖਣ ਕਰਕੇ ਅਤੇ ਲਗਾਤਾਰ ਇੱਕੀ ਸਾਲ ਸਟੇਜ ਸਕੱਤਰ ਦੀ ਡਿਊਟੀ ਨਿਭਾਉਣ ਕਰਕੇ, ਸੰਤ ਬਾਬਾ ਜਗਰੂਪ ਸਿੰਘ ਜੀ ਨੇ ਸੋਨੇ ਦੇ ਤਗਮੇ ਨਾਲ ਸਨਮਾਨ ਕੀਤਾ। ਇਉਂ ਗੋਲਡ ਮੈਡਲਿਸਟ ਡਾ. ਸੇਕ, ਹੁਣ ਤੱਕ 15 ਪੁਸਤਕਾਂ ਲਿਖ ਚੁੱਕਾ ਹੈ, ਜਿਨ੍ਹਾਂ ਵਿਚ :

> 1. ਨਾਨਕਸਰ ਦਰਪਣ, 2. ਗੁਰ ਕਿਰਪਾ ਤੇ ਬੂਝੀਐ, 3. ਬੇ-ਗਮ ਪੁਰਾ (ਨਾਨਕਸਰ) ਦਾ ਇਤਿਹਾਸ, 4. ਪਰਚੀਆਂ ਭਗਤਾਂ ਦੀਆਂ (ਥੀਸਿਸ), 5. ਰੱਬ ਰੂਪ ਰੱਬ ਜੀ, 6. ਨਾਨਕ ਲੇਖੇ ਇਕ ਗਲ ਅਤੇ, 7. ਜੀਵਨ ਚਰਿਤ੍ਰ ਬਾਬਾ ਗਰੀਬ ਦਾਸ, 8. ਜੋਗੀ ਮਰੀਆਂ, 9. ਰਾਜਪੂਤ ਸਵਰਨਕਾਰ ਡਾਇਰੈਕਟਰੀ ਵਿਸ਼ੇਸ਼ ਵਰਣਨ-ਯੋਗ ਹਨ।

ਅੱਜ ਕਲ੍ਹ ਡਾ. ਸੇਕ 'ਸਲੋਕਾਂ' ਦਾ ਕਾਵਿ ਲਿਖ ਰਿਹਾ ਹੈ। ਸਲੋਕ ਪੌਰਾਣਿਕ ਅਤੇ ਧਾਰਮਿਕ ਸਾਹਿਤ ਦਾ ਅਟੁੱਟ ਤੇ ਮਹੱਤਵਪੂਰਨ ਅੰਗ ਰਹੇ ਹਨ। ਖਾਸ ਕਰ ਮੰਗਲਾਚਰਣ ਵਿੱਚ ਸਲੋਕਾਂ ਦੀ ਸਲਾਹੁਣ-ਯੋਗ ਵਰਤੋਂ ਹੋਈ ਹੈ। ਇਸੇ ਹੀ ਡਗਰ ਤੇ ਡਾ. ਸੇਕ ਦੇ ਵਿਦਵਤਾ ਭਰਪੂਰ, ਉਪਦੇਸ਼ਾਤਮਕ ਤੇ ਧਾਰਮਿਕ ਗਿਆਨ ਵਾਲੇ ਸਲੋਕਾਂ ਵਿੱਚੋਂ ਕੁਝ ਉੱਤਮ ਸਲੋਕ ਇਥੇ ਪ੍ਰਸਤੁਤ ਕੀਤੇ ਹਨ :

**1.**

ਸਰਨ ਪਏ ਸਤਿਗੁਰਾਂ ਦੀ, ਸੇਕ ਪਾਪ ਮਿਟ ਜਾਣ।<br>
ਦੂਰ ਹੋਏ ਗੁਰਦੇਵ ਤੋਂ, ਮੁੜ ਕੇ ਉੱਘੜ ਆਣ।

**2.**

ਨਾਮ ਜਪਣ ਬੇਅੰਤ ਜਨ, ਸੇਕ ਅੰਤ ਨ ਕੋਇ॥
ਵਿਰਲਾ ਰਸੀਆ ਨਾਮ ਦਾ, ਲੀਨ ਪ੍ਰਭੂ ਮੇਂ ਹੋਇ॥

**3.**

ਸੇਕ ਮਹਾਨ ਹੈ ਵਿੱਦਿਆ, ਗੁਰੂ ਸਾਨੂੰ ਸਮਝਾਣ।
ਵਿੱਦਿਆ ਬਾਝ ਮਨੁੱਖ ਵੀ, ਮਿੱਟੀ ਦੀ ਕੰਧ ਜਾਣ।

**4.**

ਚਾਰ ਅੱਖਰ ਪੜ੍ਹ ਜੱਗ ਦੇ, ਸੇਕ ਬਣੇ ਵਿਦਵਾਨ।
ਜਿਸ ਅੱਖਰ ਪੜ੍ਹਿਆ ਬੰਦਗੀ, ਉਸਦੇ ਕੌਣ ਸਮਾਨ।

**5.**

ਕੌਣ ਕਹੇ ਕਾਗਜ਼ ਨਿਰੇ, ਸੇਕ ਇਹ ਗੁਰ ਪ੍ਰਤੱਖ।
ਹਿਰਦੇ ਦੀ ਸੁਣ ਬੋਲਦੈ, ਦਰਸ ਕਰੇ ਸੁਧ ਅੱਖ।

**6.**

ਮੱਥਾ ਟੇਕਣਾ ਖੇਡ ਨਾ, ਕਈ ਟੇਕਣ ਬਹੁ ਵਾਰ।
ਸੱਚਾ ਸਿੱਖ ਮੱਥਾ ਟੇਕਦਾ, ਜੀਵਨ ਵਿਚ ਇਕ ਵਾਰ।

**7.**

ਜੇਕਰ ਤਾਪ ਸਰੀਰ ਨੂੰ, ਭੋਜਨ ਮੂਲ ਨ ਭਾਇ।
ਸੇਕ ਪਾਪ ਦਾ ਤਾਪ ਚੜ੍ਹੇ, ਭਜਨ ਕਠਿਨ ਹੋ ਜਾਇ।

**8.**

ਪੰਚ ਦੁਸ਼ਟ ਹਉਂ ਈਰਖਾ, ਸੰਤਨ ਵਿਚ ਨਾ ਹੋਇ।
ਸੇਕ ਜੇ ਔਗੁਣ ਇਹ ਦਿਸੇ, ਸੰਤ ਨ ਕਹੀਐ ਸੋਇ।

**9.**

ਬਦਲਨ ਲਈ ਸੰਸਾਰ ਨੂੰ, ਸੇਕ ਨ ਲੱਭੇ ਮਾਪ।
ਦ੍ਰਿਸ਼ਟੀ ਬਦਲੋ ਆਪਣੀ, ਸ਼੍ਰਿਸਟੀ ਬਦਲੂ ਆਪ।

**10.**

ਨਿਸ ਦਿਨ ਖੱਟੀ ਪਾਪ ਦੀ, ਕਿਉਂ ਕਰਦੈ ਇਨਸਾਨ।
ਮਾੜਾ ਪੈਸਾ ਇਕ ਵੀ, ਕਰ ਦਏ ਭ੍ਰਿਸ਼ਟ ਨਿਧਾਨ।

**11.**

ਮੌਤ ਆਉਣੀ ਹਰ ਹਾਲ ਹੈ, ਸੇਕ ਟਲੇ ਨ ਸੋਇ।
ਹੱਸ ਕੇ ਜਾਂਦੈ ਸੂਰਮਾ, ਬੁਜ਼ਦਿਲ ਜਾਵੇ ਰੋਇ।

**12.**

ਮੈਂ ਤੇ ਤੂੰ ਵਿਚ ਅੰਤਰ ਘਣਾ, ਸੇਕ ਨ ਸੱਕੇ ਮਾਪ।
ਮੈਂ ਵਿਛੋੜੇ ਤੂੰ ਜੋੜਦਾ, ਮੈਂ ਦੂਜਾ ਤੂੰ ਆਪ।

**13.**

ਪਾਠ ਕਰਨਾ ਜਿਉਂ ਸੱਦਣਾ, ਦੂਰੋਂ ਅਪਣਾ ਬਾਪ।
ਇਸ ਤੋਂ ਉੱਤਮ ਸੇਕ ਜੀ, ਕਰਨਾ ਰੱਬ ਦਾ ਜਾਪ।

**14.**

ਜਾਪ ਕਰਨਾ ਜਿਉਂ ਪਿਤਾ ਦੇ, ਬੈਠ ਗਏ ਆ ਕੋਲ।
ਸਿਮਰਨ ਇਸ ਤੋਂ ਸੇਕ ਜੀ, ਉੱਚਾ ਤੇ ਅਣਮੋਲ।

**15.**

ਸਿਮਰਨ ਜੀਕੂੰ ਪਿਤਾ ਦੇ, ਕੰਠ ਲੱਗਿਆ ਆਣ।
ਇਸ ਤੋਂ ਉੱਤਮ ਸੇਕ ਜੀ, ਲਾਉਣਾ ਰੱਬ ਧਿਆਨ

**16.**

ਧਿਆਨ ਲੱਗੇ ਤਾਂ ਨੂਰ ਵਿਚ, ਸੇਕ ਸਮਾਏ ਨੂਰ।
ਸਤਿਗੁਰ ਸੇਵਕ ਏਕ ਸੇ, ਭਲੇ ਜਾਪਦੇ ਦੂਰ।

**17.**

ਮਨ ਦਾ ਟੁੱਟਣਾ ਜੋੜਨਾ, ਸੇਕ ਜੀ ਬੜਾ ਕਮਾਲ।
ਜਿਹੜਾ ਟੁੱਟਦਾ ਅੰਦਰੋਂ, ਓਹੀ ਜੁੜਦਾ ਨਾਲ।

**18.**

ਸੇਕ ਪ੍ਰਭੂ ਕਿਰਪਾ ਕਰੇ, ਮਿਲਦੈ ਸਤਿਗੁਰ ਸੰਗ।
ਸਤਿਗੁਰ ਕਿਰਪਾ ਜੇ ਕਰੇ, ਮੇਲ ਦਏ ਸਰਬੰਗ।

**19.**

ਸੇਕ ਪ੍ਰੇਮ ਤੇ ਮੋਹ ਵਿਚ, ਅੰਤਰ ਜਿਮੀ ਅਸਮਾਨ।
ਮੋਹ ਤਾਂ ਲੈਣਾ ਜਾਣਦਾ, ਪ੍ਰੇਮ ਕਰੇ ਕੁਰਬਾਨ।

**20.**

ਸੇਕ ਵਿਸ਼ੇ ਤੇ ਭਜਨ ਦਾ, ਆਉਂਦਾ ਬਹੁਤ ਅਨੰਦ।
ਉਹ ਚਿੱਕੜ ਵਿਚ ਲਿਬੜਨਾ, ਉਹ ਹੈ ਪਰਮ ਅਨੰਦ।

**21.**

ਗਿਆਨ ਅਜਬ ਸ਼ਸਤਰ ਹੈ, ਮਾਰੇ ਰੋਕੇ ਚਾਲ।
ਪ੍ਰਸ਼ਨ ਕਰੇ ਤਲਵਾਰ ਹੈ, ਉੱਤਰ ਦਏ ਤਾਂ ਢਾਲ।

**22.**

ਸੇਕ ਰਜ਼ਾਅ ਦੇ ਵਿਚ ਰਹੋ, ਬੇਸ਼ਕ ਆਵੇ ਹਾਰ।
ਇਕ ਦਿਨ ਐਸਾ ਜਿੱਤੋਗੇ, ਮਾਣ ਕਰੂ ਸੰਸਾਰ।

**23.**

ਸੇਕ ਸਦਾ ਹਰ ਦੇਸ਼ ਦਾ, ਜਾਂਦੈ ਬਦਲ ਵਿਧਾਨ।
ਰੱਬ ਦੇ ਵਾਂਗੂੰ ਥਿਰ ਰਹੇ, ਰੱਬ ਦਾ ਅਟਲ ਵਿਧਾਨ।

**24.**

ਸਾਸ ਸਾਸ ਸਫ਼ਲਾ ਕਰੋ, ਨਾਮ ਜਪੋ ਹਰਿ ਸੇਕ।
ਨਿਹਫਲ ਜਾਏ ਨਾਮ ਬਿਨ, ਕੱਚੇ ਘੜੇ ਜਿਉਂ ਛੇਕ।

**25.**

ਜੜ੍ਹ ਧਰਮ ਤਨਾ ਪ੍ਰੇਮ ਦਾ, ਸਭਿਆਚਾਰ ਦੇ ਟਾਹਣ।
ਫੁੱਲ ਸਿਦਕ ਦੇ ਸੇਕ ਜੀ, ਫਲ ਭਗਤੀ ਨੂੰ ਜਾਣ।

**26.**

ਪੈਸਾ ਸਕੇ ਖਰੀਦ ਨਾ, ਨੀਂਦ ਭੁੱਖ ਤੇ ਗਿਆਨ।
ਬਿਨ ਪੈਸੇ, ਸੰਗ ਪ੍ਰੇਮ ਦੇ, ਸੇਕ ਮਿਲੇ ਭਗਵਾਨ।

**27.**

ਅਮ੍ਰਿਤ ਸੱਚੇ ਸੰਤ ਦੇ, ਪੰਜਾਂ ਥਾਉਂ ਝਰੇ।
ਨੇਤਰ, ਰਸਨਾ, ਚਰਨ, ਕਰ, ਹਿਰਦੇ ਵਿਚੋਂ ਵਰ੍ਹੇ।

**28.**

ਸੇਕ ਸੱਚ ਤੇ ਝੂਠ ਦਾ, ਅੰਤਰ ਜਾਣੋ ਕੀ ?
ਸੱਚ ਕਦੇ ਵੀ ਮਰੇ ਨਾ, ਝੂਠ ਨ ਸਕਦਾ ਜੀ।

**29.**

ਸਮੇਂ ਨੂੰ ਦਸਦਾ ਜੋਤਸ਼ੀ, ਪਰ ਨਾ ਸਕਦਾ ਟਾਲ।
ਸੰਤ ਸਮੇਂ ਨੂੰ ਬਦਲਦੇ, ਸੇਕ ਸੰਤ ਨੂੰ ਭਾਲ।

**30.**

ਸੇਕ ਚੰਦਨ ਦੀ ਲੱਕੜੀ, ਜਿਉਂ ਵੇਚੇ ਤਰਖਾਣ।
ਗੁਣੀ ਬੰਦੇ ਦੇ ਗੁਣ ਨੂੰ, ਚਤਰ ਵੇਖ ਕੇ ਖਾਣ।

**31.**

ਨਿਮਰ ਹੋਣ ਦਾ ਰੂਪ ਕੀ, ਸੇਕ ਕਰੋ ਵਿਖਿਆਣ।
ਅਪਨੀ ਉਪਮਾ ਨਾ ਕਰੇ, ਉਸਤਤ ਸੁਣੇ ਨਾ ਕਾਨ।

**32.**

ਲੱਖ ਬੋਲੀਆਂ ਸੁਣੇ ਨਾ, ਸੇਕ ਨਾ ਲੱਖ ਅਵਾਜ਼।
ਰੱਬ ਦੀ ਬੋਲੀ ਪ੍ਰੇਮ ਹੈ, ਏਹੋ ਰੱਬ ਦਾ ਸਾਜ਼।

**33.**

ਤਨ ਰੋਗੀ ਤਾਂ ਕਸ਼ਟ ਹੈ, ਮਨ ਰੋਗੀ ਤਾਂ ਦੁੱਖ।
ਸੇਕ ਜੇ ਮਨ ਵਿਚ ਸ਼ਾਂਤੀ, ਕਸ਼ਟ ਹੋਇ ਨਾ ਦੁੱਖ।

**34.**

ਸੇਕ ਈਰਖਾ ਰੋਗ ਹੈ, ਕੈਂਸਰ ਦਾ ਭੀ ਬਾਪ।
ਕੈਂਸਰ ਖਾਏ ਸਰੀਰ ਨੂੰ, ਇਹ ਮਨ ਦਾ ਸੰਤਾਪ।

**35.**

ਰਸਨਾ ਜਪੇ ਤਾਂ ਇਕ ਫਲ, ਬੁੱਲਾਂ ਵਿਚ ਹਜ਼ਾਰ।
ਕੰਠ 'ਚ ਲਖ ਫਲ ਸੇਕ ਜੀ, ਹਿਰਦੇ ਨਾਹੀਂ ਸ਼ੁਮਾਰ।

**36.**

ਸੇਕ ਸਭੀ ਮਰ ਜਾਣਗੇ, ਗੁਰਮੁਖ ਮਨਮੁਖ ਦੋਇ।
ਗੁਰਮੁਖ ਮਰ ਜੀਵੇ ਸਦਾ, ਮਨਮੁਖ ਜਿਉਂਦਾ ਮੋਇ।

**37.**

ਭਗਤੀ ਅਤੇ ਗਿਆਨ ਨੂੰ, ਸੂਰਜ ਸੇਕ ਪਛਾਣ।
ਭਗਤੀ ਰਸ ਨੂੰ ਮਾਣਦੀ, ਚਰਚਾ ਕਰੇ ਗਿਆਨ।

38.

ਸੋਨਾ ਹੀਰੇ ਪਰਬਤੋਂ, ਮੋਤੀ ਸਾਗਰੋਂ ਟੋਲ।
ਬੰਦਾ ਕਿਸਮਤ ਮਾਰਿਆ, ਮਨ ਨਾ ਸਕਿਆ ਫੋਲ।

39.

ਮਾਯਾ ਛਾਯਾ ਇਕ ਜਹੀ ਪਕੜੇ ਸੇਕ ਨ ਕੋਇ।
ਛਾਯਾ ਪਿੱਛੇ ਆਏਗੀ, ਜੇ ਮੁਖ ਸੂਰਜ ਹੋਇ।

40.

ਹਉਮੈ ਦੀਰਘ ਰੋਗ ਹੈ, ਸਿਰ ਇਸਦਾ ਅਸਥਾਨ।
ਕਲਗੀਧਰ ਨੇ ਸਿਰ ਲਿਆ, ਸੇਕ ਇਸੇ ਲਈ ਜਾਣ।

41.

ਸੌ ਹੱਥ ਰੱਸੀ ਖੂਹ ਵਿਚ, ਦੋ ਹਥ ਤੇਰੇ ਕੋਲ।
ਸੇਕ ਜੇ ਹੱਥੋਂ ਛੁਟ ਗਈ, ਨਾ ਰੱਸੀ ਨਾ ਡੋਲ।

42.

ਸਭ ਜੱਗ ਸੁਖ ਨੂੰ ਭਾਲਦਾ, ਦੁੱਖ ਦਾ ਕਾਰਣ ਸੁੱਖ।
ਸੁੱਖ ਦੀ ਖਾਤਰ ਸੇਕ ਜੀ, ਜੱਗ ਉਠਾਉਂਦਾ ਦੁੱਖ।

43.

ਕ੍ਰੋਧ ਕਰੋ ਤਾਂ ਇਸ ਤਰ੍ਹਾਂ, ਜਿਉਂ ਜਲ ਵਿਚ ਲਕੀਰ।
ਸੇਕ ਕਹੇ ਸੀਤਲ ਰਹੇ, ਮਨ ਦੇ ਸੰਗ ਸਰੀਰ।

44.

ਲੋਭ ਜਿ ਕਰਨ ਤਾਂ ਕਰੋ, ਨਾਮ ਜਪਣ ਦਾ ਲੋਭ।
ਮਨ ਤਨ ਚੰਦਨ ਜਿਉਂ ਠਰੇ, ਸੇਕ ਨਾ ਹੋਇ ਖੋਭ।

45.

ਮੋਹ ਕਰਨਾ ਤਾਂ ਇਉਂ ਕਰੋ, ਰੇਤੇ ਉਤੇ ਨਿਸ਼ਾਨ।
ਮੋਹ ਨੂੰ ਬਦਲੋ ਪ੍ਰੇਮ ਵਿਚ, ਸੇਕ ਮਿਲੇ ਭਗਵਾਨ।

46.

ਕਾਮ ਦੀ ਵਰਤੋਂ ਇਉਂ ਕਰੋ, ਫੁੱਲ ਦੀ ਜਿਉਂ ਖੁਸ਼ਬੋ।
ਸਕੇ ਸੁਖੀ ਹੋਇਆ ਨਹੀਂ, ਕਾਮ 'ਚ ਡੁੱਬਿਆ ਜੋ।

# ਤੂੰਗਾ ਝੂੰਗਾ
## ਕੁਲਬੀਰ ਸਿੰਘ ਸਿੱਧੂ

ਮੈਂ, ਨਾ ਤਾਂ ਵਾਰਤਕ ਦਾ ਚੰਗਾ ਲਿਖਾਰੀ ਹੋਣ ਦਾ ਦਾਅਵਾ ਕਰਦਾ ਹਾਂ, ਸਗੋਂ ਕਵਿਤਾ ਦੀ ਤਾਂ ਮੈਨੂੰ, ਇੱਲ ਤੇ ਕੁੱਕੜ ਦੀ ਪਛਾਣ ਵਾਲੀ ਸੋਝੀ ਨਹੀਂ। ਸਮੁੱਚੇ ਤੌਰ ਤੇ ਮੈਂ ਆਪਣੀ ਵਾਰਤਕ ਬਾਰੇ ਵੀ ਇਹੀ ਕਹਿ ਸਕਦਾ ਹਾਂ ਕਿ : ਇੱਲੋਂ ਕੁੱਕੜ ਨਾ ਆਂਵਦਾ, ਮੈਂ ਨਾ ਪੇਪਰ ਦੇਂਦੀ। ਪਰ ਫਿਰ ਵੀ ਜਿਵੇਂ ਮੈਂ ਸੰਪਾਦਕੀ ਵਿੱਚ ਅਰਜ਼ ਕੀਤਾ ਹੈ ਕਿ ਜਦੋਂ ਦਿਲ ਦੇ ਉਦਗਾਰ ਤੇ ਵਲਵਲੇ ਸੋਮਾ ਬਣਕੇ ਫੁੱਟਦੇ ਹਨ ਤਾਂ ਕਲਮ ਗਿੜ ਹੀ ਜਾਂਦੀ ਹੈ। ਜਿੱਥੇ ਅਨੰਦਪੁਰ ਸਾਹਿਬ ਦੀ ਸੇਵਾ ਸਮੇਂ ਗੁਰੂ ਦੀ ਕਿਰਪਾ ਸਕਦਾ, ਸਰੀਰ ਪੌਣ-ਮਾਫ਼ਿਕ, ਸੇਵਾ ਰੱਤ ਹੋਇਆ ਉਥੇ ਕੁਝ ਦਿਲ ਦੀਆਂ ਤਰੰਗਾਂ ਨੇ, ਉਨ੍ਹਾਂ ਇਤਿਹਾਸਿਕ ਪ੍ਰਸੰਗਾਂ ਨੂੰ ਛੁਹਿਆ, ਜੋ ਕਿ ਗੁੰਗੇ ਦੀ ਮਠਿਆਈ ਵਾਂਗ, ਮਨ ਤਨ ਨੂੰ ਵਿਸਮਾਦ ਵਿਸਮਾਦ ਕਰ ਗਏ। ਅਨੰਦਪੁਰ ਸਾਹਿਬ ਸੰਬੰਧੀ ਲਿਖੇ ਲੇਖਾਂ ਦੀ ਲੜੀ ਦਾ ਮੁੱਖ ਦ੍ਰਿਸ਼ਟੀਕੋਣਕ ਧੁਰਾ ਇਹ ਰਿਹਾ ਕਿ ਗੁਰੂ ਤੇ ਉਨ੍ਹਾਂ ਦੇ ਸੁਰੀਦ ਮੁਰੀਦ ਬੇਸ਼ਕ ਬ੍ਰਹਿਮੰਡੀ ਰੂਹਾਂ ਸਨ ਤੇ ਉਨ੍ਹਾਂ ਦਾ ਮਿਸ਼ਨ ਧੁਰੋਂ ਹੀ ਪੂਰਵ-ਨਿਰਧਾਰਿਤ ਸੀ, ਪਰ ਫਿਰ ਵੀ ਉਹ ਆਏ ਤਾਂ ਮਨੁੱਖੀ ਜਾਮੇ ਵਿੱਚ ਸਨ, ਇਸ ਲਈ ਅੱਜ ਦੇ ਮਨੁੱਖ ਨੇ ਉਸ ਸੰਵੇਦਨਸ਼ੀਲਤਾ ਨੂੰ ਫੜਨ ਦੀ ਕੋਸ਼ਿਸ਼ ਕਰਦੇ ਹੋਏ, ਇਹ ਦੇਖਣ ਦੀ ਕੋਸ਼ਿਸ਼ ਕੀਤੀ ਕਿ ਕਿਸ ਤਰ੍ਹਾਂ ਅਕਹਿ ਤੇ ਅਸਹਿ ਕਸ਼ਟ ਸਹਾਰਦੇ ਹੋਏ ਸ਼੍ਰੋਮਣੀ ਸ਼ਹੀਦ ਬਣੇ। ਇਨ੍ਹਾਂ ਦਾ ਵਿਸਤਾਰ ਇਕ ਵੱਖਰੀ ਪੁਸਤਕ ਰਾਹੀਂ ਪਾਠਕਾਂ ਨਾਲ ਸਾਂਝਾ ਕਰਨ ਦਾ ਉਪਰਲਾ ਕੀਤਾ ਜਾ ਰਿਹਾ ਹੈ। ਜਿਸ ਤਰ੍ਹਾਂ ਹੀ ਵਿਲੀਅਮ ਵਰਡਜ਼ਵਰਥ ਨੇ ਕਿਹਾ ਕਿ, ਜਦੋਂ ਭਾਵਨਾਵਾਂ ਦਾ ਪਰਵਾਹ ਮੇਚ ਬੰਨੇ ਦੀ ਹੱਦ ਤੋਂ ਟੱਪ ਜਾਂਦਾ ਹੈ ਤਾਂ ਉਹ ਹੀ ਕਵਿਤਾ ਬਣ ਜਾਂਦੀ ਹੈ। ਇਸੇ ਤਰ੍ਹਾਂ ਦੇ ਹੀ ਭਾਵਨਾਵਾਂ ਦੇ ਵੇਗ ਅਨੁਸਾਰ ਮੇਰੀਆਂ ਰਚਨਾਵਾਂ ਇਸ ਪੱਖੋਂ ਸਭਿਆਚਾਰਕ-ਵਰਾਸਤੀ ਦੌਲਤ ਦੇ ਮਿਲੇ ਤੂੰਗੇ-ਝੂੰਗੇ ਦੇ ਰੂਪ ਵਿੱਚ ਹੁਣ ਤਕ ਦੀ ਉਮਰ ਦੀ ਹਾਸਿਲ ਵਜੋਂ ਪਾਠਕਾਂ ਨਾਲ ਸਾਂਝੀਆਂ ਕਰਨ ਦਾ ਅਨੰਦ ਲੈ ਰਿਹਾ ਹਾਂ :

> ਇਕ ਉਮਰ ਕੀ ਤਲਾਸ਼ ਕਾ ਹਾਸਿਲ ਵਹੀ ਤੋ ਹੈ,
> ਹਮਨੇ ਤੁਮ੍ਹਾਰੇ ਸਾਥ ਜੋ ਲਮਹੇਂ ਬਿਤਾਏ ਹੈਂ।

ਸਭਿਆਚਾਰਕ ਵਿਰਸੇ ਦੇ ਤੂੰਗੇ-ਝੂੰਗੇ ਦੀ ਮਿਲੀ ਦੌਲਤ ਨੂੰ ਉਗਮਦੇ ਉਦਗਾਰਾਂ ਸਹਿਤ ਮੈਂ ਊਆਂ-ਬਾਈ ਜਿਹੀ ਭਾਸ਼ਾ ਰਾਹੀਂ ਆਪਣੀ ਪਿਆਰੀ ਮਾਂ ਬੋਲੀ ਨੂੰ ਸ਼ਰਧਾ ਤੇ ਸਤਿਕਾਰ ਸਹਿਤ ਅਰਪਿਤ ਕਰ ਰਿਹਾ ਹਾਂ। ਬੇਸ਼ਕ, ਮੈਨੂੰ ਇਸ ਗੱਲ ਵਿੱਚ ਰੱਤੀ ਭਰ ਵੀ ਭਰਮ-ਸ਼ੰਕਾ ਨਹੀਂ ਕਿ ਸਰਸਵਤੀ ਦਰਬਾਰ ਦੀ ਪੌੜੀ ਤੇ ਪੈਰ ਧਰਨਾ ਤਾਂ ਦੂਰ ਰਿਹਾ; ਮੈਂ ਤਾਂ ਸਾਹਿਤਕ ਇੱਲੋਂ-ਕੁੱਕੜ ਨਾ ਜਾਣਦਾ ਹੋਇਆ ਸਾਹਿਤ ਤੇ ਕਲਾ ਦੀਆਂ ਪੌੜੀਆਂ

ਦੇ ਕਿਤੇ ਨੇੜੇ ਤੇੜੇ ਵੀ ਨਹੀਂ ਹਾਂ। ਇਸ ਲਈ ਸਾਹਿਤ-ਸਰਵਸਤੀ ਦੇ ਸ਼ਰਧਾਲੂਆਂ ਨੂੰ ਸਨਿਮਰ ਬੰਦਨਾ ਹੈ ਕਿ ਉਹ ਬਿਨਵੰਤ ਦੀ ਅਰਜ਼ੋਈ :

"ਮਾਨਾ ਕਿ ਤੇਰੀ ਦੀਦ ਕੇ ਕਾਬਿਲ ਨਹੀਂ ਹੂੰ ਮੈਂ,
ਮੇਰਾ ਸ਼ੌਕ ਦੇਖ, ਮੇਰਾ ਇੰਤਜ਼ਾਰ ਦੇਖ।"

ਨੂੰ ਪ੍ਰਵਾਨ ਕਰਨ ਦੀ ਕ੍ਰਿਪਾਲਤਾ ਕਰਨ।

ਆਮੀਨ !
ਗੁਰ-ਫਤਹਿ !

## ਦਸਮੇਸ਼ ਦਰਸ਼ਨ

### ਯੁਗ ਪੁਰਖ

ਗੋਬਿੰਦ—ਦਸ਼ਮੇਸ਼ ਹੈ, ਬਾਦਸ਼ਾਹ—ਦਰਵੇਸ਼ ਹੈ
ਪਰਮ ਪੁਰਖ ਦਾ ਦਾਸ ਹੈ, ਮਾਨਵਤਾ ਦਾ ਪ੍ਰਕਾਸ਼ ਹੈ
ਕਰਮਯੋਗੀ ਸ਼ਰਧਾ—ਆਸਥਾ ਦੀ ਅਨੋਖੀ ਮਿਸਾਲ ਹੈ
ਪਾਹੁਲ ਖੰਡੇਧਾਰ ਦਾ ਭਗੀਰਥੀ ਅੰਮ੍ਰਿਤ ਦਾ ਸਰੋਤ ਹੈ
ਖਾਲਸੇ ਦਾ ਸਿਰਜਕ, ਖਾਲਸਾ ਸਰੂਪ-ਸਾਕਾਰ ਹੈ
ਜ਼ੁਲਮ-ਜ਼ਬਰ ਦੇ ਖ਼ਿਲਾਫ਼, ਹੱਕ ਤੇ ਸੱਚ ਦੀ ਆਵਾਜ਼ ਹੈ
ਬੇਸਹਾਰਾ-ਮਜ਼ਲੂਮਾਂ ਦੀ ਗੈਰਤ ਦਾ ਅਲੰਬਰਦਾਰ ਖਾਸ ਹੈ
ਕੁਰਬਾਨੀਆਂ ਤੇ ਸ਼ਹਾਦਤਾਂ ਦੀ ਸੁਨਹਿਰੀ ਟਕਸਾਲ ਹੈ
ਜੁਅਰੱਤ-ਜਮਾਲ ਦਾ ਬੁਲੰਦ-ਤਰੀਨ ਮੁਕਾਮ ਹੈ
ਅਜੋਕੇ ਲੋਕਤੰਤਰ ਲਈ ਆਪ-ਗੁਰ-ਚੇਲਾ ਹੈ
ਅਜ਼ਾਦੀ, ਬਰਾਬਰੀ, ਭਾਈਚਾਰੇ ਦਾ ਕਾਮਲ-ਉਸਤਾਦ ਹੈ
ਆਪ ਹੀ ਮੁਰਸ਼ਿਦ ਹੈ, ਆਪ ਹੀ ਮੁਰੀਦ ਹੈ
.ਗਰੀਬੁਲ ਨਿਵਾਜ਼ ਹੈ, ਹੁਸਨਲ ਚਿਰਾਗ ਹੈ
ਤੇਜਸੱਵੀ-ਸੁਹੱਪਣ ਦਾ ਮਾਲਕ, ਕਲਾ ਦਾ ਨਿਗਾਹਬਾਨ ਹੈ
ਸ਼ਿਰੋਮਣੀ ਵਿਦਵਾਨ, ਕਾਦਰ ਦੀ ਕੁਦਰਤ ਦਾ ਕਦਰਦਾਨ ਹੈ
ਵੇਦ-ਸ਼ਾਸਤਰਾਂ ਦਾ ਗਿਆਤਾ, ਅਲੌਕਿਕ ਰਚਨਾ-ਰਚੈਤਾ ਹੈ
ਦੈਵੀ-ਗੁਣ ਸੰਪੰਨ ਪਰਮ ਮਨੁਖ, ਯੁੱਗ ਪੁਰਖ ਹੈ।

### ਸਾਹਿਬੇ ਕਮਾਲ

ਮਰਦ ਅਗੰਮੜਾ ਹੈ, ਵਰਿਯਾਮ ਅਕੇਲਾ ਹੈ
ਇਲਾਹੀ ਇਖਲਾਕ ਦਾ ਧਾਰਨੀ, ਧਰਮੀ ਮਹਾਨ ਹੈ
ਦੇਹ ਸਿਵਾ ਬਰ ਮੋਹਿ ਇਹੈ; ਸ਼ੁਭ ਕਰਮਨ ਤੇ ਕਬਹੂੰ ਨ ਟਰੋਂ
ਅਕਾਲ-ਪੁਰਖ ਤੋਂ ਮੰਗਦਾ ਸ਼ਫਕਤ ਤੇ ਜ਼ੁੰਬਸ਼ ਦਾ ਦਾਨ ਹੈ
ਅਕਾਲ-ਪੁਰਖ ਵਿਚ ਵਿਸ਼ਵਾਸ ਦਾ ਮੂਰਤੀਮਾਨ ਹੈ
ਨਿਮਾਣਿਆਂ ਦੀ ਜੁਸਤਜੂ ਅਤੇ ਮਾਣ ਹੈ, ਆਜ਼ਜ਼ੀ ਦਾ ਕੀਰਤੀਮਾਨ ਹੈ
ਇਨਹੀ ਕੀ ਕ੍ਰਿਪਾ ਸੇ ਸਜੇ ਹਮ ਹੈਂ ਨਹੀਂ ਮੋ ਸੋ ਗਰੀਬ ਕਰੋਰ ਪਰੇ ਹੈਂ

ਮਾਨਵਤਾ ਦਾ ਮੁਰੀਦ, ਸਾਂਝੀਵਾਲਤਾ ਦਾ ਰੁਸਤਮ ਮਸ਼ੀਰ ਹੈ
ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ ਦਾ ਦਿੰਦਾ ਉਪਦੇਸ਼ ਹੈ
ਕਹਿਣੀ ਤੇ ਕਰਨੀ ਦਾ ਸੁਮੇਲ, ਮਾਸੂਮਾਂ ਦੀ ਸਮਸਤੁਲ ਜ਼ੁਬਾਨ ਹੈ
ਦਲਿਤਾਂ ਨੂੰ ਰੰਘਰੇਟੇ ਗੁਰੂ ਕੇ ਬੇਟੇ, ਹੋਣ ਦਾ ਦਿੰਦਾ ਸਵੈਮਾਨ ਹੈ
ਜਬਰ ਨਾਲ ਸਬਰ ਦੀ ਲੜਾਈ ਵਿਚ ਭਰਦਾ ਗਰੀਬਾਂ ਅੰਦਰ ਜਾਨ ਹੈ
ਸ਼ਾਹਿ-ਸ਼ਾਹਨਸ਼ਾਹ ਸਲਤਨਤ ਨੂੰ ਵੰਗਾਰਦਾ ਬੁਲੰਦ ਬਾ-ਅਵਾਜ਼ ਹੈ
ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ
ਧਰਮ ਯੁੱਧ ਵਿਚ ਕਸਵੱਟੀ ਤੋਂ ਸੂਰਬੀਰਾਂ ਨੂੰ ਲੰਘਾਉਂਦਾ ਪਾਰ ਹੈ
ਸਵਾ ਲਾਖ ਸੇ ਏਕ ਲੜਾਊਂ ਦੇ ਬਚਨਾਂ ਦੀ ਰਖਦਾ ਲਾਜ ਹੈ
ਸ਼ਸਤਰ-ਸ਼ਾਸਤਰ ਦਾ ਸੰਗਮ, ਬਖਸ਼ਿੰਦ ਤੀਰ-ਅੰਦਾਜ਼ ਹੈ
ਸੂਰਬੀਰਤਾ ਦੀ ਇੰਤਹਾ, ਨੀਲੇ ਦਲ-ਸ਼ਿੰਗਾਰ ਦਾ ਸ਼ਾਹ-ਅਸਵਾਰ ਹੈ
ਸਾਹਿਬ ਦਿਮਾਗ ਬੇਜੋੜ ਸੰਤ-ਸਿਪਾਹੀ ਹੈ, ਸ਼ਾਹ-ਸਿਪਾਹ ਸਲਾਰ ਹੈ
ਹੱਕ ਹੱਕ ਅੰਦੇਸ਼ ਹੈ, ਹੱਕ ਹੱਕ ਆਗਾਹ ਹੈ
ਰੂਹ ਦਰ ਹਰ ਜਿਸਮ ਹੈ, ਨੂਰ ਦਰ ਹਰ ਚਸ਼ਮ ਹੈ
ਗੋਬਿੰਦ ਮਾਰਗ ਦਾ ਪਾਵਨ ਸ਼ੁਰੂ ਤੇ ਪਵਿੱਤਰ ਅਖੀਰ ਹੈ
ਤਪ ਤਿਆਗ ਦਾ ਪ੍ਰਤੀਕ, ਚੜ੍ਹਦੀ ਕਲਾ ਦਾ ਸਾਖਿਆਤ-ਸਰੂਪ ਹੈ
ਮਾਛੀਵਾੜੇ ਦਾ ਮੰਜ਼ਰ ਗੁਆਹ ਹੈ, ਜਿਸਮ ਲਹੂ-ਲੁਹਾਣ, ਪਰ ਰੂਹ ਪੁਰ-ਸਕੂਨ ਹੈ
ਮਿਤਰ ਪਿਆਰੇ ਨੂੰ ਸਰਬੰਸ ਦਾਨੀ ਹਾਲ ਮੁਰੀਦਾਂ ਦਾ ਕਰਦਾ ਬਿਆਨ ਹੈ
ਅਕਾਲ-ਪੁਰਖ ਨੂੰ ਮੋੜਕੇ ਪ੍ਰੀਵਾਰ ਦੀ ਅਮਾਨਤ, ਜੋ ਕਿ ਰੱਬੀ ਨਜ਼ਰਾਨਾ ਹੈ
ਆਪਣੇ 38ਵੇਂ ਜਨਮ-ਦਿਨ ਨਜ਼ਰ ਕਰਦਾ ਲਾਸਾਨੀ ਸ਼ੁਕਰਾਨਾ ਹੈ
ਸਾਹਿਬੇ ਕਮਾਲ ਮਨੁਖਤਾ ਦੇ ਇਤਿਹਾਸ ਵਿਚ ਬੇਜੋੜ-ਬੇਮਿਸਾਲ ਹੈ

## ਲਾਸਾਨੀ

ਲਾਸਾਨੀ ਜਿਸਦਾ ਜੀਵਨ, ਲਾਸਾਨੀ ਜਲਵਾ ਹੈ
ਲਾਸਾਨੀ ਜਿਸਦਾ ਧਰਮ, ਲਾਸਾਨੀ ਫਲਸਫਾ ਹੈ
ਲਾਸਾਨੀ ਜਿਸਦਾ ਤੱਪ, ਲਾਸਾਨੀ ਤਪੱਸਿਆ ਹੈ
ਲਾਸਾਨੀ ਜਿਸਦਾ ਦਰਦ, ਲਾਸਾਨੀ ਆਸਥਾ ਹੈ
ਲਾਸਾਨੀ ਜਿਸਦੀ ਸਿਰਜਣਾ, ਲਾਸਾਨੀ ਫਤਵਾ ਹੈ
ਲਾਸਾਨੀ ਜਿਸਦੀ ਜੁਰਅਤ, ਲਾਸਾਨੀ ਰੁਤਬਾ ਹੈ
ਲਾਸਾਨੀ ਜਿਸਦਾ ਸੰਗਰਾਮ, ਲਾਸਾਨੀ ਪੈਗਾਮ ਹੈ
ਲਾਸਾਨੀ ਜਿਸਦਾ ਸਫ਼ਰਨਾਮਾ, ਲਾਸਾਨੀ ਜ਼ਫ਼ਰਨਾਮਾ ਹੈ
ਲਾਸਾਨੀ ਜਿਸਦਾ ਬਲੀਦਾਨ, ਲਾਸਾਨੀ ਸਰਬੰਸਦਾਨ ਹੈ

## ਬੇਲੌਸ ਸੰਘਰਸ਼

ਕੀ ਉਸ ਦਾ ਸੰਘਰਸ਼ ਰਾਜ-ਭਾਗ ਲਈ ਸੀ ?
ਕੀ ਉਸ ਦਾ ਸੰਘਰਸ਼ ਤਖਤ ਲਈ ਜਾਂ ਤਾਜ ਲਈ ਸੀ ?

ਕੀ ਸੰਘਰਸ਼ ਜ਼ਰ ਲਈ ਜਾਂ ਜ਼ਮੀਨ ਲਈ ਸੀ ?
ਕੀ ਸੰਘਰਸ਼ ਨਿਜ ਲਈ ਜਾਂ ਔਲਾਦ ਲਈ ਸੀ ?

### ਸਰਬੰਸ ਦਾਨ

ਕੀ ਪਿਆਰੀ ਅਨੰਦਪੁਰੀ ਨੂੰ ਨਹੀਂ ਵਾਰਿਆ
ਕੀ ਮਾਂ-ਬਾਪ ਤੇ ਦੁਲਾਰਿਆਂ ਨੂੰ ਨਹੀਂ ਵਾਰਿਆ
ਕੀ ਮਹਿਲਾਂ ਤੇ ਰਿਸ਼ਤਿਆਂ ਨੂੰ ਨਹੀਂ ਵਾਰਿਆ
ਕੀ ਪੰਜ-ਪਿਆਰਿਆਂ ਨੂੰ ਨਹੀਂ ਵਾਰਿਆ
ਕੀ ਬੰਦਾ ਬਹਾਦਰ ਵਰਗੇ ਲਖਾਂ ਮਰਜੀਵੜਿਆਂ ਨੂੰ ਨਹੀਂ ਵਾਰਿਆ
ਕੀ ਪੁਤਾਂ ਵਰਗੇ ਬਾਬਾ ਦੀਪ ਸਿੰਘ ਨੂੰ ਨਹੀਂ ਵਾਰਿਆ
ਕੀ ਸ਼ਹੀਦ ਗੁਰੂਆਂ ਦੇ ਤਾਬੇ, ਧਰਮ-ਹੇਤ ਸਰਬੰਸ ਨਹੀਂ ਵਾਰਿਆ
ਕੀ ਖਾਲਸੇ ਨੂੰ ਆਪਣਾ ਪੁੱਤਰ ਨਿਵਾਜਕੇ ਨਹੀਂ ਸੀ ਉਚਾਰਿਆ
ਚਾਰ ਮੂਏ ਤੋਂ ਕਿਆ ਭਇਆ, ਇਹ ਜੀਵਤ ਕਈ ਹਜ਼ਾਰ

### ਸਿਫਤੀ ਦਾ ਘਰ

ਬੇਸ਼ਕ ਅਸੀਂ ਉਸ ਦੀ ਕ੍ਰਿਪਾ ਦੇ ਪਾਤਰ ਕਿੱਥੇ ?
ਬੇਸ਼ਕ ਅਸੀਂ ਉਸ ਦੀ ਬਖਸ਼ਿਸ਼ ਦੇ ਕਾਬਲ ਕਿੱਥੇ ?
ਉਸਦੇ ਰਹਿਮਤੀ ਦੁਲਾਰ ਸਮਝਣ ਸਮਰੱਥ ਕਿੱਥੇ ?
ਉਸਦੇ ਨਮਕ ਦਾ ਫ਼ਰਜ਼ ਚੁਕਾਣ ਜੋਗੇ ਕਿੱਥੇ ?
ਫਿਰ ਵੀ ਦੇ ਰਿਹਾ ਹੈ, ਸਿਫ਼ਤੀ-ਗੁਫ਼ਾਰ ਹੈ
ਉਹ ਮੈਂ ਤੇ ਤੂੰ ਹੋ ਹੀ ਨਹੀਂ ਸਕਦੇ
ਅਸੀਂ ਲੈ ਰਹੇ ਹਾਂ ਤਾਂ ਲੈਂਦੇ ਵੀ ਹਾਂ ਥਕਦੇ
ਪਰ ਉਹ ਸਿਫ਼ਤੀ ਦਾ ਘਰ, ਕਲਗੀਆਂ ਵਾਲਾ
ਕ੍ਰਿਪਾਲੂ ਥਕਦਾ ਨਹੀਂ, ਕ੍ਰਿਪਾ ਕਰਦਾ ਕਦੇ ਅਕਦਾ ਨਹੀਂ

### ਦਾਤਾ ਮਹਾਨ

ਮਾਤਾ ਗੁਜਰੀ ਦਾ ਲਾਡਲਾ ਲਾਲ ਹੈ
ਪਿਤਾ ਤੇਗ ਬਹਾਦਰ ਦਾ ਨਿਰਾਲਾ ਜਮਾਲ ਹੈ
ਦਾਦੇ ਗੁਰੂ ਹਰਗੋਬਿੰਦ ਦਾ ਬਾਂਕਾ ਗੋਬਿੰਦ-ਗੋਪਾਲ ਹੈ
ਪੜਦਾਦੇ ਗੁਰੂ ਅਰਜਨ ਦੇਵ ਦਾ ਸੁਨੈਣਾ ਸੋਢੀ ਸੁਲਤਾਨ ਹੈ
ਜਗਤ-ਬਾਬੇ ਨਾਨਕ ਦਾ ਨਿਰਾਲਾ ਇਲਾਹੀ ਨੂਰ ਹੈ
ਸਾਹਿਬਜ਼ਾਦੇ ਜ਼ੋਰਾਵਰ ਤੇ ਫਤੇਹ ਦਾ ਜ਼ਹੂਰ ਹੈ
ਉਹ ਆਪ ਹੀ ਅਜੀਤ ਹੈ ਜੁਝਾਰ ਹੈ
ਦਸਮੇਸ਼ ਪਿਤਾ ਦੀ ਮਹਿਮਾ ਅਪ੍ਰੰਪਾਰ ਹੈ
ਅਜ਼ੀਮ-ਤਰੀਨ ਉਸਦੀ ਅਜ਼ਮਤ ਹੈ
ਨਿਰਾਲੀ-ਨੂਰਾਨੀ ਉਸਦੀ ਸ਼ਾਨ ਹੈ
ਉਹ ਤਾਂ ਦਾਤਾ ਹੀ ਮਹਾਨ ਹੈ।

# ਬਾਹੀਏ ਦੇ ਬੋਲ

## (ਸਿੱਧੂ ਬਰਾੜ ਕਿਥੋਂ ਤੇ ਕਿਥੇ; ਅਗੇ ਕਿਥੇ)

ਕਿਥੇ ਰਾਣਾ ਜੈਸਲ ਭੱਟੀ-ਰਾਜਪੂਤ ਦਾ ਵੰਸ਼ਜ ਸਿੱਧੂ ਰਾਉ ਪ੍ਰਾਕਰਮੀ ਮਹਾਨ
ਕਿਥੇ ਸੱਤਵੀਂ ਪੀੜ੍ਹੀ ਸਿੱਧੂ ਦੇ ਗੋਤਰ ਚਲਿਆ ਨਾਮ ਫਿਰ ਛਡਣਾ ਪਿਆ ਜੈਸਲਮੇਰ ਰਾਜਸਥਾਨ
ਕਿਥੇ ਸਿੱਧੂ ਵਧੇ ਹਿਸਾਰ-ਹਨੂੰਮਾਨਗੜ੍ਹ-ਬਠਿੰਡੇ ਵਲ ਫ਼ਰੀਦਕੋਟ ਤਕ ਉਸ ਦੀ ਹੇਠ ਕਮਾਨ
ਕਿਥੇ ਸਿੱਧੂ ਤੋਂ ਨੌਵੀਂ ਪੀੜ੍ਹੀ ਵਿੱਚ ਹੋਇਆ ਸਖਤ ਸੁਭਾਅ ਜਿਸਦਾ ਬਰਿਆਰ ਸੀ ਨਾਮ
ਬਰਿਆਰ ਤੋਂ ਬਰਾੜ ਦੀ ਪੀੜ੍ਹੀ ਚਲੀ ਤੇ ਉਸਦੀ ਪੀੜ੍ਹੀ ਤੋਂ ਹੋਰ ਵਧੀ ਸ਼ਾਨ
ਭੱਲਣ ਨੇ ਚੀਰਾ ਪਾੜਿਆ ਜਦੋਂ ਸਰਸੇ ਵਾਲੇ ਮਨਸੂਰ ਨਾਲ ਹੋਈ ਖਿਚੋਤਾਣ
ਵਿਚ ਅਕਬਰ ਦੇ ਦਰਬਾਰ, ਇਸਦਾ ਕੀਤਾ ਹੀਰ ਵਿਚ ਦਮੋਦਰ ਨੇ ਬਿਆਨ
ਇਲਾਕਾ ਫ਼ਰੀਦਕੋਟ ਦਾ ਗਿਆ ਵੰਡਿਆ ਦੋਨਾਂ ਦੇ ਦਰਮਿਆਨ
ਪਰ ਸਿੱਧੂ ਵਸੇਬੇ ਲਈ ਮੋਹੜੀ ਨਾ ਗਡ ਸਕੇ ਕਿਸੇ ਵੀ ਅਸਥਾਨ
ਕਿਥੇ ਮਿਲਿਆ ਛੇਵੇਂ ਪਾਤਿਸ਼ਾਹ ਵਲੋਂ 26 ਪੀੜ੍ਹੀਆਂ ਬਾਦ ਇਲਾਹੀ-ਦਾਨ
ਬਾਬਾ ਮੋਹਣ ਜੀ ਜੈਸਲ ਦੀ 26ਵੀਂ ਪੀੜ੍ਹੀ ਤੇ ਸਿੱਧੂ ਤੋਂ 19ਵੇਂ ਸਥਾਨ
ਹੁਕਮੀ ਪਾਤਿਸ਼ਾਹ ਵਸੇਬੇ ਲਈ, ਬਾਬੇ ਕਾਲੇ ਨੇ ਨਥਾਣੇ ਦੇ ਸਥਾਨ
ਲਾਲੇ ਭੁਲਰ ਦੇ ਰਿਸ਼ਤੇਦਾਰ ਸਿੱਧੂ ਜੈਦ ਪੁਰਾਣੇ ਨਾਲ ਕੀਤਾ ਘਮਸਾਣ
1627 ਵਿਚ ਬਾਬੇ ਕਾਲੇ ਦੇ ਪਿਤਾ ਮੋਹੜੀ ਗੱਡੀ ਤੇ ਵਸਾਇਆ
ਪਿੰਡ ਮਹਿਰਾਜ ਆਪਣੇ ਸੂਰਬੀਰ ਪੜਦਾਦੇ ਮਹਿਰਾਜ ਦੇ ਨਾਮ
ਕਿਥੇ ਬਕੌਲ ਛੇਵੇਂ ਤੇ ਦਸਵੇਂ ਪਾਤਿਸ਼ਾਹਾਂ ਦੇ ਅਸੀਸੜੀ ਫੁਰਮਾਨ
ਸਿੱਧੂ ਦੀ 21ਵੀਂ ਪੀੜ੍ਹੀ ਬਾਬਾ ਫੂਲ ਦੀ ਵੇਲ ਵਾਂਗ ਵਧੀ ਸੰਤਾਨ
ਬਾਬੇ ਰਾਮੇ ਤਲੋਕੇ ਰਘੂ, ਤੇ ਲੌਂਦਕਰੀਏ ਚੰਨੂ ਝੰਡੂ, ਤਖਤ ਮੱਲ ਨੇ
ਕੀਤੇ ਪਟਿਆਲੇ ਜੀਂਦ-ਨਾਭਾ ਤੇ ਭਦੌੜ ਮਲੋਦ ਬਡਰੁਖਾ ਗੁਮਟੀ ਰਾਜ ਕਾਇਮ
23 ਵੀਂ ਪੀੜ੍ਹੀ ਬਾਬਾ ਆਲਾ ਸਿੰਘ ਵੇਲੇ ਪੂਰੇ ਹੋਏ ਜਮਨਾ ਤੱਕ ਵੱਧਣ ਦੇ ਅਰਮਾਨ
ਕਿਥੇ ਫਿਰ ਦਸਵੇਂ ਪਾਤਿਸ਼ਾਹ ਨੇ ਦਿੱਤਾ ਬੇ-ਮਿਸਾਲ ਅਸ਼ੀਰਵਾਦੀ ਵਰਦਾਨ
ਸਿੱਧੂ ਬਰਾੜਾਂ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਦੀਨੇ ਕਾਂਗੜ ਦੇ ਅਸਥਾਨ
ਹਮਾ ਕੌਮਿ ਬੈਰਾੜ ਹੁਕਮੇ ਮਰਾਸਤ ਅੰਕਿਤ ਕੀਤਾ ਜ਼ਫ਼ਰਨਾਮੇ ਵਿਚ
ਸਰਬੰਸਦਾਨੀ ਵਲੋਂ ਜੋ ਸੀ ਔਰੰਗਜੇਬ ਨੂੰ ਹੱਕ ਸੱਚ ਦਾ ਪੈਗਾਮ
ਕਿਥੇ ਬਾਬਾ ਦਾਨ ਸਿੰਘ ਦੀ ਬਿਨ-ਤਲਬਾਨੇ ਸੇਵਾ ਜੋ ਬਣੀ ਕੌਮੀ ਦਾਨ
ਜਿਸ ਨੇ ਰੱਖੀ ਮਾਲਵੇ ਦੀ ਸਿੱਖੀ ਬਚਾ ਕੇ ਕੌਮ ਦੀ ਅਜ਼ੀਮ ਸ਼ਾਨ
ਜਿਵੇਂ ਭਾਈ ਮਹਾਂ ਸਿੰਘ ਨੇ ਪੜਵਾਇਆ ਸੀ, ਬੇਦਾਵਾ ਹੋ ਕੇ ਕੁਰਬਾਨ
ਤੇ ਰਖੀ ਸੀ ਮਾਝੇ ਦੀ ਸਿੱਖੀ, ਇਵੇਂ ਹੀ ਮਾਲਵੇ ਦੀ ਮਿਸਲ ਹੋਈ ਦਰਗਹਿ ਪ੍ਰਵਾਨ
ਹੁਣ ਤਕ ਵੀ ਦਰਿ-ਘਰ ਦੀ ਸੇਵਾ ਹੋਵੇ ਜਾਂ ਜਨ ਸੇਵਾ
ਭਾਵੇਂ ਹੋਵੇ ਦੇਸ਼ ਸੇਵਾ ਜਾਂ ਕੁਰਬਾਨੀ ਜੰਗ ਦੇ ਮੈਦਾਨ
ਸਿੱਧੂ ਬਰਾੜਾਂ ਦੀ ਗੈਰਤਮੰਦ ਸੇਵਾ ਤੇ ਕੁਰਬਾਨੀ ਦੇ ਮਿਲਦੇ ਰਹੇ ਹਨ
ਬੁਲੰਦ ਤਰੀਨ ਪ੍ਰਸੰਗ ਅਤੇ ਭਾਈ ਭਗਤੇ ਤੇ ਸ਼ਾਮ ਸਿੰਘ ਅਟਾਰੀ ਵਰਗੇ ਨਾਮ

ਜੁਝਾਰੂਆਂ ਨੇ ਸਦਾ ਮਾਰੀਆਂ ਸੈਂਚਰੀਆਂ ਜੰਗ ਹੋਵੇ ਜਾਂ ਖੇਡ ਦੇ ਮੈਦਾਨ

ਤੇ ਸਦਾ ਯਾਦ ਰਹੇਗਾ ਪਟਿਆਲਾ ਤੇ ਫ਼ਰੀਦਕੋਟੀ ਪਲਟਨਾਂ ਦਾ ਯੋਗਦਾਨ
ਇਵੇਂ ਹੀ ਯਾਦ ਰਹਿਣਗੇ ਅਖਾੜੇ ਦੇ ਰੁਸਮਤ ਗਾਮਾ, ਕੇਸਰ ਤੇ ਇਮਾਮ
ਖ਼ੁਸ਼ਹਾਲੀ ਤੇ ਪ੍ਰਾਹੁਣਚਾਰੀ ਦਾ ਜਾਮ ਪਟਿਆਲਾ ਪੈੱਗ ਮਸ਼ਹੂਰ ਹੈ ਵਿਚ ਜਹਾਨ
ਪਟਿਆਲਾ ਸੰਗੀਤ ਘਰਾਣੇ ਦੇ ਬੇਗਮ ਅਖਤਰ ਤੇ ਸ੍ਰ. ਬੜੇ ਗੁਲਾਮ ਅਲੀ ਖਾਨ
ਰਹਿਣਗੇ ਰੌਸ਼ਨ ਜਦੋਂ ਤਕ ਰਹੇਗੀ ਜਵਾਨੀ ਤੇ ਜਗਣਗੇ ਸ਼ਮਾਂਦਾਨ
ਯਾਦ ਰਹਿਣਗੇ ਪੋਲੋ, ਐਥਲੈਟਿਕਸ, ਹਾਕੀ ਤੇ ਕ੍ਰਿਕਟ ਦੇ ਮੈਦਾਨ
ਜੱਸ ਖਟ ਗਏ ਹਜ਼ਾਰਾਂ ਖਿਡਾਰੀ ਚੰਦਾ ਸਿੰਘ, ਦਲੀਪ ਸਿੰਘ, ਪ੍ਰਦੁੱਮਣ ਸਿੰਘ ਵਾਂਗ
ਮਾਰ ਗਏ ਚੌਕੇ-ਛਿੱਕੇ ਰਾਜਾ ਭੂਪ, ਅਮਰਨਾਥ ਤੇ ਨਵਜੋਤ ਸਿੱਧੂ ਵਰਗੇ ਜਵਾਨ
ਵਿਦਿਆ ਦੇ ਖੇਤਰ ਵਿਚ ਸਿੱਧੂ-ਬਰਾੜ ਮਹਾਰਾਜਿਆਂ ਦਾ ਰਹੇਗਾ ਅਹਿਸਾਨ
ਪ੍ਰਸ਼ਾਸਕੀ ਸੇਵਾ ਦੇ ਮਹਾਂਰਥੀਆਂ ਦੇ ਤਾਂ ਅਣਗਿਣਤ ਹਨ ਨਾਮ

ਪਰ ਅਫਸੋਸ, ਗੁਆਚ ਰਿਹਾ ਹੈ, ਅੱਜ ਸਾਡਾ ਉਹ ਕਿਰਦਾਰ ਤੇ ਮੁਕਾਮ
ਲੋਕ ਸੇਵਾ ਨੂੰ ਸ਼ਾਨਾਂ-ਮੱਤੇ ਦਫਤਰ ਨੂੰ ਬਣਾ ਦਿੱਤਾ ਹੈ ਦੁਕਾਨ
ਲੋਕ ਪਿਆਰ ਨੂੰ ਪਿਛਾਂਹ ਸੁਟ ਕੇ ਮੁਖ ਕਰ ਲਿਆ ਹੈ ਦਾਮ
ਇਮਾਨਦਾਰੀ ਨੂੰ ਛਡਕੇ; ਸਰੇ-ਬਜ਼ਾਰ ਵੇਚ ਦਿੱਤਾ ਹੈ ਇਮਾਨ
ਦੇਣ ਵਾਲੇ ਸਖੀ ਹੱਥ ਨੂੰ ਪਲਟਾ ਕੇ ਕਰ ਲਿਆ ਹੈ ਮੰਗਤਿਆਂ ਵਾਂਗ
ਧਰਮੀ ਰਾਜਿਆਂ ਤੋਂ ਰੂਪ ਬਦਲ ਕੇ ਮੰਗਤਿਆਂ ਦਾ ਧਾਰ ਲਿਆ ਹੈ ਸਵਾਂਗ
ਭ੍ਰਿਸ਼ਟਾਚਾਰ ਨੂੰ ਸ਼ਿਸ਼ਟਾਚਾਰ ਅਤੇ ਸ਼ਾਨ ਨੂੰ ਬਣਾ ਦਿੱਤਾ ਹੈ ਕਬਾੜੀਏ ਦਾ ਸਮਾਨ
ਮਾਂ ਦੀਏ ਰਾਮ ਰੱਖੀਏ, ਨੀਅਤ ਨਾ ਕੰਗਾਲਾ ਵਾਲੀ ਰਖੀਏ
ਬਜ਼ੁਰਗੀ ਨਸੀਹਤ ਦੀ ਅਸੀਂ, ਭੁਲਾ ਦਿੱਤੀ ਹੈ ਗਰਦਾਨ
ਬੇਸ਼ਕ ਬਾਬਾ ਗਾਲਿਬ ਨੇ ਤਾਂ ਢੇਰ ਚਿਰ ਪਹਿਲਾਂ ਕੀਤਾ ਸੀ ਐਲਾਨ
ਮੁਫਤ ਦੇ ਪਿਅਕੜੋ, ਰੰਗ ਲਿਆਉਣਗੀਆਂ ਫਾਕਾ ਮਸਤੀਆਂ; ਸੀ ਜਿਸ ਦਾ ਅਨੁਵਾਨ
ਸੇਵਾ ਦੀ ਅਮਾਨਤ ਵਿਚ ਖਿਆਨਤ ਕਰਨ ਦੀ ਨਸ਼ਰ ਹੋ ਗਈ ਹੈ ਦਾਸਤਾਨ
ਇਹ ਨਹੀਂ ਕਿ ਪਹਿਲਾਂ ਕਾਣਗਿਆਰੀ ਨਹੀਂ ਸੀ ਖੇਤ-ਖਲਿਆਣ
ਸੁਣਦੇ ਸੀ ਕੋਈ ਇਕਾ-ਦੁੱਕਾ ਜੰਮਿਆ ਸੀ ਇਹ ਅਖਾੜੇ ਦਾ ਪਹਿਲਵਾਨ
ਪਹਿਲਾਂ ਕੋਈ ਵਿਰਲਾ-ਟਾਵਾਂ ਸ਼ਹਿ ਕੇ ਸੀ ਮਾਰਦਾ ਨਹੀਂ ਹੋਇਆ ਸੀ ਘਾਣ
ਹੁਣ ਤਾਂ ਜਾਪੇ ਤੋਹਮਤ ਦੇ ਧੁੰਦਲਕੇ ਵਿਚ ਆ ਗਿਆ ਸਿੱਧੂ-ਖਾਨਦਾਨ
ਜਾਪਦਾ ਹੈ, ਜਾ ਰਹੀ ਹੈ, ਪੀੜ੍ਹੀਆਂ ਦੀ ਲੋਕ ਸੇਵਾ ਰਾਇਗਾਨ
ਸੂਰਤੇ ਹਾਲ ਇਹ ਹੈ ਕਿ ਚਾਕ ਹੋ ਗਿਆ ਹੈ, ਆਬਰੂ ਦਾ ਗਿਰੇਬਾਨ
ਮਿਟ ਰਹੀ ਅਜ਼ਮਤ ਬਣਕੇ ਕਖ-ਕਾਣ ਜਿਵੇਂ ਅੱਜ ਭਲਕ ਦੀ ਮਹਿਮਾਨ

ਮੁਕਦੀ ਗੱਲ ਤਾਂ ਹੁਣ, ਸਮਾਂ ਹੀ ਦਸੇਗਾ, ਨਫਾ ਹੋਇਆ ਕਿ ਨੁਕਸਾਨ
ਇਜ਼ਤ ਅਜੇ ਵੀ ਬਚੀ ਹੈ ਜਾਪਦੀ ਕਿ ਕਿਸਮਤ ਹੈ ਮਿਹਰਬਾਨ
ਪੁਛ ਪ੍ਰਤੀਤ ਹੋਈ ਤੇ ਉਹ ਵੀ ਹੋਈ ਹੈ, ਵਲੋਂ ਆਪਣੇ ਹੀ ਰਾਜਗਾਨ
ਨਾ ਪੁਛੋ ਹਾਲ ਹੁਣ, ਦਿਲ ਦੇ ਸ਼ਿਕਸਤਾ ਸਾਜ਼ ਤੋ ਕਦਰਦਾਨ
ਅਜ ਤਾਂ ਸ਼ਰਮ ਜਿਹੀ ਆਉਂਦੀ ਹੈ ਦਸਦੇ ਹੋਏ ਆਪਣੀ ਪਹਿਚਾਣ
ਚੰਗੇ ਰਹਿੰਦੇ ਗੁਰਮਤਿ ਮੰਨ ਕੇ; ਸਿੱਧੂ ਗੋਤਰ ਦੀ ਪੂਛ ਨਾ ਲਾਉਂਦੇ ਉਪਨਾਮ

ਖੈਰ ਕਰ ਕਰਾਗਾ ਚਿਤ ਨੂੰ ਟੇਕ ਰੱਖ "ਓੜਕ ਸਚੁ ਰਹੀ" ਦੇ ਇਲਹਾਮ
ਆਖਿਰ ਮਿਤਰਾਂ ਦੇ ਤਿਤਰਾਂ ਨੇ ਗਾਉਣਾ ਹੈ, ਸੁਬਾਨ੍ਹ ਤੇਰੀ ਕੁਦਰਤ ਦਾ ਕਲਾਮ
ਤੂੰ ਵਕਾਰ ਦੀ ਬਹਾਲੀ ਲਈ ਬਤੌਰ ਫਰਜ਼ੰਦੇ ਖਾਨਦਾਨ
ਕਰ ਗਊ-ਗਰੀਬ ਦੀ ਟੈਹਿਲ ਸੇਵਾ ਜਿਵੇਂ ਦਸਿਆ ਬਜ਼ੁਰਗਾਨ
ਸਿੱਦਕ ਕਰਿ ਸਿਜਦਾ ਮਨ ਕਰ ਮਖਸੂਦ, ਰਖਕੇ ਰੱਬ-ਗਵਾਹ
ਨਿਭਾ ਲੋਕ ਸੇਵਾ ਦਾ ਕਰਮੱਠ ਅਨੁਸ਼ਠਾਨ ਬਣਾ ਕੇ ਨੇਕ-ਹਮਰਾਹ
ਤੇ ਨਾਲ ਸਿਦਕ ਯਕੀਨ ਦੇ ਚਲ ਨੇਕ ਪੁਰਖਿਆਂ ਦੇ ਰਾਹ
ਰੱਬ ਤੇ ਰਖ ਡੋਰੀਆਂ, ਆਪੇ ਆਉਣਗੇ ਮੇਮਣੇ ਚਰਕੇ ਚਰਗਾਹ
ਐਵੇਂ ਦਿਲੇ-ਨਾਤਵਾਂ ਨਾ ਘਬਰਾ, ਕਰੂਗਾ ਰੱਬ-ਸੁੱਚਾ ਮੁਆਫ਼ ਤੇਰੀ ਖ਼ਤਾ
ਮਿਰਜ਼ੇ ਦੀ ਬੱਕੀ ਦਿਊਗੀ ਖੈਰੀ-ਮਿਹਰੀ ਆਪੇ ਦਾਨਾਬਾਦ ਪਹੁੰਚਾਅ
ਖੈਰ ਮਨਾ ਕਿ ਦਿਆਲੂ ਗੁਰ-ਪਿਤਾ ਹੈ ਮਿਹਰਬਾਨ
ਕਰ ਨੇਕ ਸੰਕਲਪ ਤੇ ਬੁਲੰਦ ਇਰਾਦੇ ਜੋ ਗੁਰੂ ਨੂੰ ਭਾਉਣ
"ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੈ
ਸੁਤ ਖਿਨ-ਖਿਨ ਭੂਲਿ ਬਿਗਾਰਿ ਜਗਤਪਿਤ ਭਾਵਹਿਗੈ"
ਦਸਮੇਸ਼ ਪਿਤਾ ! ਦੁਹਰਾ ਫੇਰ ਗੁਰੂ ਕੀ ਕਾਸ਼ੀ ਤੋਂ ਢੋਰਾਂ ਨੂੰ ਗਿਆਨਵਾਨ
ਤੇ ਦਮਦਮੇ ਦੇ ਮਾਰੂਥਲਾਂ ਨੂੰ ਖੁਸ਼ਹਾਲੀ ਦੇਣ ਦੇ ਵਰਦਾਨ
ਰੱਖ ਲੈ ਬਾਬਾ ਡੱਲਾ ਸਿੰਘ ਨੂੰ ਦਿੱਤੇ ਆਪਣੇ ਸੁਮੱਤੀ ਬਚਨਾਂ ਦੀ ਆਣ
ਤੇ ਦਿਖਾ ਦੇ ਫੇਰ ਭੁਲਿਆਂ ਨੂੰ ਗੋਬਿੰਦ ਮਾਰਗ ਦੇ ਨਿਸ਼ਾਨ
ਬਾਹੀਏ ਦੇ ਬੰਬੀਹਿਆਂ ਨੂੰ ਬਖਸ਼ਿ ਦੇਹਿ ਗੁਰ-ਪਿਤਾ ਮਿਹਰਬਾਨ
ਭੋਰਾ ਸੁਮੱਤ ਤੇ ਸਵਾਂਤੀ ਬੂੰਦ ਕੁ ਜਿੰਨਾਂ ਵਿਰਾਸਤੀ ਇਜ਼ਤ-ਮਾਣ
ਦੇਹਿ ਸਤਿਅਮ-ਸ਼ਿਵਮ-ਸੁੰਦਰਮ ਨੂੰ ਪਾਉਣ ਦੀ ਜੀਰਾਂਦ
ਰਖ ਸਕੀਏ : "ਤੇਰਾ ਘਰ ਮੇਰਾ ਅਸੈ" ਦੇ ਲਾਸਾਨੀ ਵਰਦਾਨ ਦੀ ਸ਼ਾਨ
ਰੱਬ ਖੈਰ ਕਰੇ, ਸਿੱਧੂ ਬਾਬੇ, ਰਾਮੇ ਤੇ ਤਿਲੋਕੇ ਨੂੰ ਮਿਲੇ ਪਿਆਰ ਦੀ ਰਹੇ ਜੜ੍ਹ ਕਾਇਮ
ਜਿੰਨਾਂ ਨੂੰ ਸੀ ਮਿਲਿਆ ਸਾਹਿਬਜ਼ਾਦਿਆਂ ਤੇ 37 ਸਿੰਘਾਂ ਦੇ ਅੰਗੀਠੇ ਦੀ ਸੇਵਾ ਦਾ ਮਾਣ
ਕਰਕੇ ਸੇਵਾ ਸ਼ਰਨ ਕੌਰ ਵਾਸੀ ਰਾਇਪੁਰ-ਚਮਕੌਰ ਉਪਰਾਂਤ ਜੋ ਹੋਏ ਦੀਨ-ਦੁਨੀ ਪ੍ਰਵਾਨ
ਸਿੱਧੂ-ਬਰਾੜਾਂ ਦੀ ਗਾਥਾ ਕਿੱਥੋਂ ਤੋਂ ਕਿਥੇ ਤੇ ਹੋਰ ਉਚੇਰੇ ਜਾਣਾ ਕਿਥੇ; ਦੀਦ ਕਰੇ ਜਹਾਨ
ਲੰਘ ਜਾਣ, ਤੇਰੇ ਬਚੜੇ ਨੇਕ ਰਾਹਾਂ ਤੇ ਨੇਕ ਪੜਾਅ, ਜੋਦੜੀ ਹੋਵੇ ਪ੍ਰਵਾਨ
ਰੱਬ ਰਾਖਾ ਆਪ ਹੀ ਦਸੇ ਦਸਹਿਦਿਆਂ ਦੇ ਅਗਲੇ ਮਰਹਲੇ ਤੇ ਮੁਕਾਮ
ਨੇਕ ਪੁਰਖਿਆਂ ਦੇ ਨਕਸ਼ੇ-ਕਦਮ ਤੇ ਚਲਦੇ ਹੋਈਏ ਦਰਿ-ਪ੍ਰਵਾਨ

ਸ਼ਾਲਾ ! ਹੋਵੇ ਤੇਰੇ ਹਮ ਰਕਾਬਾਂ ਦਾ ਦ੍ਰਿੜ ਸਵੈਮਾਨ
ਤੇ ਤੇਰੇ ਦਰਿ-ਘਰੁ ਦੇ ਪ੍ਰੀਤਵਾਨਾਂ ਦਾ ਸਦਾ ਰਹੇ
ਅਕਾਲ-ਪੁਰਖ ਨਿਗਾਹਬਾਨ।

*(ਨੋਟ : ਮਿਤੀ 22-4-2002 ਨੂੰ ਛੋਟੇ ਬੇਟੇ ਦੇ ਜਨਮ ਦਿਨ ਤੇ ਆਪਣੇ ਬੇਟਿਆਂ ਦਮਨਬੀਰ ਸਿੰਘ ਤੇ ਅਮਨਬੀਰ ਸਿੰਘ ਅਤੇ ਉਨ੍ਹਾਂ ਦੇ ਹਾਣੀਆਂ ਨੂੰ ਪਿਆਰ ਸਹਿਤ ਸੰਦੇਸ਼)*

***ਕੁਲਬੀਰ ਸਿੰਘ ਸਿੱਧੂ***
*ਆਈ. ਏ. ਐੱਸ.*

To add to
ਸੁਫਨਾ ਦੇ ਰਾਖੇ ✓ 16/11/09
A Be

# ਰੂਹਾਂ ਦੇ ਰਿਸ਼ਤੇ ਰਾਖੇ।

ਸਦਾ ਲਈ ਚਿਰੀਂ-ਵਿਛੁਨੇ ਸੱਜਣਾਂ ਨੂੰ
ਦਿਲ ਰੋਂਦਾ ਜ਼ਿੰਦਗੀ ਦੇ ਮੋੜਾਂ ਤੇ ਖੜ੍ਹਕੇ
ਡਾਢਾ ਕੁਰਲਾਂਦਾ ਔਸੀਆਂ ਪਾਉਂਦਾ
ਧੀਰ ਨਾ ਧਰਦਾ ਸਮਝ ਨਾ ਪਾਉਂਦਾ
ਕੀ ਉਨ੍ਹਾਂ ਨੇ ਸੱਚੀ ਨਹੀਂ ਆਉਣਾ ਮੁੜਕੇ
ਭਾਵੇਂ ਬੇਬੇ ਮਰ ਜਾਵੇ ਜਾਂ ਪੁੱਤ ਵਿਆਹੀਏ
ਜਾਂ ਕੋਈ ਹੋਰ ਮੰਨਤ ਮਨਾਈਏ ਇਕ ਪੈਰ ਤੇ ਖੜ੍ਹਕੇ
ਪਰ ਕਲਾਵੇ ਵਿਚ ਨਾ ਆਊਣੇ ਬਣਗੇ ਜੋ ਪ੍ਰਛਾਵੇ

ਬੇਸ਼ਕ ਸੁਪਨੇ ਮਾਤਰ ਸੁਪਨੇ ਵਿੱਚ ਮਿਲ ਜਾਂਦੇ
ਪਰ ਇਹ ਤਾਂ ਵਹਿਮ ਖਿਆਲ ਅਸਾਡੇ
ਜਿਵੇਂ ਅਸੀਂ ਦਿਨੇ ਤਪਦੇ ਬ੍ਰਿਹੋਂ ਅੰਦਰ
ਰਾਤ ਨੂੰ ਅਚੇਤਮਨ ਉਹੋ ਰੂਪ ਵਿਖਾਵੇ
ਕਿਥੇ ਰਾਤ ਦਾ ਸੁਪਨਾ ਮਿਤਰੋ ਕਿਥੇ ਬਾਪੂ-ਬੇਬੇ
ਕਿੱਥੇ ਬਾਬੇ ਰਿਸ਼ਤੇਦਾਰ ਤੇ ਸੱਜਣ
ਜੋ ਮਿਲਦੇ ਸਨ ਭਰ ਭਰ ਕਲਾਵੇ
ਅੱਖ ਖੁਲ੍ਹਦੀ—ਟੁੱਟ ਜਾਵੇ ਸੁਪਨਾ
ਸਮਝ ਆਉਂਦੀ ਮੁੜ ਇਕ ਗੱਲ ਦੀ
ਬੱਸ ਇੰਨੇ ਹੀ ਰੂਹਾਂ ਦੇ ਮੇਲੇ ਗੇਲੇ
ਉਡ ਗਏ ਭੌਰਾਂ ਦੇ ਵਿਛੋੜੇ ਡਾਢੇ ਤਕੜੇ
ਉਨ੍ਹਾਂ ਫੇਰ ਨਾ ਮਿਲਣਾ ਕਦੇ ਮੁੜਕੇ
ਜੋ ਵਿਛੜ ਗਿਆ ਉਸ ਨਾ ਮਿਲਣਾ ਭਲਕੇ
ਇਹ ਸੱਲ੍ਹ ਜਨਮਾਂ-ਜਨਮਾਂ ਦੇ
ਨਾ ਫਿਰ ਕੋਈ ਦਾਰੂ ਮਲ੍ਹਮ ਹੀ ਹੁੰਦੀ
ਨਾ ਫਿਰ ਸੱਲ੍ਹ ਹੀ ਭਰਦਾ
ਨਾ ਹੀ ਹੁੰਦਾ ਦੀਦਾਰ ਸਜਣਾਂ ਦਾ
ਨਾ ਕੋਈ ਮੋੜ ਲਿਆਉਂਦਾ ਜਿਥੇ ਬਣ ਪੰਖੇਰੂ
ਉਹ ਜਾ ਪੁਜਦੇ ਦੇ ਵਿਗੋਚਾ ਜਨਮਾਂ ਦਾ
ਨਾ ਉਨ੍ਹਾਂ ਮੰਡਲਾਂ ਦੀ ਕੋਈ ਬਾਤ ਸੁਣਾਉਂਦਾ
ਨਾ ਫ਼ਿਰ ਕੋਈ ਉਤਰ ਹੀ ਦੇਂਦਾ
ਕਿਥੇ ਉਹ ਸੱਜਣ ਕਰ ਲੈਂਦੇ ਵਾਸਾ
ਬਸ ਗੱਲ ਮੁਕਦੀ ਨਵਾਂ ਜ਼ਹੂਰ ਕਿਤੇ ਤੇਰਾ
ਮੁਕਾ ਗਿਆ ਏ ਸਾਥ ਇਸ ਜਨਮ ਦਾ
ਤੇ ਵਿਛੋੜੇ ਦਾ ਸੰਤਾਪ ਝਲੇਗਾ

ਇਹ ਪਿੰਜਰ ਹੁਣ ਹਡਾਂ ਦਾ
ਤੇ ਇਸ ਵਿਛੋੜੇ ਦਾ ਦਾਵਾਨਲ
ਹੁਣ ਠੰਡਾ ਹੋਊ ਸਿਵੇ ਦੀ ਅੱਗ ਅੰਦਰ
ਪਰ ਕਹਿੰਦੇ ਨੇ ਰੱਬੀ-ਬੰਦੇ
ਹੁੰਦਾ ਅਟੁਟ ਰੂਹਾਂ ਦਾ ਰਿਸ਼ਤਾ
ਜ਼ਰੂਰ ਜਾ ਜੁੜਦਾ ਕਿਸੇ ਜਨਮ ਦੇ ਅੰਦਰ
ਪਰ ਕੌੜਾ ਸੱਚ ਹੈ ਨਹੀਂ ਅਣਹੋਣੀ
ਤੇਰੀ ਮੇਰੀ ਰੂਹ ਹੈ ਹੋਣੀ
ਅਜ ਦੇ ਲਬਾਦੇ ਤੋਂ ਸੱਖਣੀ
ਤੇ ਪੂਰਵਲੇ ਕਲਬੂਤ ਦੀ ਪਹਿਚਾਣ ਨਹੀਂ ਹੋਣੀ
ਕਦੋਂ ਮਿਲ-ਵਿਛੜੀਆਂ ਸਨ ਇਹ ਰੂਹਾਂ
ਇਸ ਦੀ ਸੋਝੀ ਨਾ ਪਈ ਹੈ ਨਾ ਪੈਣੀ
ਪਰ ਰੂਹਾਂ ਦੇ ਪੁਨਰ-ਮਿਲਣ ਦੀ
ਐਉਂ ਅਮਰ ਕਥਾ ਹੈ ਅਗੇ ਚਲਣੀ
ਤੇ ਸ਼ਾਅਦੀ ਇਸ ਦੀ ਗੈਬੀ ਰੂਹਾਂ ਨੇ ਹੈ ਭਰਨੀ
ਖ਼ੈਰ ! ਇਕ ਅਕੀਦਾ ਧੁਰੋਂ ਪੱਕਾ
ਤੂੰ ਵੀ ਹੈ ਫਿਰ ਮਿਲਣਾ
ਦੋ ਰੂਹਾਂ ਨੇ ਹੈ ਫਿਰ ਧੁਰ ਆਤਮਾ ਤੋਂ ਕੂਕਣਾ
ਤੇ ਦੋ ਦਿਲਾਂ ਵਿਚ ਰੱਬ ਨੇ ਹੈ ਫਿਰ ਵਸਣਾ॥

## ਓ ਮੇਰਿਆ ਰੱਬਾ !

ਜਦੋਂ ਕੋਈ ਜ਼ਿੰਦਗੀ ਦੀ ਲਗਰ ਹੈ ਟੁਟਦੀ
ਦਿਲ ਦਾ ਰੁਗ ਹੈ ਭਰਿਆ ਜਾਂਦਾ
ਦਿਲ ਦਿਮਾਗ ਸਿਥਲ ਹੁੰਦੇ ਜਾਵਣ
ਸਰੀਰ ਬ੍ਰਿਹੋਂ ਦੀਆਂ ਕੜਵੱਲਾਂ ਖਾਂਦਾ
ਜੁਆਨੀ ਪਹਿਰੇ ਦੀ ਮੌਤ ਕਹਿਰ ਜੀਹਨੂੰ ਕਹਿੰਦੇ
ਦੁਨੀਆਂ ਕੀ ਕੰਬ ਜਾਏ ਦੇਵਤਿਆਂ ਦਾ ਵਿਹੜਾ
ਮੋਹ ਦੀ ਨਿਸਬਤ ਪਵੇ ਚੀਕ ਚਿਹਾੜਾ
ਵੇਦ ਗ੍ਰੰਥ ਫਿਰ ਪੜ੍ਹਾਵਣ ਰੂਹ ਦਾ ਰਿਸ਼ਤਾ
ਐਨੀ ਸੀ ਉਸਦੀ ਸਾਂਝ ਤੇ ਧਰਤ ਉਡਾਰੀ
ਮੁਕਤ ਹੋ ਗਈ ਰੂਹ ਛੱਡਕੇ ਬੰਧਨ ਸੰਸਾਰੀ
ਪਰ ਰਿਸ਼ਤਿਆਂ ਨੂੰ ਗੱਲਾਂ ਦਾ ਕੀ ਧਰਵਾਸਾ
ਬੀਤੀਆ ਹਰ ਪਲ ਜਾਵੇ ਹੁਣ ਸਰਾਪਿਆ
ਅੱਗੇ ਦਿਸਦਾ ਸਮਾਂ ਵੀ ਲਗੇ ਸੰਤਾਪਿਆ

ਭਾਣਾ ਮੰਨਣ ਦਾ ਉਪਦੇਸ਼ ਦੇਣ ਵਡਿਕੇ
ਪਰ ਕਿਥੋਂ ਮਿਲੇ ਜਿਗਰਾ ਜੇਰਾ
ਕਹਿਣ ਸੁਨਣ ਦਾ ਫਰਕ ਨਾ ਪੈਂਦਾ
ਦੁਨੀਆਂ ਦਾ ਚੱਕਾ ਚਲਦਾ ਰਹਿੰਦਾ
ਹੌਲੀ ਹੌਲੀ ਸਾਕ ਸਬੰਧੀ ਤੁਰਦੇ ਜਾਵਣ
ਅਖਾਂ ਵਿੱਚ ਹੰਝੂ ਵੀ ਮੁਕਦੇ ਜਾਪਣ
ਫਿਰ ਲਗੇ ਢੀਠ ਜ਼ਿੰਦਗੀ ਮਨ ਪਰਚਾਵਣ
ਬੇਸ਼ਕ ਬ੍ਰਿਹਾ ਦਾ ਸਲ੍ਹ ਨਾ ਕਦੇ ਭਰਦਾ
ਇਕ ਸੁਆਲ ਰਹੇ ਜੁਆਬੋਂ ਸੱਖਣਾ
ਰੱਬਾ ! ਕੀ ਜ਼ਰੂਰੀ ਹੁੰਦੈ ਬੰਦੇ ਨੂੰ ਅਧਵਾਟੇ ਖਸਣਾ
ਕੀ ਰੂਹਾਂ ਦਾ ਦੋਸ਼ ਹੁੰਦੈ ਨਾ ਕਾਬਿਲੇ ਮੁਆਫ਼ੀ ?
ਕੀ ਬਖਸ਼ਵਾ ਨਾ ਸਕੇ ਰੱਬ ਘਰ ਦੀ ਤਲਾਫ਼ੀ ?
ਕੀ ਨਹੀਂ ਕਦੇ ਹੁੰਦੀ ਬੰਦੇ ਦੀ ਬੰਦ ਖੁਲਾਸੀ
ਫਿਰ ਕੀ ਇਹ ਨਹੀਂ ਹੈ ਰੱਬ ਦੀ ਮਨਫ਼ੀ ?
ਓ ਰੱਬਾ ! ਤੂੰ ਕਿੰਨਾ ਕੁਝ ਹੈ ਬਖਸ਼ਿਆ
ਇਕ-ਅੱਧੀ ਬਖਸ਼ਿਸ਼ ਹੋਰ ਤੂੰ ਇਸ ਤੇ ਕਰਦੇ
ਜੁਆਨ ਧੀ-ਪੁਤਰ ਨਾ ਕਦੇ ਮੁਕੇ ਅਧਵਾਟੇ।
ਨਾ ਸਾਥ ਕਿਸੇ ਦੀ ਤੰਦ ਵਿਚਕਾਰੋਂ ਟੁੱਟੇ॥
ਜਿਵੇਂ ਸਰੇ ਬਣੇ ਤੂੰ ਕਜਕੇ ਇਸ ਦੇ ਪਰਦੇ
ਆਪਣੇ ਬਿਰਦੁ ਦੀ ਪੈਜ ਰਖ ਲੈ ਦੁਨੀਆਂ ਤੇਰੇ ਸਦਕੇ।

## ਖਰੜ ਗਿਆਨ

ਜਿਸ ਦਿਨ ਤੂੰ ਜਨਮ ਸੀ ਲਿਆ।
ਨੀਲੇ ਅੰਬਰੀਂ ਸੀ ਮੀਂਹ ਪਿਆ।
ਪੁੱਛਿਆ ਰੱਬ ਨੂੰ ਕੀ ਭਾਣਾ ਵਰਤਿਆ।
ਬੱਦਲਾਂ ਨੂੰ ਕੀ ਦਗਾੜਾ ਵੱਜਿਆ।
ਕਹਿਣ ਲੱਗਾ ਮੀਂਹ ਨਹੀਂ ਮੈਂ ਹਾਂ ਰੋਇਆ।
ਮੇਰਾ ਇਕ ਤਾਰਾ ਧਰਤੀ ਵੱਲ ਭੱਜ ਗਿਆ।

**ਕੁਲਬੀਰ ਸਿੰਘ ਸਿੱਧੂ**
ਬਕਲਮ-ਖ਼ੁਦ

# ਝੂਲਤੇ ਨਿਸ਼ਾਨ ਰਹੇਂ - ਪੰਥ ਮਹਾਰਾਜ ਕੇ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਦੋਂ ਜ਼ੁਲਮ ਦੀ ਇੰਤਹਾ ਵੇਖਦੇ ਹੋਇਆਂ ਖ਼ਾਲਸੇ ਦੀ ਸਿਰਜਣਾ ਕੀਤੀ ਤਾਂ ਨਿਹੰਗ ਸਿੰਘਾਂ ਦਾ ਜ਼ਹੂਰ ਗੁਰੂ ਕੀਆਂ ਲਾਡਲੀਆਂ ਫੌਜਾਂ ਦੇ ਤੌਰ 'ਤੇ ਹੋਇਆ। ਇਹ ਮਰਜੀਵੜੇ ਕਦੇ ਵੀ ਰਾਜਨੀਤੀ ਜਾਂ ਰਾਜ ਭਾਗ ਦੀ ਲਾਲਸਾ ਦੇ ਤਹਿਤ ਨਹੀਂ ਲੜੇ, ਪਰ ਜਦੋਂ ਵੀ ਧਰਮ ਅਤੇ ਪੰਥ ਖਤਰੇ ਵਿੱਚ ਪਿਆ, ਉਦੋਂ ਹੀ ਇਨ੍ਹਾਂ ਨੇ ਆਪਣੀਆਂ ਜਾਨਾਂ ਵਾਰ ਕੇ ਦੇਸ਼, ਕੌਮ ਅਤੇ ਧਰਮ ਦੀ ਰੱਖਿਆ ਕੀਤੀ। ਇਨ੍ਹਾਂ ਲਾਡਲੀਆਂ ਫੌਜਾਂ ਨੇ ਬਾਬਾ ਬੰਦਾ ਬਹਾਦਰ ਦੇ ਸਮੇਂ ਤੋਂ ਚੱਲ ਕੇ ਸਿੱਖ ਕੌਮ ਦੇ ਅਤੀ ਅੰਧਕਾਰਮਈ ਯੁੱਗ 'ਚੋਂ ਗੁਜ਼ਰਦਿਆਂ ਹੋਇਆਂ, ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਮਦਦਗਾਰ ਬਣਦਿਆਂ ਹੋਇਆਂ, ਅਜੋਕੇ ਸਮੇਂ ਤੱਕ ਆਪਣੀ ਚੜ੍ਹਦੀ-ਕਲਾ, ਨੀਲੇ ਬਾਣੇ ਅਤੇ ਬਿਨੋਦੀ ਸੁਭਾ ਨੂੰ ਆਪਣੀ ਨਿਵੇਕਲੀ ਪਛਾਣ ਬਣਾ ਕੇ ਰੱਖਿਆ ਹੈ।

ਗੁਰਧਾਮਾਂ ਦੇ ਸ਼੍ਰੋਮਣੀ ਪਹਿਰੇਦਾਰ ਮਹਾਨ ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਸਿਰ ਇਹ ਸਿਹਰਾ ਬੱਝਦਾ ਹੈ ਕਿ ਇਨ੍ਹਾਂ ਨੇ ਅਹਿਮਦ ਸ਼ਾਹ ਅਬਦਾਲੀ ਵਰਗੇ ਜਾਬਰ ਧਾੜਵੀ ਨੂੰ ਅਹੂਤੀ ਦੇ ਕੇ ਠਲ੍ਹ ਪਾਈ ਅਤੇ ਇਸ ਤੋਂ ਬਾਅਦ ਅਹਿਮਦ ਸ਼ਾਹ ਅਬਦਾਲੀ ਨੇ ਪੰਜਾਬ ਵੱਲ ਕਦੇ ਮੂੰਹ ਕਰਨ ਦੀ ਹਿੰਮਤ ਨਹੀਂ ਕੀਤੀ। ਉਪਰੰਤ ਅਕਾਲੀ ਫੂਲਾ ਸਿੰਘ ਬਾਰੇ, ਜਿਥੇ ਇਹ ਗੱਲ ਪ੍ਰਚਲਤ ਹੈ ਕਿ ਮਹਾਰਾਜ ਰਣਜੀਤ ਸਿੰਘ ਜੀ ਨੂੰ ਕਟਹਿਰੇ ਵਿੱਚ ਖੜ੍ਹਾ ਕਰ ਸਕਦੇ ਸਨ, ਉਥੇ ਇਹ ਵੀ ਇਕ ਸੱਚਾਈ ਹੈ ਕਿ ਹੜ੍ਹਾਂ ਕਾਰਨ ਠਾਠਾਂ ਮਾਰਦੇ ਅੱਟਕ ਦਰਿਆ ਨੂੰ ਠਲ੍ਹ ਪਾਈ ਅਤੇ ਫੌਜਾਂ ਸਮੇਤ ਦਰਿਆ ਨੂੰ ਪਾਰ ਕੀਤਾ ਅਤੇ ਫਿਰ ਨਾ ਜਿੱਤਿਆ ਜਾਣ ਵਾਲਾ ਮੁਲਤਾਨ ਦਾ ਕਿਲ੍ਹਾ ਸਰ ਕਰਨ ਵਾਲਾ ਵੀ ਗੁਰੂ ਦਾ ਇਹ ਬੁੱਢਾ ਜਰਨੈਲ ਹੀ ਸੀ, ਜਿਸ ਨੇ ਆਪਣੀ ਜਾਨ ਵਾਰ ਕੇ ਮੁਲਤਾਨ ਨੂੰ ਫਤਹਿ ਕੀਤਾ। ਇਨ੍ਹਾਂ ਲਾਡਲੀਆਂ ਨਿਹੰਗ ਸਿੰਘ ਫੌਜਾਂ ਨੇ ਜੰਗਾਂ-ਯੁੱਧਾਂ ਵਿੱਚ ਵੀ ਅਤਿਅੰਤ ਔਕੜ ਦੇ ਸਮੇਂ ਵੀ ਚੜ੍ਹਦੀ-ਕਲਾ ਦੀ ਪ੍ਰਵਿਰਤੀ ਰੱਖੀ। ਜਿਥੇ ਉਹ ਜੰਗ ਵਿੱਚ ਜੁਝਾਰੂ ਸਾਬਤ ਹੋਏ, ਉਥੇ ਇਨ੍ਹਾਂ ਨੇ ਆਪਣੀ ਚੜ੍ਹਦੀ-ਕਲਾ ਵਿੱਚ ਰਹਿਣ ਦੇ ਸੁਭਾਅ ਕਰਕੇ ਨਵੀਂ ਬੋਲੀ ਨੂੰ ਜਨਮ ਦਿੱਤਾ, ਜਿਸ ਨਾਲ ਕਿ ਨਿਹੰਗ ਸਿੰਘਾਂ ਨੇ ਆਪਣੀ ਨਿਵੇਕਲੀ ਪਹਿਚਾਣ ਬਣਾਈ। ਨਿਹੰਗ ਸਿੰਘਾਂ ਵਲੋਂ ਬੋਲੀ ਜਾਣ ਵਾਲੀ ਭਾਸ਼ਾ ਨੂੰ ਨਿਹੰਗ ਸਿੰਘਾਂ ਦੇ ਬੋਲਿਆਂ ਦੇ ਤੌਰ 'ਤੇ ਜਾਣਿਆ ਗਿਆ। ਨਿਹੰਗ ਸਿੰਘਾਂ ਦੇ ਬੋਲਿਆਂ ਦੇ ਹੋਂਦ ਵਿੱਚ ਆਉਣ ਦੇ ਦੋ ਕਾਰਨ ਸਨ। ਇਕ ਤਾਂ ਇਹ ਕਿ ਜੰਗਾਂ-ਯੁੱਧਾਂ ਦੇ ਸਮਿਆਂ ਵਿੱਚ ਕਿਸੇ ਅਜਿਹੀ ਭਾਸ਼ਾ ਦੀ ਲੋੜ ਸੀ ਕਿ ਜਿਸ ਨਾਲ ਆਪਣੀਆਂ ਫੌਜਾਂ ਦੀ ਤਰਤੀਬ ਅਤੇ ਵਿਉਂਤਬੰਦੀ ਦੀ ਦੁਸ਼ਮਣ ਨੂੰ ਸਮਝ ਨਾ ਆ ਸਕੇ ਅਤੇ ਦੂਜਾ ਇਹ ਕਿ ਆਪਣੇ ਸਾਧਨ ਭਾਵੇਂ ਜਿੰਨੇ

ਮਰਜ਼ੀ ਘੱਟ ਹੋਣ ਉਨ੍ਹਾਂ ਨੂੰ ਸਵਾਏ-ਦੁਗਣੇ ਕਰਕੇ ਦੱਸਿਆ ਜਾਵੇ ਅਤੇ ਨਾਲ ਹੀ ਇਸ ਵਿੱਚ ਹਾਸ-ਰਸ ਦਾ ਅੰਸ਼ ਵੀ ਸ਼ਾਮਲ ਕੀਤਾ ਜਾਵੇ ਕਿ ਜਿਸ ਨਾਲ ਆਪਣੀ ਫੌਜ ਦਾ ਮਨੋਬਲ ਉੱਚਾ ਹੋਵੇ ਅਤੇ ਸੁਣਨ ਵਾਲਾ ਦੁਸ਼ਮਣ ਭੈ-ਭੀਤ ਹੋਵੇ। ਇਸ ਭਾਸ਼ਾ ਦੀ ਇਕ ਤਾਂ ਦੁਸ਼ਮਣ ਨੂੰ ਸਮਝ ਨਹੀਂ ਸੀ ਆਉਂਦੀ ਅਤੇ ਦੂਜੇ ਨਿਹੰਗ ਸਿੰਘਾਂ ਦੇ ਬਿਨੋਦੀ ਸੁਭਾ ਦੀ ਇਹ ਭਾਸ਼ਾ ਪ੍ਰਤੀਕ ਹੋਣ ਕਰਕੇ ਔਖਿਆਂ ਸਮਿਆਂ ਵਿੱਚ ਵੀ ਹਾਸਾ-ਮਖੌਲ ਚਲਦੇ ਰਹਿੰਦੇ ਸਨ, ਜਿਸ ਨਾਲ ਲਾਡਲੀਆਂ ਫੌਜਾਂ ਦਾ ਮਨੋਬਲ ਬਣਿਆ ਰਹਿੰਦਾ ਸੀ। ਇਸ ਪ੍ਰਸੰਗ ਨੂੰ ਸਮਝਣ ਅਤੇ ਮਾਨਣ ਲਈ ਕੁਝ ਕੁ ਉਦਾਹਰਣਾਂ ਦਸਣੀਆਂ ਯੋਗ ਹੋਣਗੀਆਂ ਜਿਵੇਂ :

ਜੰਗ ਲੜਨ ਨੂੰ ਨਿਹੰਗ ਸਿੰਘ ਹੋਲਾ ਮਹੱਲਾ ਖੇਡਣਾ ਦੱਸਣਗੇ। ਗੁਰੀਲੇ ਯੁੱਧ ਨੂੰ ਢਾਈ ਫੱਟ ਕਰਨਾ ਦੱਸਣਗੇ। ਥੋੜ੍ਹੇ ਗੱਫੇ ਨੂੰ ਸਵਾਇਆ ਗੱਫਾ ਆਖਦੇ ਹਨ। ਫਟੇ-ਹਾਲ ਦਸ਼ਾ ਨੂੰ ਮਸਤਾਨਾ ਕਹਿੰਦੇ ਹਨ। ਇਕ ਆਦਮੀ ਨੂੰ ਸਵਾ ਲੱਖ ਅਤੇ ਇਕ ਬਾਂਹ ਵਾਲੇ ਨੂੰ ਲੱਖ ਬਾਹਾਂ ਦੱਸਣਗੇ। ਗੱਲ ਕੀ ਢਹਿੰਦੀ ਕਲਾ ਦੀ ਗੱਲ ਇਨ੍ਹਾਂ ਕਦੇ ਕਰਨੀ ਹੀ ਨਹੀਂ, ਸਗੋਂ ਹਮੇਸ਼ਾ ਅਕਾਲ ਪੁਰਖ ਦੀ ਰਜ਼ਾ ਵਿੱਚ ਰਹਿੰਦਿਆਂ ਹੋਇਆਂ ਇਨ੍ਹਾਂ ਨੇ ਚੜ੍ਹਦੀ-ਕਲਾ ਵਿੱਚ ਹੀ ਰਹਿਣਾ ਹੈ। ਨਿਹੰਗ ਸਿੰਘਾਂ ਦੇ ਇਹ ਬੋਲੇ ਜੀਵਨ ਦੀਆਂ ਨਿੱਕੀਆਂ ਨਿੱਕੀਆਂ ਲੋੜਾਂ ਨੂੰ ਪੂਰੀਆਂ ਕਰਨ ਵਾਲੀਆਂ ਵਸਤੂਆਂ ਸੂਈ ਤੋਂ ਲੈ ਕੇ ਗੱਡੀਆਂ ਦੇ ਇੰਜਣਾਂ ਤਕ, ਖਾਣ ਪੀਣ ਦੀਆਂ ਵਸਤਾਂ ਤੋਂ ਲੈ ਕੇ ਜੰਗਾਂ-ਯੁੱਧਾਂ ਦੇ ਸ਼ਸਤਰਾਂ ਤਕ, ਗੱਲ ਕੀ ਹਰ ਲੋੜ ਵਾਲੀ ਵਸਤੂ ਨੂੰ ਇਨ੍ਹਾਂ ਨੇ ਵੱਖਰਾ ਨਾਂ ਦਿੱਤਾ, ਜਿਸ ਵਿੱਚ ਹਾਸ-ਰਸ ਅਤੇ ਚੜ੍ਹਦੀ-ਕਲਾ ਦਾ ਅੰਸ਼ ਪ੍ਰਤੱਖ ਨਜ਼ਰ ਆਉਂਦਾ ਹੈ। ਜੰਗਾਂ-ਯੁੱਧਾਂ ਦੇ ਵਕਤ ਕੰਮ ਆਉਣ ਵਾਲੇ ਸ਼ਸਤਰਾਂ ਅਤੇ ਸਾਧਨਾਂ ਨੂੰ ਨਿਹੰਗ ਸਿੰਘਾਂ ਨੇ ਨਵੇਂ ਨਾਂ ਦਿੱਤੇ ਹਨ ਜਿਵੇਂ ਕਿ ਖੂੰਡੇ ਨੂੰ ਕਾਨੂੰਗੋ, ਡੰਡੇ ਨੂੰ ਸਲੋਤਰ ਜਾਂ ਅਕਲਦਾਨ, ਡਾਂਗ ਨੂੰ ਮੁਲ੍ਹਾਜਾ ਅਤੇ ਬੰਦੂਕ ਨੂੰ ਜਲਵਾਮਣੀ ਕਹਿਣਗੇ। ਘੋੜੇ ਨੂੰ ਅਰਾਕਾ, ਝੋਟੇ ਨੂੰ ਹਾਥੀ ਕਹਿਣਗੇ, ਕੁੱਤੇ ਨੂੰ ਕੁਤਬਦੀਨ, ਬਿੱਲੀ ਨੂੰ ਮਲਕਾ, ਗਧੇ ਨੂੰ ਸੁਲਤਾਨ, ਦਿਨ ਨੂੰ ਪ੍ਰਕਾਸ਼ਾ ਸਿੰਘ, ਰਾਤ ਨੂੰ ਅੰਜਨੀ ਕਹਿੰਦੇ ਹਨ। ਲੰਗਰ ਨਾ ਪੱਕਣ ਨੂੰ ਦੇਗ ਮਸਤ ਕਹਿੰਦੇ ਹਨ, ਗੁਜ਼ਾਰੇ ਲਈ ਥੋੜ੍ਹੀ ਵਸਤੂ ਵੀ ਹੋਵੇ ਤਾਂ ਵੀ ਬੋਲਿਆਂ ਨਾਲ ਆਪਣੀ ਚੜ੍ਹਦੀ-ਕਲਾ ਦਾ ਪ੍ਰਤੱਖ ਸਬੂਤ ਪੇਸ਼ ਕਰਨਗੇ। ਜਿਵੇਂ ਕਿ ਥੋੜ੍ਹੇ ਨੂੰ ਸਵਾਇਆ, ਲੰਗਰ ਮੁੱਕਣ 'ਤੇ ਕਹਿੰਦੇ ਹਨ ਵੱਧ ਗਿਆ ਜਾਂ ਮਸਤਾਨਾ ਹੋ ਗਿਆ। ਜੇ ਕੋਈ ਭੁੱਖਾ ਰਹਿ ਗਿਆ ਤਾਂ ਸੁੱਕ ਮਾਂਜ ਹੋ ਗਿਆ, ਕੜਾਹ ਪ੍ਰਸਾਦਿ ਨੂੰ ਕੁਣਕਾ, ਬੇਹੀ ਰੋਟੀ ਨੂੰ ਮਿੱਠੇ ਪ੍ਰਸ਼ਾਦੇ, ਅੱਧੀ ਰੋਟੀ ਨੂੰ ਫੱਟੜ ਪ੍ਰਸ਼ਾਦਾ ਕਹਿੰਦੇ ਹਨ। ਇਸੇ ਤਰ੍ਹਾਂ ਹੀ ਖਾਣ-ਪੀਣ ਦੀਆਂ ਹੋਰ ਵਸਤੂਆਂ ਦੇ ਨਾਂ ਇਸ ਪ੍ਰਕਾਰ ਹਨ—ਕੜੀ ਨੂੰ ਅੰਮ੍ਰਿਤੀ, ਲੂਣ ਨੂੰ ਸਰਬਰੱਸ, ਗੁੜ੍ਹ ਨੂੰ ਸਿਰਜੋੜ, ਸ਼ੱਕਰ ਨੂੰ ਸਿਰਖੰਡੀ, ਖੰਡ ਨੂੰ ਚੁੱਪ, ਲਾਲ ਮਿਰਚ ਨੂੰ ਚੋਬਚੀਨੀ, ਹਰੀ ਮਿਰਚ ਨੂੰ ਲੜਾਕੀ, ਆਟੇ ਨੂੰ ਚੂਨਾ, ਕਾਲੀ ਮਿਰਚ ਨੂੰ ਮੁਲਤਾਨੀ ਬੇਗਮ, ਆਟਾ ਗੁੰਨਣਾ ਨੂੰ ਮੈਦਾ ਜਪਣਾ, ਪਰੌਂਠੇ ਨੂੰ ਤਹਿਤੋੜ, ਦੁੱਧ ਦੀ ਮਲਾਈ ਨੂੰ ਗੁੱਦੜ, ਦਹੀਂ ਨੂੰ ਜੱਕਾ, ਲੱਸੀ ਨੂੰ ਖਾਰਾ ਸਮੁੰਦਰ, ਬਾਰਸ਼ ਦੇ ਪਾਣੀ ਨੂੰ ਇੰਦਰਜਲ, ਹਵਾ ਨੂੰ ਇੰਦਰਾਣੀ, ਜਲੇਬੀ ਨੂੰ ਜੰਡਫਲੀ, ਆਂਡੇ ਨੂੰ ਗੁਪਾਲ ਲਡੂ, ਗਾਜਰ ਨੂੰ ਗੋਬਿੰਦ, ਖ਼ੂਰਬਜੇ ਨੂੰ ਗੁਬਿੰਦੇ, ਮੱਛੀ ਨੂੰ ਜਲਤੋਰੀ, ਰਗੜੀ ਮਿਰਚ ਨੂੰ ਚੁਟਕਾ ਪ੍ਰਸਾਦਿ, ਗੰਢੇ ਨੂੰ ਰੁਪਾ, ਕਰੇਲੇ ਨੂੰ ਤਿੱਤਰ, ਭਾਜੀ ਨੂੰ ਭਾਜਾ, ਖੀਰ ਨੂੰ ਤਸਮੱਈ,

ਡੋਲਿਆਂ ਦੇ ਆਚਾਰ ਨੂੰ ਰੋੜੂ ਪ੍ਰਸ਼ਾਦਿ, ਬਾਜਰੇ ਨੂੰ ਮੋਤੀਚੂਰ, ਮੱਕੀ ਨੂੰ ਬਸੰਤ ਕੌਰ, ਬੇਰ ਨੂੰ ਖੁਰਮਾ, ਹਿੱਸੇ ਨੂੰ ਛਾਂਦਾ ਕਹਿੰਦੇ ਹਨ। ਇਸ ਤੋਂ ਇਲਾਵਾ ਹਰੇ ਛੋਲੂਏ ਤੇ ਕਣਕ ਨੂੰ ਸੌਗੀ ਅਤੇ ਛੋਲਿਆਂ ਨੂੰ ਬਦਾਮ ਕਹਿੰਦੇ ਹਨ। ਬੰਦ ਗੋਭੀ ਨੂੰ ਬੁਰਕੇਵਾਲੀ ਕਰਕੇ ਜਾਣਦੇ ਹਨ। ਫੁੱਲ ਗੋਭੀ ਨੂੰ ਪਠਾਣ ਸਿਰੀ ਕਹਿੰਦੇ ਹਨ।

ਘਰ ਦੀਆਂ ਹੋਰ ਵਸਤੂਆਂ ਦੇ ਨਾਂ ਵੀ ਨਿਹੰਗ ਸਿੰਘਾਂ ਦੇ ਇਨ੍ਹਾਂ ਬੋਲਿਆਂ ਵਿੱਚ ਇਸ ਪ੍ਰਕਾਰ ਮਿਥੇ ਹਨ : ਜਿਵੇਂ ਕਿ ਸ਼ੀਸ਼ੇ ਨੂੰ ਦਿਦਾਰਾ ਸਿੰਘ, ਝਾੜੂ ਨੂੰ ਸੁੰਦਰੀ, ਸੂਈ ਨੂੰ ਚਲਾਕਣ, ਲਾਲਟੈਣ ਨੂੰ ਉਜਾਗਰੀ, ਦੀਵੇ ਨੂੰ ਉਜਾਗਰ, ਬਿਜਲੀ ਨੂੰ ਪ੍ਰਕਾਸ਼ ਕੌਰ, ਛਾਨਣੇ ਨੂੰ ਸੁਜਾਖਾ, ਤਵੇ ਨੂੰ ਬਸਾਵਾ, ਚਾਕੂ ਨੂੰ ਕੋਤਵਾਲ, ਗਲਾਸ ਨੂੰ ਬੇ-ਇਤਬਾਰਾ, ਕੜਾਹੀ ਨੂੰ ਰੂਪ ਕੌਰ, ਜਲ ਨੂੰ ਪਰਸਾ, ਘਿਉ ਨੂੰ ਪੰਜਵਾਂ, ਤੇਲ ਨੂੰ ਛੇਵਾਂ, ਨਿੰਮ ਨੂੰ ਧਨੰਤਰ, ਕਿੱਕਰ ਨੂੰ ਸਦਾਗੁਲਾਬ, ਵੜੇਵੇਂ ਨੂੰ ਕਪੜਬੀਜ। ਇਸ ਤਰ੍ਹਾਂ ਇਨ੍ਹਾਂ ਨੇ ਆਪਣੇ ਬੋਲਿਆਂ ਰਾਹੀਂ ਬਹੁਤ ਹੀ ਸਾਰੇ ਭਰਪੂਰ ਨਾਂ ਦਿੱਤੇ ਹਨ।

ਇਸੇ ਤਰ੍ਹਾਂ ਹੀ ਪਹਿਨਣ ਵਾਲੀਆਂ ਵਸਤੂਆਂ ਦੇ ਵੀ ਇਨ੍ਹਾਂ ਆਪਣੇ ਹੀ ਵਿਅੰਗਮਈ ਅੰਦਾਜ਼ ਵਿੱਚ ਨਾ ਰੱਖੇ ਹਨ, ਜਿਵੇਂ ਕਿ ਘੱਗਰੇ ਨੂੰ ਧੂੜਕੋੜ ਕਹਿੰਦੇ ਹਨ, ਪਜਾਮੇ ਨੂੰ ਦੁਸਾਂਗਾਂ, ਸਲਵਾਰ ਨੂੰ ਦੁਬੁਰਜੀ, ਜੁੱਤੀ ਨੂੰ ਚਰਨਦਾਸੀ, ਗਦੇਲੇ ਨੂੰ ਸੁਖਦੇਈ, ਰਜ਼ਾਈ ਨੂੰ ਅਫਲਾਤੂਨੀ ਕਹਿੰਦੇ ਹਨ। ਦੁੱਧ ਨੂੰ ਸਮੁੰਦਰ ਅਤੇ ਚਾਹ ਨੂੰ ਢਿੱਡ ਫੂਕਣੀ ਕਹਿੰਦੇ ਹਨ। ਆਧੁਨਿਕ ਸਮੇਂ ਦੀਆਂ ਨਵੀਆਂ ਕਾਢਾਂ ਇਨ੍ਹਾਂ ਨਿਹੰਗ ਸਿੰਘਾਂ ਨੂੰ ਬੜੀਆਂ ਹੈਰਾਨੀਜਨਕ ਲੱਗੀਆਂ ਅਤੇ ਉਨ੍ਹਾਂ ਨੇ ਇਨ੍ਹਾਂ 'ਤੇ ਵੀ ਅਵਾਜ਼ੇ ਕੱਸੇ ਤੇ ਬੁਲੰਦ ਅਵਾਜ਼ ਵਿੱਚ ਇੰਜਣ ਨੂੰ ਤੇਜਾ ਸਿੰਘ ਅਤੇ ਗੱਡੀ ਨੂੰ ਭੂਤਨੀ ਆਖਿਆ। ਸਾਈਕਲ ਨੂੰ ਉਡਣ-ਖਟੋਲਾ ਜਾਂ ਵਾ-ਵਰੋਲਾ ਕਹਿੰਦੇ ਹਨ। ਬੱਸ ਨੂੰ ਨੱਕ-ਵੱਢੀ ਤੇ ਕਾਰ ਨੂੰ ਸਾਬਣਦਾਨੀ ਕਹਿੰਦੇ ਹਨ। ਕੈਂਚੀ ਨੂੰ ਮੂੰਹ ਤਾਣੀ ਅਤੇ ਮੋਚਨੇ ਨੂੰ ਸ਼ਿਕਾਰੀ, ਆਪਣਾ ਘੋੜਾ ਭਾਵੇਂ ਮਰੀਅਲ ਟੱਟੂ ਹੀ ਹੋਵੇ, ਉਸ ਨੂੰ ਪੌਣ ਤਰੰਗ ਕਹਿੰਦੇ ਹਨ। ਗੱਡੇ ਨੂੰ ਜਹਾਜ਼ ਦੱਸਣਗੇ, ਕੱਟੇ ਨੂੰ ਹਾਥੀ ਅਤੇ ਝੋਟੇ ਨੂੰ ਮਹਿਖਾਸੁਰ, ਬੱਕਰੇ ਨੂੰ ਚੁਟੰਗਾ ਕਹਿਣਗੇ। ਬੰਦਾ ਕੁੱਟਣ ਨੂੰ ਸੋਧਾ ਲਾਉਣਾ ਕਹਿੰਦੇ ਹਨ ਅਤੇ ਦਾੜ੍ਹੀ ਬੰਨ੍ਹਣ ਨੂੰ ਮੁਸ਼ਕਾਂ ਕੱਸਣਾਂ ਕਹਿੰਦੇ ਹਨ। ਇਸੇ ਤਰ੍ਹਾਂ ਹੀ ਭਾਵੇਂ ਕੋਈ ਬੰਦਾ ਕਿੰਨਾ ਹੀ ਬੱਜਾ-ਰੱਤਾ ਹੋਵੇ, ਉਸ ਨੂੰ ਬੁਲਾਉਣ ਵੇਲੇ ਅਜੇਹੇ ਬੋਲੇ ਨਾਲ ਸੰਬੋਧਨ ਕਰਨਗੇ ਕਿ ਡਿੱਗਿਆਂ ਪਿਆ ਬੰਦਾ ਵੀ ਹੀਣਤਾ ਦਾ ਭਾਵ ਤਿਆਗ ਕੇ ਚੜ੍ਹਦੀ ਕਲਾ ਵਿੱਚ ਹੋ ਜਾਂਦਾ ਹੈ। ਜਿਵੇਂ ਗੂੰਗੇ ਨੂੰ ਗੁਪਤਾ, ਅੰਨ੍ਹੇ ਨੂੰ ਸੂਰਮਾ, ਟੁੰਡੇ ਨੂੰ ਪੰਜ-ਹੱਥਾ, ਗੰਜੇ ਨੂੰ ਕਲਗਾ ਸਿੰਘ, ਕਾਣੇ ਨੂੰ ਪੰਜ ਅੱਖਾ, ਲੰਘੜੇ ਨੂੰ ਸੁਚਾਲਾ, ਕਾਇਰ ਨੂੰ ਗਿੱਦੜ, ਬੋਲ੍ਹੇ ਨੂੰ ਚੁਬਾਰੇ ਚੜ੍ਹਿਆ, ਅਤੇ ਬ੍ਰਾਹਮਣ ਨੂੰ ਪੰਮਾ ਕਹਿੰਦੇ ਹਨ। ਜੇ ਨਿਹੰਗ ਸਿੰਘ ਨੂੰ ਕਹੀਏ ਖ਼ਾਲਸਾ ਜੀ, ਸੌਂ ਜਾਓ ਤਾਂ ਕਹਿਣਗੇ, ਸੌਂਦੀਆਂ ਤਾਂ ਸੁਸਰੀਆਂ ਹਨ, ਪੈਂਦੀਆਂ ਜੂੰਆਂ ਹਨ। ਖ਼ਾਲਸਾ ਤਾਂ ਅੜਿੰਗ-ਬੜਿੰਗ ਹੋਵੇਗਾ। ਮੰਜੇ ਨੂੰ ਕੋਤਲ, ਨੀਂਦ ਨੂੰ ਧਰਮਰਾਜ ਦੀ ਧੀ, ਘੁਰਾਣੇ ਮਾਰਨ ਨੂੰ ਅਨਹਦ ਸ਼ਬਦ, ਬਿਰਛ ਹੇਠਾਂ ਨਿਵਾਸ ਕਰਨ ਨੂੰ ਸਬਜ਼ ਮੰਦਰ ਕਹਿਣਗੇ।

ਇਨ੍ਹਾਂ ਦੀ ਬੇਪ੍ਰਵਾਹੀ ਤੇ ਅਕਾਲ ਪੁਰਖ ਦੇ ਸ਼ੁਕਰਾਨੇ ਦਾ ਵੀ ਕੁੱਝ ਬੋਲੇ ਸਬੂਤ ਦਿੰਦੇ ਹਨ, ਜਿਵੇਂ ਕਿ ਇਹ ਰੁਪਏ ਨੂੰ ਛਿੱਲੜ, ਟਾਕੀਆਂ ਵਾਲੀ ਗੋਦੜੀ ਨੂੰ ਹਜ਼ਾਰ ਮੇਖੀ, ਮਾਇਆ ਨੂੰ ਡਾਇਣ, ਬੁਖਾਰ ਨੂੰ ਮਾਮਾ, ਠੰਢ ਨੂੰ ਸਰ ਦੌਨਾ, ਟੁੱਟੇ ਛੱਪਰ ਨੂੰ ਸ਼ੀਸ਼ ਮਹੱਲ, ਇਕ ਨੂੰ ਸਵਾ ਲੱਖ, ਪਾਟੇ ਹੋਏ ਨੂੰ ਹੰਕਾਰਿਆ ਹੋਇਆ, ਜ਼ਖ਼ਮਾਂ 'ਤੇ ਲਾਉਣ ਵਾਲੀ ਮੱਲਮ

ਨੂੰ ਗੋਪਾਲ ਚੰਦਨ, ਦੁੱਖ ਦੀ ਪੁਕਾਰ ਨੂੰ ਮਾਰੂ ਰਾਗ ਅਤੇ ਬਿਪਤਾ ਨੂੰ ਨੀਂਦ ਅਤੇ ਸੱਤ ਸ੍ਰੀ ਅਕਾਲ ਦੇ ਜੈਕਾਰੇ ਨੂੰ ਅਕਾਲ ਬਾਗ ਆਖਦੇ ਹਨ।

ਇਸੇ ਤਰ੍ਹਾਂ ਜਿਨ੍ਹਾਂ ਵਸਤੂਆਂ ਨਾਲ ਇਨ੍ਹਾਂ ਨੂੰ ਨਫ਼ਰਤ ਹੈ, ਉਨ੍ਹਾਂ ਸਬੰਧੀ ਵੀ ਇਨ੍ਹਾਂ ਦੇ ਬੋਲੇ ਇਸ ਪ੍ਰਕਾਰ ਹਨ, ਜਿਵੇਂ ਕਿ ਸਿਗਰਟ ਪੀਣ ਨੂੰ ਖੇਤੀ ਚੁੰਘਣਾ, ਸ਼ਰਾਰਤੀ ਲੋਕਾਂ ਨੂੰ ਲੰਡੀ-ਬੁੱਚੀ, ਹੁੱਕਾ ਪੀਣ ਨੂੰ ਨੜੀਮਾਰ ਜਾਂ ਗਧੀ ਚੁੰਘਣਾ ਕਹਿੰਦੇ ਹਨ। ਅਫੀਮ ਨੂੰ ਚਿਮਨੀ ਬੇਗਮ, ਪੋਸਤ ਦੇ ਡੋਡਿਆਂ ਨੂੰ ਚੁੰਗਲ, ਪੋਸਤ ਨੂੰ ਛਤਰ ਧਾਰਾ, ਭੰਗ ਮਲਣ ਵਾਲੇ ਰੁਮਾਲ ਦੇ ਲੜਾਂ ਨੂੰ ਸ਼ੇਰ ਦੇ ਕੰਨ ਅਤੇ ਹੁੱਕਾ-ਤਮਾਕੂ ਨੂੰ ਜਗਤ ਜੂਠ, ਘੋਟੀ ਹੋਈ ਭੰਗ ਨੂੰ ਸਰਦਾਈ, ਔਰੰਗਜ਼ੇਬ ਨੂੰ ਔਰੰਗਾ ਅਤੇ ਅੰਗਰੇਜ਼ ਨੂੰ ਫਰੰਗੀ ਕਹਿੰਦੇ ਹਨ।

ਨਿਹੰਗ ਸਿੰਘਾਂ ਦਾ ਪਹਿਰਾਵਾ ਪੂਰਨ-ਵਿਲੱਖਣਤਾ ਭਰਪੂਰ ਹੁੰਦਾ ਹੈ। ਨੀਲੇ ਬਾਣੇ ਉੱਪਰ ਅਸਤਰ-ਸ਼ਸਤਰ ਸਜਾਉਂਦੇ ਹਨ ਸਿਰ ਉੱਪਰ ਦੁਮਾਲਾ ਸਜਾਉਂਦੇ ਹਨ। ਸਿਰ ਉੱਪਰ ਇਹ ਚੱਕਰ ਸਜਾਉਂਦੇ ਹਨ ਅਤੇ ਖਾਲਸੇ ਦਾ ਨਿਸ਼ਾਨ 'ਖੰਡਾ' ਹਰ ਦੁਮਾਲ ਦੀ ਸ਼ਾਨ ਵਧਾਉਂਦਾ ਹੈ। ਇਸ ਦੁਮਾਲੇ ਦੀ ਪ੍ਰਥਾ ਬਾਰੇ ਪਤਾ ਚਲਦਾ ਹੈ ਕਿ ਇਹ ਪ੍ਰਥਾ ਦਸਵੇਂ ਪਾਤਸ਼ਾਹ ਨੇ ਆਪਣੇ ਸਾਹਿਬਜ਼ਾਦਿਆਂ ਨੂੰ ਦੁਮਾਲੇ ਸਜਾਉਣ ਦੀ ਸਿਖਲਾਈ ਦਿੰਦੇ ਸਨ। ਇਕ ਰਵਾਇਤ ਇਹ ਵੀ ਹੈ ਕਿ ਜਦੋਂ ਔਰੰਗਜੇਬ ਨੇ ਸਿੱਖਾਂ ਨੂੰ ਨਿਸ਼ਾਨ ਝੁਲਾਉਣ ਉਤੇ ਪਾਬੰਦੀ ਲਗਾਈ ਸੀ ਤਾਂ ਦਸਵੇਂ ਪਾਤਸ਼ਾਹ ਨੇ ਸਿੰਘਾਂ ਨੂੰ ਦੁਮਾਲ ਸਜਾਉਣ ਦਾ ਹੁਕਮ ਦਿੱਤਾ, ਜਿਸ ਉੱਪਰ ਲਹਿਰਾਉਂਦਾ ਹੋਇਆ ਇਹ ਫਰਲਾ "ਝੂਲਤੇ ਨਿਸ਼ਾਨ ਰਹੇ ਪੰਥ ਮਹਾਰਾਜ ਕੇ" ਅਨੁਸਾਰ ਹਰ ਇਕ ਸਿੰਘ ਦੇ ਸਿਰ ਉਤੇ ਕੌਮੀ ਨਿਸ਼ਾਨ ਦਾ ਪ੍ਰਤੀਕ ਬਣਿਆ।

ਮੁੱਖ ਤੌਰ 'ਤੇ ਇਨ੍ਹਾਂ ਨਿਹੰਗ ਸਿੰਘਾਂ ਦੇ ਦਲਾਂ ਦੇ ਡੇਰੇ ਹੁੰਦੇ ਹਨ, ਜਿਸ ਨੂੰ ਇਹ ਛਾਉਣੀ ਆਖਦੇ ਹਨ। ਪ੍ਰੰਤੂ ਆਮ ਤੌਰ 'ਤੇ ਇਹ ਚਲਦੇ-ਫਿਰਦੇ ਰਹਿੰਦੇ ਹਨ, ਜਿਸ ਨੂੰ ਆਪਣੀ ਭਾਸ਼ਾ ਵਿੱਚ ਇਹ ਚਲਦਾ ਵਹੀਰ, ਰਮਤਾ ਰਹਿਣਾ ਜਾਂ ਚੱਕਰਵਰਤੀ ਰਹਿਣਾ ਕਹਿੰਦੇ ਹਨ। ਇਨ੍ਹਾਂ ਦੇ ਦਲ ਸੰਪੂਰਨਤਾ ਵਿੱਚ ਇਕ ਫੌਜੀ ਛਾਉਣੀ ਦੇ ਰੂਪ ਵਿੱਚ ਹੁੰਦੇ ਹਨ, ਜਿਸ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਸਭ ਤੋਂ ਵੱਧ ਇਜ਼ਤ ਨਾਲ ਲੈ ਕੇ ਚਲਦੇ ਹਨ ਤੇ ਉਸ ਦੇ ਪਿੱਛੇ ਘੋੜ ਸਵਾਰ, ਪੈਦਲ ਤੇ ਗਡਿਆਂ 'ਤੇ ਸਵਾਰ ਫੌਜਾਂ ਚਲਦੀਆਂ ਹਨ। ਇਸ ਤਰ੍ਹਾਂ ਇਹ ਚੱਕਰਵਰਤੀ ਰਹਿੰਦੇ ਹਨ। ਸੁੱਖ ਨਿਧਾਨ ਛੱਕਦੇ-ਛਕਾਉਂਦੇ ਗੁਰਧਾਮਾਂ ਦੀ ਯਾਤਰਾ ਲਈ ਹੋਲੇ ਮਹੱਲੇ 'ਤੇ ਸ੍ਰੀ ਅਨੰਦਪੁਰ ਸਾਹਿਬ, ਵਿਸਾਖੀ ਤੇ ਦਮਦਮਾ ਸਾਹਿਬ, ਤਲਵੰਡੀ ਸਾਬੋ, ਦੁਸਹਿਰੇ 'ਤੇ ਸ੍ਰੀ ਚਮਕੌਰ ਸਾਹਿਬ ਜਾਂ ਸ੍ਰੀ ਹਜ਼ੂਰ ਸਾਹਿਬ, ਦਿਵਾਲੀ 'ਤੇ ਸ੍ਰੀ ਅੰਮ੍ਰਿਤਸਰ ਸਾਹਿਬ ਅਤੇ ਮਾਘੀ 'ਤੇ ਸ੍ਰੀ ਮੁਕਤਸਰ ਸਾਹਿਬ ਆਪਣੇ ਪੂਰੇ ਸਾਜ਼ੋ-ਸਮਾਨ ਲੈ ਕੇ ਰਵਾਇਤੀ ਹਥਿਆਰਾਂ ਨਾਲ ਪਹੁੰਚਦੇ ਹਨ। ਇਨ੍ਹਾਂ ਇਤਿਹਾਸਕ ਅਤੇ ਧਾਰਮਿਕ ਜੋੜ ਮੇਲਿਆਂ 'ਤੇ ਨਿਹੰਗ ਸਿੰਘ ਘੋੜ ਦੌੜ, ਨੇਜ਼ਾ ਬਾਜ਼ੀ ਰੂਪ ਨਗਰ ਦੇ, ਗੱਤਕਾ, ਚੱਕਰ ਚਲਾਉਣਾ, ਤਲਵਾਰਬਾਜ਼ੀ ਦੇ ਅਜਿਹੇ ਦਲੇਰਾਨਾ ਕਰਤੱਬ ਵਿਖਾਉਂਦੇ ਹਨ ਕਿ ਜਿਨ੍ਹਾਂ ਨੂੰ ਵੇਖ ਕੇ ਚੰਗੇ ਭਲੇ ਬੰਦੇ ਦਾ ਦਿਲ ਦਹਿਲਦਾ ਹੈ। ਇਸ ਸਮੇਂ ਲਾਡਲੀਆਂ ਫੌਜਾਂ ਆਪਣੀ ਮਸਤਾਨੀ ਬਿਰਤੀ ਅਤੇ ਪੂਰਨ ਸਜ-ਧਜ ਨਾਲ ਦਰਸ਼ਨੀ ਨਜ਼ਾਰਾ ਪੇਸ਼ ਕਰਦੀਆਂ ਹਨ। ਖਾਲਸੇ ਦੀ ਅਰਦਾਸ ਵਿੱਚ ਸਮੁੱਚੀ ਮਨੁੱਖਤਾ ਅਤੇ ਦੁਨੀਆਂ ਦੇ ਹਰ ਜੀਅ-ਜੋਤ ਦੀ ਚੜ੍ਹਦੀ-ਕਲਾ ਅਤੇ ਭਲੇ ਦੀ ਅਰਜ਼ੋਈ ਕੀਤੀ ਜਾਂਦੀ ਹੈ। ਅਰਦਾਸ ਵਿੱਚ

ਖ਼ਾਲਸੇ ਜੀ ਦੇ ਬੋਲ-ਬਾਲੇ ਅਤੇ ਸਰਬੱਤ ਦੇ ਭਲੇ ਅਤੇ ਚੜ੍ਹਦੀ-ਕਲਾ ਦੀ ਅਕਾਲ ਪੁਰਖ ਤੇ ਮੰਗ ਇਸ ਪ੍ਰਕਾਰ ਕੀਤੀ ਜਾਂਦੀ ਹੈ :

ਨਾਨਕ ਨਾਮ ਚੜ੍ਹਦੀ ਕਲਾ,
ਤੇਰੇ ਭਾਣੇ ਸਰਬੱਤ ਦਾ ਭਲਾ।

ਹਰ ਨਿਹੰਗ ਸਿੰਘ ਇਸ ਅਰਦਾਸ ਦਾ ਧਾਰਨੀ ਹੈ ਅਤੇ ਕਹਿਣੀ ਅਤੇ ਕਰਨੀ ਦਾ ਪੂਰਾ ਹੁੰਦਾ ਹੈ। ਇਕ ਗੱਲ ਸਿਰੇ ਦੀ, ਇਨ੍ਹਾਂ ਲਾਡਲੀਆਂ ਫ਼ੌਜਾਂ ਵਿੱਚ ਇਹ ਹੈ ਕਿ ਜਦੋਂ ਇਨ੍ਹਾਂ ਤੋਂ ਇਨ੍ਹਾਂ ਦੇ ਪਿਤਾ ਦਾ ਨਾਂ ਪੁੱਛਿਆ ਜਾਵੇ ਤਾਂ ਕਹਿਣ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਅਤੇ ਪੁਛੋਗੇ ਕਿ ਕਿਥੋਂ ਦੇ ਵਾਸੀ ਹੈ ਤਾਂ ਕਹਿਣਗੇ ਸ੍ਰੀ ਅਨੰਦਪੁਰ ਸਾਹਿਬ ਦੇ। ਇਨ੍ਹਾਂ ਲਾਡਲੀਆਂ ਫ਼ੌਜਾਂ ਦਾ ਜੈਕਾਰਾ ਹੈ :

ਫਤੇਹ ਜੋ ਗਜਾਵੇ
ਨਿਹਾਰ ਹੋ ਜਾਵੇ
ਗੁਰੂ ਦੇ ਮਨ ਨੂੰ ਭਾਵੇ
ਬੋਲੇ ਸੋ ਨਿਹਾਲ,
ਸਤਿ ਸ੍ਰੀ ਅਕਾਲ।

# 'ਅੱਜ ਦਾ ਸਭਿਆਚਾਰ - ਨਿਉਂਦਾ ਬਾਬੇ ਨੂੰ'

ਬਾਬਾ ਫ਼ਰੀਦ ਤੇਰੀ ਮਿਹਰ ਸਦਕਾ ਤੇਰੇ ਆਗਮਨ ਪੁਰਬ ਤੇ ਅਸੀਂ ਨਿਹਾਲ ਕਰਤੇ-ਮੁਲਾਹਜੇਦਾਰ। ਅਹੁਦੇਦਾਰ ਤਾਂ ਕੋਈ ਵਿਰਲਾ ਹੀ ਰਿਹਾ ਹੋਣੈ ਜਿਹਨੂੰ ਸੱਦਾ ਪੱਤਰ ਨਾਂ ਭੇਜਿਆ ਹੋਊ। ਅੰਨ੍ਹਾਂ ਵੰਡੇ ਸੀਰਨੀ ਵਾਲੀ ਗੱਲ, ਕਈ ਸੱਜਣਾਂ ਦੀਆਂ ਖ਼ੁਸ਼ੀਆਂ ਤਾਂ ਦੂਹਰੀ ਤੀਹਰੀ ਵਾਰ ਵੀ ਪ੍ਰਾਪਤ ਕੀਤੀਆਂ। ਪਰ ਇਕ ਵੱਡੀ ਭੁੱਲ ਹੋਈ। ਅਸੀਂ ਭੁੱਲਣਹਾਰ ਬਾਬਾ ਤੈਨੂੰ ਸੱਦਣਾ ਹੀ ਭੁੱਲ ਗਏ, ਬਖਸ਼ ਦੇਈਂ, ਬਖਸ਼ਿਸ਼ਾਂ ਦੇ ਦਾਤਾ। ਪਰ ਬੁਰਾ ਨਾ ਮਨਾਈਂ ਅਸੀਂ ਕੌਣ ਵਿਚਾਰੇ ਤੈਨੂੰ ਬੁਲਾਉਣ ਜਾਂ ਨਾਂ ਬੁਲਾਉਣ ਵਾਲੇ ? ਤੇਰਾ ਆਪਣਾ ਪੁਰਬ ਹੈ ਜੀ ਸਦਕੇ ਆ। ਅਸੀਂ ਤਾਂ ਆਪ ਤੇਰੀ ਕਿਰਪਾ ਨਾਲ ਤੇਰੇ ਆਮਗਨ ਪੁਰਬ ਵਿੱਚ ਤੁੱਛ ਜਿਹੀ ਸੇਵਾ ਦਾ ਵਸੀਲਾ ਬਣ ਕੇ ਜਨਮ ਜਨਮਾਂਤਰਾਂ ਦੀ ਸੰਚਿਤ ਮਲ ਧੋ ਰਹੇ ਹਾਂ। ਤੂੰ ਬਖਸ਼ਿੰਦ ਹੈਂ- ਤੂੰ ਸਦਾ ਵਾਂਗ ਹੁਣ ਵੀ ਬਖਸ਼ਿਸ਼ ਕਰਨੀ ਹੈ ਤੇ ਸਾਡੀ ਭੁੱਲ ਦਰ ਗੁਜ਼ਰ ਕਰਨੀ ਹੈ।

ਸ਼ੇਖ ਬਾਬਾ—ਕੀ ਤੂੰ ਸਾਡੇ ਬੁਲਾਇਆਂ ਆ ਜਾਏਂਗਾ ? ਕਹਿੰਦੇ ਆ-ਬਈ-ਸੰਤ ਨਾ ਤਾਂ ਆਪ ਆਉਂਦੇ ਐ ਤੇ ਨਾ ਬੁਲਾਏ ਆਉਂਦੇ ਐ। ਉਹ ਤਾਂ ਰੱਬ ਵੱਲੋਂ ਹੀ ਭੇਜੇ ਆਉਂਦੇ ਐ। ਸੰਤ ਬਾਬਾ-ਤਾਂ ਫਿਰ ਰੱਬ ਹੀ ਸਾਡੇ ਤੇ ਮਿਹਰ ਕਰੇ ਕਿ ਤੂੰ ਰੱਬੋਂ ਹੀ ਭੇਜਿਆ ਆ ਜਾਏਂ। ਫਿਰ ਤਾਂ ਹੋ ਜੇ ਸਾਡੀ ਬੱਲੇ ਬੱਲੇ, ਨਾਲੇ ਹੋ ਜਾਣ ਕਾਰਜ ਸਿੱਧ।

ਹਾਂ ਸੱਚ, ਜੇ ਤੂੰ ਆ ਜਾਵੇਂ ਤਾਂ ਅਸੀਂ ਤੈਨੂੰ ਪਛਾਣਾਂਗੇ ਕਿਵੇਂ ? ਸ਼ਾਇਦ ਪਛਾਣ ਹੀ ਨਾ ਸਕੀਏ, ਕਿਉਂਕਿ ਜੁਗੋ ਜੁਗ 'ਦਰਵੇਸ਼ ਰੂਪ' ਨੂੰ ਅਸੀਂ ਪਛਾਣਨ ਵਿਚ ਟਪਲਾ ਖਾਧੈ। ਮੁਕਦੀ ਗੱਲ, ਬੁਰੇ ਦਾ ਭਲਾ ਕਰਨ ਵਾਲੇ ਸਾਈਆਂ ! ਅਸੀਂ ਤੈਨੂੰ ਪਛਾਨਣਾ ਕੋਈ ਨਹੀਂਓ। ਪਰ ਤੇਰਾ ਕਿਹੜਾ ਕੁਝ ਥੁੜਿਆ ਪਿਐ। ਤੇਰੇ ਵਰਗੇ 'ਫੱਕਰਾਂ' ਨੂੰ ਮਿੰਨ੍ਹਿਆਂ-ਮੀਣਿਆਂ ਦੀ ਖ਼ੁਸ਼ਾਮਦ ਦੀ ਲੋੜ ਵੀ ਕੀ ਹੈ ?

ਸਿੱਧ ਬਾਬਾ; ਧਰਮ ਨਾਲ, ਮੈਂ ਉਝੜ ਨਹੀਂ ਪਾ ਰਿਹਾ। ਸਗੋਂ ਮਨੋ-ਮਨੀ ਤਾਂ ਮੈਂ ਤੈਨੂੰ ਪੱਕਾ ਕਰ ਰਿਹਾ ਹਾਂ ਕਿ ਤੂੰ ਜ਼ਰੂਰ ਬਰ ਜ਼ਰੂਰ ਮੁੜ ਕੇ ਫੇਰਾ ਪਾ ਜਾਵੇਂ।

'ਕਾਠ ਦੀ ਰੋਟੀ' ਵਾਲੇ ਪੀਰ ਬਾਬਾ, ਤੂੰ ਤਾਂ ਸਾਨੂੰ ਪੋਤੜਿਆਂ ਤੋਂ ਜਾਣਦੈਂ, ਧੁਰ ਅੰਦਰੋਂ ਪਛਾਣਦੈਂ, ਏਸ ਲਈ ਤੈਨੂੰ ਤਾਂ ਸਾਡੇ ਕੋਲ ਆਉਣ ਵਿਚ ਕੋਈ ਮੁਸ਼ਕਲ ਨਹੀਂ ਆਉਣ ਲੱਗੀ। ਚੱਲ, ਜੇ ਕੋਈ ਮੁਸ਼ਕਲ ਬਣੀ ਵੀ ਤਾਂ ਜੋ ਹੋਊ ਸੋ ਦੇਖੀ ਜਾਊ। ਤੂੰ ਆਪ ਹੀ ਤਾਂ ਕਿਹਾ ਸੀ :

'ਦਰਵੇਸ਼ਾਂ ਨੂੰ ਲੋੜੀਐ ਰੁੱਖਾਂ ਦੀ ਜੀਰਾਂਦ।"

ਯੁੱਗ ਪੁਰਖਾ, ਆ ਜਾ ਫੇਰ, ਯੁੱਗ ਪੁਰਖਾਂ ਵਾਲੇ ਸਬਰ ਨਾਲ, ਸਾਡੇ ਬੇਅੰਤ ਕੌਤਕਾਂ ਵਾਲਾ ਅਤੇ ਏਹ ਹਮਾਰਾ ਜੀਵਣਾ ਵੇਖਣ।

ਬਾਬਾ ! ਪਰ ਇੰਨੀ ਕਿਰਪਾ ਜ਼ਰੂਰ ਕਰੀਂ, ਔਖਾ ਸੌਖਾ ਸਾਡੇ ਧੋਣੇ ਧੋ ਜਾਈਂ, ਪਾਰ ਨਿਸਤਾਰੇ ਕਰ ਜਾਈਂ- ਬਾਬਾ ਤੂੰ ਸਮਰੱਥ ਹੈਂ ਜੇ ਤੂੰ ਇਹ ਕਰ ਦੇਵੇਂ ਤਾਂ ਤੇਰਾ ਗਊ ਗਾਰ ਚੋਂ ਕੱਢਣ ਬਰਾਬਰ ਪੁੰਨ ਹੋਊ।

ਤੈਥੋਂ ਕੀ ਲੁਕਿਐ ਸਾਡਾ, ਅਸੀਂ ਤਾਂ ਜਨਮਾਂ ਜਨਮਾਂ ਤੋਂ ਸ਼ੈਤਾਨ ਨਾਲ ਰਲੇ ਫਿਰਦੇ ਹਾਂ ਤੇ ਪਾਪਾਂ ਦਾ ਘੜਾ ਭਰਨ ਦੀ ਕਰਤੂਤ ਨਿਭਾ ਰਹੇ ਹਾਂ। ਏਸ ਯੁੱਗ ਵਿੱਚ ਤਾਂ ਅਸੀਂ ਸਾਰੇ ਪੁਰਾਣੇ ਰਿਕਾਰਡ ਮਾਤ ਪਾ ਦਿਤੇ ਐ। ਕਦੇ ਕਦਾਈਂ ਜਦੋਂ ਨਸ਼ਾ ਪੱਤਾ ਖਿੜਿਆ ਹੋਵੇ ਤਾਂ ਰੱਬ ਨੂੰ ਵੀ ਚੱਕਰ ਵਿੱਚ ਪਾ ਦੇਈਦੈ-ਅਗਾਂਹ ਦੀ ਕਾਹਨੂੰ ਪੁਛਦੈਂ। ਪਤਾ ਨੀ ਰੱਬ ਨੂੰ ਈਂ ਨਾ ਧਰਤੀ ਤੇ ਲਿਆਉਣ ਦੀ ਜੁਗਤ ਕਰ ਲਈਏ ! ਤੈਨੂੰ ਕਿਹੜਾ ਪਤਾ ਨੀ ? ਸਭ ਪਤੈ ਤੈਨੂੰ।

ਦਰਵੇਸ਼ ਬਾਬਾ ! ਲੈ ਹੋਰ ਸੁਣ ਲੈ, ਅਸੀਂ ਐਡੇ ਮਤਲਬੀ ਹੋ ਗਏ ਆਂ, ਬਈ ਰੱਬ ਦੇ ਬੰਦਿਆਂ ਤੋਂ ਤਾਂ ਕੀ, ਰੱਬ ਤੋਂ ਵੀ ਸੁਆਰਥ ਸਿਧੀ ਦਾ ਅਸ਼ੀਰਵਾਦ ਮੰਗਣ ਲੱਗੇ ਸ਼ਰਮ ਨੂੰ ਨੇੜ ਦੀ ਨਹੀਂ ਲੰਘਣ ਦਿੰਦੇ। ਲੈ ਗੱਲ ਮੁਕਾਈਏ 'ਸੌ ਹੱਥ ਰੱਸਾ ਸਿਰੇ ਤੇ ਗੰਢ' ਦੇਖ ਤੇਰੇ ਵਰਗੇ ਰੱਬ ਦੇ ਬੰਦਿਆਂ ਦੇ ਆਉਣ ਵਾਸਤੇ ਮਾਹੌਲ ਜਿਹੇ-ਜਿਹਾ ਜ਼ਰੂਰੀ ਹੁੰਦਾ ਐ, ਉਹ ਅਸੀਂ ਬਣਾਈ ਬੈਠੇ ਹਾਂ। ਸਾਡੀ ਤਿਆਰੀ ਮੁਕੰਮਲ ਹੈ, ਹਾਲਾਤ ਵੀ ਠੀਕ ਹਨ ਬਾਬਾ 'ਤੂੰ ਲੰਘ ਆ'। ਬਹੁਤਾ ਕੀ ਕਹਿਣੈ, ਅਸੀਂ ਤਾਂ 'ਦੇਵਤਿਆ' ਤੈਨੂੰ ਚੁਕਾਉਣ ਲਈ ਟੋਕਰੀ ਦਾ ਵੀ ਜੁਗਾੜ ਕਰੀ ਬੈਠੇ ਆਂ। ਲੈ ਭਲਾ ਦਸ ਖਾਂ 'ਬਜ਼ੁਰਗਾ' ਕੀ ਕੋਈ ਕਸਰ ਰਹਿੰਦੀ ਐ ਸਾਡੇ ਵੱਲੋਂ ?

ਨਿਮਰਤਾ ਤੇ ਸ਼ਾਂਤੀ ਦੇ ਸਰੋਤ ਬਾਬਾ, ਤੂੰ ਤਾਂ "ਜੋ ਤੈਂ ਮਾਰਨ ਮੁੱਕੀਆਂ, ਤਿਨਾਂ ਨਾ ਮਾਰੀਂ ਘੁੰਮਿ" ਦੀ ਅਲਖ ਜਗਾਉਣ ਵਾਲਾ ਹੈਂ। ਤੂੰ ਕਿਹੜਾ ਚੌਧਰ ਦਾ ਭੁੱਖਾ ਐਂ, ਬਈ ਜੇ ਤੈਨੂੰ ਚੌਧਰ ਹੀ ਮੰਨਾਂਗੇ ਤਾਂ ਹੀ ਤੂੰ ਆਉਣੈ ਦਸ ਫਿਰ ਸੋਚ ਕਾਹਦੀ ? ਤੂੰ ਆਉਣ ਵਾਲੀ ਹਾਮੀ ਭਰ ਦੇ, ਰੱਬ ਦਿਆ ਬੰਦਿਆ।

ਦੱਸ 'ਮਹਿਰਮਾ ਦਿਲਾਂ ਦੇ ਮਾਹੀ' ਮੋੜੇਂਗਾ ਕਦ ਮੁਹਾਰਾਂ ? ਲੈ ਰਾਜ਼ ਦੀ ਗੱਲ ਵੀ ਕਹਾਉਣੀ ਐ ? ਉਹ ਵੀ ਸੁਣ ਲੈ। ਖਰੀ ਗੱਲ ਤਾਂ ਇਹ ਆ, ਬਈ ਤੈਥੋਂ ਇਕ ਮਤਲਬ ਲੈਣੇ। ਮਾਹੀਆ ਸਾਥੋਂ ਆਪਣੇ ਗੁਨਾਹਾਂ ਦੀ ਟੋਕਰੀ ਨੀਂ ਚੱਕੀ ਜਾਂਦੀ। ਤੂੰ ਚੱਕੇਂ ਤਾਂ ਚੱਕੇਂ। ਲੈ ਸਿੱਧੀ ਗੱਲ ਹੋ ਲੀ ਦਾਦੇ-ਪੋਤੇ ਦੀ। ਹੁਣ ਤਾਂ ਕੋਈ ਲੁੱਕ ਲਪੇਟ ਨਹੀਂ ਰਿਹਾ ਨਾ ?

ਫ਼ਰੀਦ ਬਣ ਕੇ ਆ ਜਾ, ਜਾਂ ਨਾਨਕ-ਰਾਮ-ਕ੍ਰਿਸ਼ਨ-ਗੋਬਿੰਦ-ਹਜ਼ਰਤ-ਈਸਾ ਬਣਕੇ ਆ ਜਾ। ਹੋਰ ਨੀ ਤਾਂ ਸਾਰੇ ਗੁਰ ਭਾਈ ਕੱਠੇ ਹੋ ਕੇ ਆ ਜੋ, ਥੋਡਾ ਕਿਹੜਾ ਮੁੱਲ ਲਗਦੈ। ਨਾਲੇ ਸਾਡੇ ਵਾਰੇ ਨਿਆਰੇ ਹੋ ਜਾਣਗੇ, ਨਾਲੇ ਮਹਾਂਪੁਰਖੋ ਤੁਸੀਂ ਹੁਣ ਦਾ 'ਜਗਤ ਤਮਾਸ਼ਾ' ਵੇਖ ਜਾਉਗੇ। ਸੱਚ ਤਾਂ ਉਰ੍ਹਾਂ ਦੀ ਗੱਲ ਐ ਸੱਚ ਤੋਂ ਬਿਨਾਂ ਤਾਂ ਅਸੀਂ ਰੇੜਾਂ ਰੇੜ੍ਹਦੇ ਹੀ ਹਾਂ। ਓਦੂੰ ਗਾਹਾਂ 'ਅਮਲਾਂ' ਤੋਂ ਬਿਨਾਂ ਵੀ ਜੀਵਨ ਰੇੜ੍ਹੇ ਨੂੰ ਰੇਲ ਬਣਾਈ ਫਿਰਦੇ ਆਂ। ਸਾਡਾ ਜੀਵਨ ਭਾਵੇਂ ਬਿਨਾਂ ਅਮਲਾਂ ਤੋਂ ਹੈ ਪਰ ਧਰਮ ਨਾਲ ਰੱਬ ਦੀ ਬਾਣੀ ਸਰਲ ਕਰ ਰੱਖੀ ਐ। ਤੁਸੀਂ ਆਪ ਆ ਕੇ ਦੇਖ ਲਓ ਏਸ ਹਫ਼ਤੇ ਕਿਵੇਂ ਬਾਣੀ ਦਾ ਤਵਾ ਭੰਬੀਰੀ ਬਣਾਈ ਫਿਰਾਂਗੇ ਤੇ ਸਾਡਾ ਦਾਅਵਾ ਵੀ ਐ, ਬਈ ਜਿਹੜੇ ਵੀ ਕੰਮ ਦਾ ਹਫ਼ਤਾ ਮਨਾ ਦੇਈਏ ਉਸ ਕੰਮ ਦੀ ਸੱਤ ਦਿਨ ਤਾਂ ਦੈਗੰੜ-ਦੈਗੰੜ ਕਰਾ ਦਿਨੇਂ ਆਂ, ਆਹ ਚਾਰ ਛੇ ਦਿਨ ਥੋਡੀ ਵਾਰੀ ਐ। ਵਾਰੀ ਤਾਂ ਲੰਮੀ ਵੀ ਲਾ ਦੇਂਦੇ, ਪਰ ਸੱਚੀ ਬਾਤ ਐ ਸੱਤ ਦਿਨ

Done 17/9/14

ਤੋਂ ਵੱਧ ਭਲਾ ਕੰਮ ਕਰਨ ਦੀ ਸਾਡੇ ਵਿਚ ਸੱਤਿਆ ਵੀ ਨਹੀਂ। ਲੂਣ ਤੇਲ ਦਾ ਫ਼ਿਕਰ ਵੀ ਤਾਂ ਨਾਲ ਹੀ ਜੰਮਿਐ ਨਾ ?

ਪਰ 'ਮਨੁੱਖਤਾ ਦੇ ਸ਼ਿਰੋਮਣੀ ਪੁਰਖੋ' ਜੇ ਤੁਸੀਂ ਇਥੇ ਆਏ ਤਾਂ ਤੁਹਾਡੇ ਲਈ ਅੱਜ ਦੀ ਲੁਕਾਈ ਦੇ ਭਲੇ ਦਾ ਬੇਅੰਤ ਰੁਝੇਵਾਂ ਹੋਵੇਗਾ। ਕਿਉਂਕਿ ਸਦੀਆਂ ਬਾਅਦ ਵੀ ਤੁਹਾਡਾ ਸੁੰਦਰ ਸਰੂਪ ਅਤੇ ਮਦਦਗਾਰ ਬਿਰਦ ਨਹੀਂ ਬਦਲਿਆ ਅਤੇ ਸਾਡਾ ਕੋਝ ਨਹੀਂ ਗਿਆ। ਤੁਸੀਂ ਜੁਗਾਂ ਜੁਗਾਂ ਤੋਂ ਸਰਗੁਣ ਅਤੇ ਅਸੀਂ ਓਹੀ ਨਿਰਗੁਣ। ਪਰ ਐਉਂ ਵੀ ਸੁਣਦੇ ਆਂ, ਬਈ ਸ੍ਰਿਸ਼ਟੀ ਦਾ ਵਿਧਾਨ ਐ ਕਿ ਮਹਾਤਮਾ ਪੁਰਖ ਸਮੇਂ ਸਮੇਂ ਸਿਰ ਲੱਗੀ ਸੇਵਾ ਅਨੁਸਾਰ ਮਾਤਲੋਕ ਤੇ ਆਉਂਦੇ ਨੇ। ਇਕੋ ਸਮੇਂ ਸਾਰਿਆਂ ਦੀ ਸੇਵਾ ਨਹੀਂ ਲਗਦੀ। ਠੀਕ ਐ, ਅਸੀਂ ਕੀ ਜਾਣੀਏ ਸਤਿਗੁਰਾਂ ਦੀਆਂ ਬਾਤਾਂ। ਸਾਨੂੰ ਤਾਂ ਐਨਾ ਵੀ ਪਤਾ ਨੀ ਬਈ ਡੱਡਾਂ ਕਿਹੜੇ ਵੇਲੇ ਪਾਣੀ ਪੀਂਦੀਆਂ ਨੇ।

ਖੈਰ, ਜੇ ਸਾਰੇ ਮਹਾਂਪੁਰਖਾਂ ਦੇ ਦਰਸ਼ਨ ਹੋ ਜਾਂਦੇ ਤਾਂ ਲੁਕਾਈ ਤਾਂ ਨਿਹਾਲ ਹੋ ਜਾਂਦੀ। ਚਲੋ ਥੋੜੀ ਮਜਬੂਰੀ ਅਸੀਂ ਸਮਝਦੇ ਹਾਂ। ਪਰ ਆਗਮਨ ਪੁਰਬ ਦੇ ਸ਼ਿਰੋਮਣੀ ਮਹਿਮਾਨ ਬਾਬਾ ਫਰੀਦ, ਤੈਨੂੰ ਤਾਂ ਪੱਲਾ ਨਹੀਂ ਛੁਡਾਉਣਾ ਚਾਹੀਦਾ। ਫਰੀਦਕੋਟ ਨੂੰ ਜਦੋਂ ਪਹਿਲਾਂ ਤੇਰੀ ਲੋੜ ਪਈ ਤਾਂ ਤੂੰ ਆਇਆ ਸੀ। ਫਿਰ ਅੱਜ ਵੀ ਤਾਂ ਤੇਰੀ ਲੋੜ ਐ। ਸਾਡੀ ਚਾਲ ਇੰਨੀ ਪੁੱਠੀ ਹੋ ਚੁੱਕੀ ਐ, ਬਈ 'ਮੇਲਾ ਮੁਕਤਸਰ ਦਾ ਛੜਿਆਂ ਡਰੋਲੀ ਜਾਣਾ' ਵਾਲੀ ਗੱਲ ਬਣੀ ਖੜੀ ਐ। ਬਾਬਾ ਦਰਸ ਦਿਖਾ ਜਾ। ਉਦੋਂ ਵੀ ਤੇਰੀ ਲੋੜ ਸੀ ਤੇ ਅੱਜ ਵੀ ਹੈ। ਫੇਰ ਬਾਬਾ ਆਉਂਦਾ ਕਿਉਂ ਨੀਂ ?

ਕੀ ਕਿਹਾ, ਬਾਬਾ ? ਮੈਂ ਆਪਣੀਆਂ ਹੀ ਮਨਾਈ ਜਾਨਾਂ ਤੇਰੀ ਨਹੀਂ ਸੁਣਦਾ। ਠੀਕ ਐ ਬਾਬਾ ਗੱਲ ਤਾਂ ਤੇਰੀ ਸੱਚੀ ਐ। ਸਾਨੂੰ ਵਡੇਰਿਆਂ ਦੀ ਗੱਲ ਸੁਨਣ ਦੀ ਆਦਤ ਜਿਹੀ ਨਹੀਂ ਰਹੀ, ਪਰ ਤੇਰੀ ਗੱਲ ਤਾਂ ਮੈਂ ਸੁਣ ਲੀ। ਤੂੰ ਕਹਿਨੈ ਬਈ ਕਿਸੇ ਮਰਯਾਦਾ ਵਿੱਚ ਆ ਕੇ ਸੱਦਾ ਦੇਈਏ ਤਾਂ ਤੂੰ ਸ਼ਾਇਦ ਆਉਣ ਦਾ ਮਨ ਬਣਾ ਲਵੇਂ। ਪਰ ਬਾਬਾ, ਅਸੀਂ ਤਾਂ ਪਹਿਲਾਂ ਹੀ ਮੰਨ ਲਿਆ, ਬਈ ਕਾਰਡ ਤਾਂ ਇਕ ਵੀ ਨੀ ਬਚਿਆ, ਉਹ ਤਾਂ ਵੰਡ ਤੇ ਮੁਲਾਹਜੇਦਾਰਾਂ ਨੂੰ। ਵੰਡਣ ਤੋਂ ਬਾਅਦ ਜੇ ਕੋਈ ਕਾਰਡ ਵਧਦਾ ਤਾਂ ਕੋਈ ਗੱਲ ਸੀ ਤੈਨੂੰ ਵੀ ਖ਼ੁਸ਼ ਕਰ ਦਿੰਦੇ। ਚੱਲ ਜਿਹੜੀ ਹੋਗੀ ਸੋ ਹੋਗੀ ਫੇਰ ਨੀਂ ਭੁੱਲ ਕਰਦੇ।

'ਬਿਰਧਾ' ਅਸੀਂ ਜਿਹੜਾ ਮੇਲਾ ਰਚੀ ਬੈਠੇ ਆਂ, ਤੂੰ ਇਸ ਨੂੰ ਹੀ ਸੱਦਾ ਪੱਤਰ ਕਿਉਂ ਨੀਂ ਸਮਝ ਲੈਂਦਾ ? 'ਮਿੱਤਰਾਂ ਦੀ ਲੂਣ ਦੀ ਡਲੀ ਮਿਸ਼ਰੀ ਬਰੋਬਰ ਜਾਣੀ'। ਸੱਚੀ ਗੱਲ ਆ, ਬਾਬਾ ਤੂੰ ਆਪ ਹੀ ਦਸ ਮੇਰਾ ਕਿਹੜਾ ਸ਼ਬਦ ਹੈ, ਜਿਹੜਾ ਤੇਰੇ ਸੱਦੇ ਪੱਤਰ ਦੇ ਮੇਚ ਆ ਜਾਵੇ ? ਮੈਂ ਕੀ ਜਾਣਾ ਤੇਰੇ ਦਰਬਾਰ ਵਿੱਚ ਪ੍ਰਵਾਨਤ ਸ਼ਬਦ ਕਿਹੜੇ ਹਨ ? ਮੇਰਾ ਹਰ ਸ਼ਬਦ ਬੁਜ਼ਦਿਲ ਹੈ ਅਤੇ ਬੁਜ਼ਦਿਲ ਸ਼ਬਦ ਲੈ ਕੇ ਮੈਂ ਕਿਸ ਤਰ੍ਹਾਂ ਤੇਰੇ ਦੁਆਰ ਆਵਾਂ ?

'ਬਾਬਾ' ਸਾਡੇ ਅੰਤਰੇ ਨਾ ਲੈ, ਤੇਰੇ ਇਮਤਿਹਾਨ 'ਚ ਅਸੀਂ ਹਰ ਜਨਮ ਵਿਚ ਫੇਲ੍ਹ ਹੋਏ ਹਾਂ ਤੇ ਨਤੀਜਾ ਹੋਇਐ ਚੁਰਾਸੀ ਦਾ ਗੇੜ। ਆਹ ਲੈ ਅੱਜ ਦੀ ਕਹਾਣੀ ਲੈ ਲੈ। ਸਬੀਲ, ਤੈਨੂੰ ਬੁਲਾਉਣ ਦੀ ਕਰੀ ਬੈਠੇ ਆਂ ਤੇ ਤੇਰਾ ਸਿਰਨਾਵਾਂ ਸਾਡੇ ਕੋਲ ਹੈ ਨੀਂ। ਚਲੋ ਜੇ ਤੂੰ ਸਿਰਨਾਵਾਂ ਵੀ ਦੱਸ ਦੇਵੇਂ ਤਾਂ ਨਿੱਤਰੂ ਕਿਹੜਾ ਅਮਲਾਂ ਦਾ ਧਨੀ, ਜਿਹੜਾ ਤੇਰੀਆਂ ਬਰੂਹਾਂ ਦਾ ਪਤਾ ਲਿਖ ਦੇਊ ? ਫੇਰ ਦੱਸ ਕੋਈ ਹੋਊ 'ਗੁਰਮੁਖ ਪਿਆਰਾ' ਲਾਗੀ ਜਿਹੜਾ ਤੇਰੀ ਸ਼ਾਨ ਦੇ ਹਾਣ ਦੀ ਪੱਤਲ ਲੈ ਕੇ ਤੇਰੀ ਸੋਤੀ ਸਨਮੁਖ ਹੋ ਜੂ?

'ਓ ਰੱਬ ਦੇ ਆਸ਼ਕ ਬਾਬਾ' ਸਿੱਧਾ ਆ ਜਾ। ਅਖਾੜੇ ਵਿੱਚ ਆਉਣਾ ਤਾਂ ਤੈਨੂੰ ਪੈਣੈ,

ਜੇ ਅੱਜ ਨਹੀਂ ਤਾਂ ਭਲਕੇ। ਫੇਰ ਢਿੱਲ ਕਾਹਦੀ, ਆ ਜਾ ਮਲੱਕ ਦੇਣੇ ਤੇ ਸਮਝਾ ਜਾਹ ਲੁਕਾਈ ਨੂੰ ਕਿ 'ਇਹ ਪਾਪਾਂ ਦੀ ਟੋਕਰੀ ਕਿਥੇ ਵੰਞੇਂ ਘੱਤਿ।'

'ਇਲਾਹੀ ਬਾਬਾ' ਆਜੇਂਗਾ ਨਾ, ਆ ਜੀਂ। ਦੇਖੀਂ ਸਾਡੇ ਨਾਲ ਉਹੀ ਗੱਲ ਨਾ ਹੋ ਜੇ। ਜਿਹੜੀ ਹੁੰਦੀ ਆਈ ਐ, ਲੈ ਹੋਰ ਕਿਹੜੀ ? ਮੈਥੋਂ ਕਿਉਂ ਕਹਾਉਨੈਂ ਬਾਬਾ ? ਖੈਰ ਮੈਨੂੰ ਸੰਗ ਵੀ ਕਾਹਦੀ ਐ ਤੈਥੋਂ। ਉਂ ਤੈਨੂੰ ਵੀ ਤਾਂ ਪਤਾ ਈ ਐ, ਬਈ ਗੁਨਹੀਂ ਭਰਿਆ ਮੈਂ ਫਿਰਾਂ ਲੋਕ ਕਹਿਣ ਦਰਵੇਸ਼ ਵਾਲਾ ਪ੍ਰਪੰਚ ਇਸ ਦੁਨੀਆਂ ਵਿਚ ਤਾਂ ਨਿਭ ਜਾਂਦੈ, ਪਰ ਅੱਗੇ "ਨੰਗਾ ਦੋਜਕਿ ਚਾਲਿਆ ਤਾਂ ਦਿਸੇ ਖਰਾ ਡਰਾਵਣਾ" ਰਾਈ ਰਾਈ ਪੂਰੀ ਘਟਦੀ ਐ। ਬਾਬਾ ਆ ਜਾ ਬਹੁੜੀ, ਓਸ ਘੜੀ ਤੋਂ ਬਚਾਉਣ ਲਈ, ਬਹੁੜ ਮਾਲਕਾ, ਤੂੰ ਆਪ ਹੀ ਕੋਈ ਰਹਿਮਤ ਕਰ, ਨਹੀਂ ਤਾਂ ਸਾਡੇ ਨਾਲ ਤਾਂ ਜਿਹੜੀ ਹੋਣੀ ਐ, ਉਹ ਤੂੰ ਸਦੀਆਂ ਪਹਿਲਾਂ ਦਸ ਗਿਐ :

"ਫਰੀਦਾ ਦਰ ਦਰਵਾਜੇ ਜਾਇਕੇ ਕਿਉਂ ਡਿਠੋ ਘੜਿਆਲ,
ਏਹੁ ਨਿਦੋਸਾ ਮਾਰੀਐ ਹਮ ਦੋਸਾਂ ਦਾ ਕਿਆ ਹਾਲ।"

'ਬਾਬਾ' ਫੇਰ ਤਾਕੀਦ ਐ, ਜ਼ਰੂਰ ਆ ਜਾ, ਆਏਂਗਾ ਨਾ ? ਬਹੁੜੇਂਗਾ ਨਾ ਪੁਰਖਾ? ਆਪਣੇ ਬਿਰਦ ਦੀ ਪੈਜ ਰੱਖਣ ਦੇ ਬਹਾਨੇ ਹੀ ਆ ਜਾ ਤੇ ਤਾਰਦੇ ਡੁੱਬਦੇ ਪੱਥਰ।

ਓ ਅਸ਼ਕੇ ! ਕੀ ਕਿਹਾ, "ਸੁਣੀ ਪੁਕਾਰਿ ਸਮਰੱਥ ਸੁਆਮੀ, ਬੰਧਨਿ ਕਾਟਿ ਸਵਾਰੇ।"

ਧੰਨ ਐਂ ਬਾਬਾ ਧੰਨ ਭਾਗ, ਕੀ ਆਖਿਐ ਫੇਰ ਦੁਹਰਾ ਕੇ ਆਖੀਂ। ਕਿਤੇ ਟਪਲਾ ਤਾਂ ਨਹੀਂ ਲੱਗਾ ਮੈਨੂੰ, 'ਵੱਸੇ ਰੱਬਾ ਹਿਆਲੀਐ', ਕੀ ਕਿਹੈ ਮੈਂ ਆਸੇ ਪਾਸੇ ਕੀ ਭਾਲਦਾਂ, ਤੂੰ ਤਾਂ ਦਿਲ ਵਿਚ ਵਸਦੈਂ। ਆਹ ਤਾਂ ਚਿੱਤ ਰਾਜੀ ਕਰਤਾ, ਜੁਗ ਜੁਗ ਜਿਉਂਦਾ ਰਹੁ ਬਾਬਾ।

ਪਰ 'ਬਾਬਾ' ਹੁਣ ਤਾਂ ਦਿਲ ਦਾ ਮਾਮਲਾ ਗੜਬੜ ਹੋਇਆ ਫਿਰਦੈ, ਸਮਝਣ ਵਾਲੀ ਗੱਲ ਐ, ਬਈ ਦਿਲ ਤਾਂ ਹੋਗੇ ਹੁਣ ਮਾਇਆਧਾਰੀ ਤੇ ਵਿਚ ਬੈਠੇ ਐ ਚੋਰ। ਅਜੇ ਤਾਂ 'ਭਗਤਾ' ਰੱਬ ਨੂੰ ਰਾਤ ਕੱਟਣ ਦੀ ਥਾਂ ਨੀਂ, ਫੇਰ ਤੂੰ ਕਿੱਥੇ ਵਸਣ ਦੀਆਂ ਗੱਲਾਂ ਕਰਦੈਂ।

'ਬਾਬਾ' ਉੱਚੇ ਮੰਡਲਾਂ ਦੀਆਂ ਬਾਤਾਂ ਛੱਡ। ਦਿਲ ਵਿੱਚ ਵਸਣ ਜਾਂ ਨਾ ਵਸਣ ਦਾ ਫ਼ੈਸਲਾ ਬਾਅਦ ਵਿੱਚ ਕਰ ਲਾਂਗੇ ਪਹਿਲਾਂ ਧਰਤੀ ਤੇ ਤਾਂ ਆ ਜਾ। ਤੇਰੇ ਅੰਗ ਸੰਗ ਖੜਣ ਬਿਨਾਂ ਕੰਮ ਨਹੀਂ ਬਣਨਾਂ। ਸਾਡੇ ਗੁਨਾਹਾਂ ਦਾ ਮੇਚ ਬੰਨਾ ਹੀ ਕੋਈ ਨਹੀਂ :

"ਜੇਤਾ ਸਮੁੰਦ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ।"

ਤੇ ਐਹ ਵੀ ਸਾਨੂੰ ਪਤੈ, ਕੱਲਾ ਪਤਾ ਹੀ ਨਹੀਂ ਪੂਰੀ ਤਸੱਲੀ ਵੀ ਐ, ਆਪਣੇ ਕਾਲੇ ਕਾਰਨਾਮਿਆਂ ਤੇ, ਬਈ ਲੇਖੇ ਜੋਖੇ 'ਚ ਪੈ ਕੇ ਅਸੀਂ ਛੁੱਟ ਨਹੀਂ ਸਕਦੇ :

"ਲੇਖਾ ਹੋਇ ਤਾ ਲਿਖੀਐ, ਲੇਖੇ ਹੋਇ ਵਿਣਾਸੁ॥"

ਤਾਹੀਉਂ ਤਾਂ 'ਬਾਬਾ' ਤੈਨੂੰ ਦੁਹਾਈਆਂ ਪਾਈ ਜਾਨੇ ਆਂ, ਬਈ ਆਪ ਬਾਂਹ ਫੜ ਕੇ ਭਵਜਲ ਪਾਰ ਕਰਾ ਜਾ, "ਜਿਤੁ ਦੁਆਰੇ ਉਬਰੈ ਤਿਤੈ ਲੇਹੁ ਉਬਾਰਿ।" ਉਭਾਰਿ ਲੈ ਬਾਬਾ ਤਾਂ ਕਿ :

ਮਤੁ ਸ਼ਰਮਿੰਦਾ ਥੀਵੀਏ ਸਾਈਂ ਦੇ ਦਰਬਾਰਿ।
ਆਏਂਗਾ ਨਾ ਬਾਬਾ ?
ਲੋਕ ਨਿਉਂਦਣ ਯਾਰ ਬੇਲੀ, ਅਸੀਂ ਨਿਉਂਦਣਾ ਬਾਬੇ ਨੂੰ।

ਬਕੱਲਮ ਖ਼ੁਦ
**ਕੁਲਬੀਰ ਸਿੰਘ ਸਿੱਧੂ**

# ਕੁਝ ਹੱਸ ਵੇ ਮਨਾਂ ਕੁਝ ਖੇਡ ਵੇ ਮਨਾਂ

ਭਾਰਤੀ ਸਭਿਆਚਾਰ ਪੁਰਾਤਨ-ਸਮੇਂ ਤੋਂ ਲੈ ਕੇ ਅਜੋਕੇ ਸਮੇਂ ਤੱਕ ਵੱਖ-ਵੱਖ ਖਿਤਿਆਂ ਵਿੱਚ ਵਿਚਰਦੇ ਜਨ-ਜੀਵਨ ਦੀ ਜਿਊਣ ਤਾਂਘ ਨੂੰ ਮੱਘਦੇ ਅੰਗਿਆਰਿਆਂ ਵਾਂਗ ਭਖਾਂਦਾ ਹੋਇਆ, ਸਾਡੀ ਸੰਸਕ੍ਰਿਤੀ ਦਾ ਸਿਰਮੌਰ ਅੰਗ ਰਿਹਾ ਹੈ। ਸਭਿਆਚਾਰ ਦੀਆਂ ਵੱਖ-ਵੱਖ ਵੰਨਗੀਆਂ ਵਿਚੋਂ ਸ਼੍ਰੋਮਣੀ ਵੰਨਗੀ ਹਾਸਾ-ਖੇੜਾ, ਇਸ ਦਾ ਅੰਤਰੀਵ ਹਿੱਸਾ ਰਿਹਾ ਹੈ। ਗੁਰਬਾਣੀ ਦਾ ਫੁਰਮਾਨ "ਨਚਣ ਕੁਦਣ ਮਨ ਕਾ ਚਾਉ' ਇਸ ਗੱਲ ਦਾ ਪ੍ਰਤੀਕ ਹੈ ਕਿ ਮਨੁੱਖਤਾ ਦੀ ਮਾਨਸਿਕਤਾ, ਖੁਸ਼ੀ ਲੋੜਦੀ ਹੈ। ਇਸ ਖੁਸ਼ੀ ਦਾ ਸਿੱਧਾ ਸਬੰਧ ਮਨੁੱਖ ਦੀ ਮਾਨਸਿਕ ਅਵਸਥਾ ਨਾਲ ਹੁੰਦਾ ਹੈ। ਪਰ ਇਹ ਵੀ ਕਸੈਲੀ ਸੱਚਾਈ ਹੈ ਕਿ ਸਾਡਾ ਸਭਿਆਚਾਰ ਭੌਤਿਕ ਵਿਕਾਸ ਅਤੇ ਪ੍ਰਗਤੀ ਦੀ ਤੇਜ਼ ਹਨੇਰੀ ਵਿੱਚ ਇਕ ਬੇਚਰਾਗ ਪਿੰਡ ਵਾਂਗ ਹੁੰਦਾ ਜਾ ਰਿਹਾ ਹੈ। ਅਜੋਕੀ ਪੀੜ੍ਹੀ ਨੇ ਸਾਡੇ ਸਭਿਆਚਾਰਕ ਵਿਰਸੇ ਦਾ ਧੁਰਾ ਹਾਸਾ-ਠੱਠਾ, ਜ਼ਮਾਨੇ ਦੇ ਨਵੇਂ ਨਵੇਂ ਅਦਬੋ-ਅਦਾਬ ਅਤੇ ਨਵੇਂ ਜ਼ਮਾਨੇ ਦੀ ਨਵੀਂ ਤਹਿਜੀਬ ਦੇ ਬਨਾਵਟੀ ਅਤੇ ਵਿਖਾਵੇ ਦੀ ਸ਼ੂੰ-ਫੈਂ ਅਤੇ ਫੈਲ-ਸੂਫੀਆਂ ਬਦਲੇ ਕੁਰਬਾਨ ਕਰ ਦਿੱਤਾ ਹੈ। ਬਾਕੀ ਦੀ ਕਸਰ ਮੰਦਵਾੜੀ ਦੀ ਮਾਰ ਅਤੇ ਲੂਣ-ਤੇਲ-ਲਕੜੀਆਂ ਦੇ ਹਿਸਾਬ ਨੇ ਪੂਰੀ ਕਰ ਦਿੱਤੀ ਹੈ। ਮਨੁੱਖ ਆਪਣਾ ਹਾਸਾ ਗੁਆ ਬੈਠਾ ਹੈ। ਹਾਸਾ ਹੀ ਨਹੀਂ, ਸਗੋਂ ਹੱਸਣ-ਕੁੱਦਣ ਦੀ ਪ੍ਰਵਿਰਤੀ ਤੋਂ ਵੀ ਮਨੁੱਖ ਵਾਝਾਂ ਹੁੰਦਾ ਜਾ ਰਿਹਾ ਹੈ। ਜੇ ਕਿਤੇ ਉਹ ਕੁਦਰਤ ਦੇ ਇਸ ਨਾਯਾਬ ਵਰਦਾਨ ਦੀ ਵਰਤੋਂ ਕਰਨ ਦੀ ਸੋਚਦਾ ਵੀ ਹੈ ਤਾਂ ਨਵੀਂ ਤਹਿਜ਼ੀਬ ਉਸ ਨੂੰ ਖੁੱਲ ਕੇ ਹੱਸਣ ਤੋਂ ਹੋੜਦੀ ਹੈ। ਇਥੋਂ ਤਕ ਜਿਵੇਂ ਕਿ ਅੱਜ ਦੇ ਫੈਸ਼ਨ-ਪ੍ਰਸਤ ਸਮਾਜ ਦੀ ਮਾਨਤਾ ਹੈ ਕਿ ਦੁੱਧ ਪਿਲਾਉਣ ਨਾਲ ਮਾਂ ਦੀ ਜਿਸਮਾਨੀ ਸਿਮਤਾਂ ਵਿੱਚ ਕੋਝ ਆ ਜਾਂਦਾ ਹੈ। ਉਸ ਤਰ੍ਹਾਂ ਹੀ ਹੱਸਣਾ ਤਾਂ ਦੂਰ ਦੀ ਗੱਲ ਹੈ। ਸਗੋਂ ਸ਼ੰਕਾ ਕੀਤਾ ਜਾਂਦਾ ਹੈ ਕਿ ਸਾਧਾਰਨ ਤੌਰ ਤੇ ਹੱਸਣ ਨਾਲ ਵੀ ਚਿਹਰੇ ਦਾ ਜ਼ਾਵੀਆ ਬਦਲ ਜਾਂਦਾ ਹੈ। ਦੁਨੀਆਂ ਵਿੱਚ, ਪਹਿਲੀ ਗੱਲ ਤਾਂ ਕੋਈ ਵਿਰਲਾ-ਟਾਵਾਂ ਹੀ ਖਿੜ-ਖਿੜਾ ਕੇ ਹੱਸਦਾ ਹੈ। ਇਉਂ ਲੱਗਦਾ ਹੈ ਜਿਵੇਂ ਖੁਸ਼ੀ ਖੰਭ ਲਾ ਕੇ ਉੱਡ ਗਈ ਹੋਵੇ ਅਤੇ ਕਥਨ ਵੀ ਹੈ ਕਿ ਇਸ ਗ਼ਮਾਂ ਦੀ ਮਾਰੀ ਦੁਨੀਆਂ ਅੰਦਰ ਜਾਂ ਕੋਈ ਫੱਕਰ, ਹੱਸਦਾ ਹੈ ਤੇ ਜਾਂ ਕੋਈ ਹੱਸਦਾ ਹੈ ਫੁੱਲ ਜਾਂ ਤਾਰਾ। ਦੁਨੀਆਂ ਜਮਾਂਦਰੂ ਹੀ ਸੁਭਾਅ ਤੋਂ ਈਰਖਾਲੂ ਅਤੇ ਝਗੜਾਲੂ ਹੋਣ ਦੀ ਬਿਰਤੀ ਕਰਕੇ ਹਾਸਿਆਂ ਅਤੇ ਬੰਦਸ਼ਾਂ ਅਤੇ ਸ਼ੰਕਿਆਂ ਦੇ ਪਹਿਰੇ ਲਾਉਂਦੀ ਹੈ ਅਤੇ ਹੱਸਣ ਵਾਲਿਆਂ ਨੂੰ ਤੁਹਮਤਾਂ ਦੀ ਕਸੌਟੀ ਤੇ ਵੀ ਚੜ੍ਹਨਾ ਪੈਂਦਾ ਹੈ।

ਜਦੋਂ ਕੋਈ ਫੱਕਰ ਹਾਸਾ-ਖੁਸ਼ੀ ਲੈ ਕੇ ਸਮਾਜ ਵਿੱਚ ਵਿਚਰਦਾ ਹੈ ਤਾਂ ਸਮਾਜ ਉਸ ਨਾਲ ਸਿਰਫ਼ ਈਰਖਾ ਵਜੋਂ ਕਿੰਤੂ-ਪ੍ਰੰਤੂ ਹੀ ਨਹੀਂ ਕਰਦਾ, ਸਗੋਂ ਤੁਹਮਤ ਲਾਉਣ ਦੀ ਹੱਦ ਤੱਕ ਵੀ ਜਾਂਦਾ ਹੈ। ਕਿਤੇ ਕਹਿੰਦਾ ਹੈ ਕਿ ਉਸ ਦੀ ਖੁਸ਼ੀ-ਉਸਦਾ ਹਾਸਾ ਤਾਂ ਢੀਠਪੁਣੇ

ਦੀ ਨਿਸ਼ਾਨੀ ਹੈ। ਜੇ ਉਸ ਦਾ ਹਾਸਾ ਸਮਾਜਿਕ ਜੀਵਨ ਵਿੱਚ ਖੁਸ਼ਹਾਲੀ ਜਾਂ ਤਰੱਕੀ ਕਰਕੇ ਹੋਵੇ ਤਾਂ ਉਸ ਤੇ ਤੁਹਮਤ ਲੱਗਦੀ ਹੈ ਕਿ ਉਹ ਰੱਬ ਨੂੰ ਭੁੱਲ ਗਿਆ ਹੈ ਜਾਂ ਫਿਰ ਉਸ ਦਾ ਹਾਸਾ ਲੁੱਟ-ਖਸੁੱਟ ਦੀ ਬਦੌਲਤ ਹੈ। ਇਹ ਦੁਨੀਆਂ ਜਿਵੇਂ ਹਾਸੇ-ਖੇੜੇ ਨੂੰ ਬਰਦਾਸ਼ਤ ਨਹੀਂ ਕਰਦੀ, ਉਵੇਂ ਹੀ ਇਹ ਫੁੱਲਾਂ ਅਤੇ ਖ਼ੂਬਸੂਰਤੀ ਦੀ ਵੀ ਮਿੱਤਰ ਨਹੀਂ। ਕੀ ਕਦੇ ਕਿਸੇ ਨੇ ਫੁੱਲ ਨੂੰ ਮਰੁੰਡੇ ਜਾਣ ਤੋਂ ਉਗ੍ਹਾਂ ਬਖ਼ਸ਼ਿਆ ਹੈ ? ਤਾਈਓਂ ਤਾਂ ਭਾਈ ਵੀਰ ਸਿੰਘ ਵਰਗੇ ਭਾਵੁਕ ਸੱਜਣ ਨੇ ਫੁੱਲ ਵਲੋਂ ਇਹ ਪੁਕਾਰ ਕੇ ਕਿਹਾ ਹੈ :

> "ਡਾਲੀ ਨਾਲੋਂ ਤੋੜ ਨਾ ਸਾਨੂੰ, ਅਸੀਂ ਹੱਟ ਮਹਿਕ ਦੀ ਲਾਈ।
> ਲੱਖ ਗਾਹਕ ਜੇ ਸੁੰਘੇ ਆ ਕੇ, ਖਾਲੀ ਇਕ ਨਾ ਜਾਈ।
> ਜੇ ਤੂੰ ਇਕ ਤੋੜ ਕੇ ਲੈ ਗਿਉਂ, ਇਕ ਜੋਗਾ ਰਹਿ ਜਾਸਾਂ,
> ਉਹ ਭੀ ਪਲਕ ਝਲਕ ਦਾ ਮੇਲਾ, ਰੂਪ ਮਹਿਕ ਨੱਸ ਜਾਈ।"

ਫੁੱਲਾਂ ਅਤੇ ਖ਼ੂਬਸੂਰਤੀ ਦੀ ਗੱਲ ਤਾਂ ਇਕ ਪਾਸੇ ਰਹੀ ਅਸਮਾਨ ਨੂੰ ਅਖੌਤੀ ਟਾਕੀ ਲਾਉਣ ਵਾਲੀ, ਇਹ ਦੁਨੀਆਂ ਤਾਂ ਤਾਰਿਆਂ ਨੂੰ ਵੀ ਹੱਸਣ ਨਾ ਦੇਵੇ। ਪਰ ਇਨ੍ਹਾਂ ਤਾਰਿਆਂ ਦੀ ਖ਼ੁਸ਼ੀ ਇਸ ਦੁਨੀਆਂ ਦੇ ਪਹਿਰਿਆਂ ਦੀ ਪਹੁੰਚ ਤੋਂ ਬਾਹਰ ਦੀ ਗੱਲ ਹੈ। ਕਿਉਂਕਿ ਇਹ ਤਾਰੇ ਤਾਂ ਸਵਰਗੀ-ਹਾਸੇ ਦਾ ਰੂਪ ਧਾਰ ਕੇ ਦੁਨੀਆਂ ਦੇ ਪਛਤਾਵਿਆਂ ਤੇ ਹੌਕਿਆਂ-ਹਾਵਿਆਂ ਦੇ ਪਰਛਾਵਿਆਂ ਤੋਂ ਲੱਖਾਂ-ਕਰੋੜਾਂ ਮੀਲ ਦੂਰ ਗਗਨ ਵਿੱਚ ਆਪਣੇ ਹੀ ਸੁਰ-ਤਾਲ ਵਿਚ ਖੜਤਾਲਾਂ ਖੜਕਾਉਂਦੇ ਵਿਚਰਦੇ ਹਨ। ਮੁੱਕਦੀ ਗੱਲ; ਮਨੁੱਖੀ ਖੇੜੇ ਦੀ ਫੁਲਵਾੜੀ ਅਤੇ ਕੁਦਰਤੀ ਫੁੱਲਾਂ ਦੀ ਫੁਲਵਾੜੀ ਦੀ ਉਮਰ ਕੁਦਰਤ ਨੇ ਬਹੁਤ ਥੋੜੀ ਰੱਖੀ ਹੈ, ਕਿਉਂਕਿ ਇੰਨੇ ਨਾਖ਼ੁਸ਼ਗਵਾਰ ਚੌਗਿਰਦੇ ਅਤੇ ਕੰਡਿਆਂ ਵਿੱਚ ਜਿਉਣਾ ਵੀ ਤਾਂ ਕੋਈ ਸੌਖੀ ਗੱਲ ਨਹੀਂ ? ਪਰੰਤੂ ਇਹ ਮਰੀਜਵੜੇ ਭਾਵੇਂ ਥੋੜਾ ਚਿਰ ਹੀ ਜਿਊਣ ਪਰ ਜਿੰਨਾਂ ਸਮਾਂ ਜਿਉਂਦੇ ਹਨ, ਉਦੋਂ ਦੁਨੀਆਂ ਨੂੰ ਲਲਕਾਰ ਕੇ ਕਹਿੰਦੇ ਹਨ "ਤੂੰ ਕੀ ਜਾਣੇ ਵੀ ਪਤੀਲੇ ਦਿਆ ਢੱਕਣਾ, ਰਾਮਸੱਤ ਕੁੜੀਆਂ ਦੀ ?" ਆਪਣੇ ਖ਼ੁਸ਼ੀ ਰਹਿਣ ਦੇ ਨਿਸਚੇ ਨੂੰ ਇਹ ਇਉਂ ਕਹਿ ਕੇ ਦੁਹਰਾਉਂਦੇ ਹਨ "ਕੁੱਝ ਹੱਸ ਵੇ ਮਨਾਂ, ਕੁੱਝ ਖੇਡ ਵੇ ਮਨਾਂ : ਇਸ ਜੱਗ ਤੇ ਨਹੀਂ ਆਉਣਾ, ਫੇਰ ਵੇ ਮਨਾਂ"। ਇਸ ਤਰ੍ਹਾਂ ਹੀ ਹਾਸ-ਰਸ ਭਰਪੂਰ ਪ੍ਰਸਥਿਤੀਆਂ ਦੀਆਂ ਤਿੰਨ-ਚਾਰ ਵੰਨਗੀਆਂ ਜੋ ਮੈਂ ਬੱਚਿਆਂ ਦੇ ਮੂੰਹੋਂ ਸੁਣੀਆਂ ਉਹਨਾਂ ਸਦਕਾ ਮੈਂ ਬੱਚਿਆਂ ਦੇ ਹਸਮੁੱਖ ਸੁਭਾਅ ਦਾ ਕਾਇਲ ਹਾਂ। ਅੱਤਕਥਨੀ ਨਹੀਂ ਹੋਵੇਗੀ ਕਿ ਬੱਚਿਆਂ ਦਾ ਹੱਸਮੁੱਖ ਸੁਭਾਅ ਅਤੇ ਨਿਰਛਲ ਹਾਸ-ਰਸ ਸਾਡੇ ਤਣਾਅ ਭਰਪੂਰ ਮਾਹੌਲ ਤੇ ਵੀ ਖੇੜਾ ਲਿਆ ਦਿੰਦਾ ਹੈ। ਮੈਨੂੰ ਮੇਰੇ ਬੇਟੇ ਦਮਨਬੀਰ ਨੇ ਪਿਛਲੇ ਇਲੈਕਸ਼ਨਾਂ ਦੌਰਾਨ ਇਕ ਗੱਲ ਸੁਣਾਈ ਜੋ ਸੱਚੀ-ਮੁਚੀਂ ਵਾਪਰੀ। ਇਸ ਮੌਲਿਕਤਾ ਨੂੰ ਬੱਚੇ ਦੇ ਨਿਰਛਲ ਮਨ ਨੇ ਫੜਿਆ ਤੇ ਇਹ ਆਪਣੇ ਆਪ ਵਿੱਚ ਸਜੀਵ ਲਤੀਫਾ ਬਣ ਗਿਆ।

ਘਟਨਾ ਇਹ ਸੀ ਕਿ ਚੋਣਾਂ ਦੌਰਾਨ ਬੇਟੇ ਦਮਨਬੀਰ ਤੇ ਅਮਨਬੀਰ ਆਪਣੇ ਤਾਇਆ ਪ੍ਰੋਫ਼ੈਸਰ ਛੀਨਾ ਨਾਲ ਘਰੋ ਘਰੀ ਵੋਟਾਂ ਮੰਗਣ ਜਾਂਦੇ ਸੀ, ਜਿਹਨਾਂ ਦਾ ਚੋਣ ਨਿਸ਼ਾਨ ਹਾਥੀ ਸੀ। ਇਕ ਘਰ ਜਦੋਂ ਪਹੁੰਚੇ, ਉਥੇ ਇਕ ਬਜ਼ੁਰਗ ਅੰਤਲੇ ਸਾਹਾਂ ਤੇ ਸੀ। ਇਸ ਪਾਰਟੀ ਨੂੰ ਉਥੇ ਅੱਧਾ ਘੰਟਾ ਇਖ਼ਲਾਕੀ ਤੌਰ ਤੇ ਬੈਠਣਾ ਪਿਆ ਪਰ ਨਾਲ ਹੀ ਇਹ ਲੋਕ ਮਹਿਸੂਸ ਕਰਨ ਕਿ ਜਿਸ ਮਕਸਦ ਲਈ ਆਏ ਹਾਂ ਉਹ ਤਾਂ ਪੂਰਾ ਨਹੀਂ ਹੋਇਆ, ਤਾਂ ਖ਼ੈਰ ਜਦੋਂ ਤੁਰਨ ਲੱਗੇ ਤਾਂ ਬੱਚਿਆਂ ਨੇ ਨੋਟ ਕੀਤਾ ਕਿ ਉਸ ਦੇ ਤਾਇਆ ਜੀ

ਕਹਿਣ ਲੱਗੇ ਕਿ ਬਹੁਤ ਅਫਸੋਸ ਹੈ, ਬਜ਼ੁਰਗ ਤਾਂ ਚੱਲ ਵਸੇ, ਪਰ ਸਾਡੇ ਹਾਥੀ ਦਾ ਧਿਆਨ ਰੱਖਣਾ।

ਇਕ ਵੰਨਗੀ ਹੋਰ ਹੈ ਕਿ ਇਕ ਵਾਰ ਭੁਚਾਲ ਆਇਆ ਤਾਂ ਕੋਈ ਔਰਤ ਮੰਜੇ ਤੋਂ ਡਿੱਗ ਪਈ। ਉਸ ਦੇ ਬੱਚੇ ਨੇ ਪੁੱਛਿਆ ਕਿ ਬੇਬੇ ਜੀ ਤੁਸੀਂ ਮੰਜੇ ਤੋਂ ਕਿਵੇਂ ਡਿੱਗ ਪਏ ਤਾਂ ਮਾਤਾ ਨੇ, ਜੋ ਕਿ ਸਰੀਰਕ ਪੱਖੋਂ ਕਾਫੀ ਭਾਰੀ ਸੀ, ਨੇ ਕਿਹਾ ਕਿ ਮੈਂ ਭੁਚਾਲ ਦੇ ਝਟਕੇ ਨਾਲ ਮੰਜੇ ਤੋਂ ਡਿੱਗੀ ਸੀ। ਬੱਚੇ ਨੇ ਪੂਰਨ ਨਿਰਛਲਤਾ ਨਾਲ ਕਿਹਾ ਕਿ ਬੇਬੇ ਮੈਂ ਤਾਂ ਸਮਝਦਾ ਸੀ ਕਿ ਤੇਰੇ ਡਿੱਗਣ ਨਾਲ ਭੁਚਾਲ ਆਇਆ ਹੈ। ਇਸ ਤਰ੍ਹਾਂ ਦੀ ਹੀ ਵੰਨਗੀ ਵੀ ਮੈਂ ਕਿਸੇ ਬੱਚੇ ਤੋਂ ਸੁਣੀ। ਉਹ ਇਹ ਸੀ ਕਿ ਕੋਈ ਸੱਜਣ ਗੁਸਲਖਾਨੇ ਵਿੱਚ ਨਹਾਉਂਦਾ ਹੋਇਆ ਤਿਲਕ ਕੇ ਡਿੱਗ ਪਿਆ। ਉਸ ਦੇ ਘਰ ਵਾਲਿਆਂ ਨੇ ਪੁੱਛਿਆ ਕਿ ਏਨਾਂ ਖੜਾਕ ਕਾਹਦਾ ਹੋਇਆ ਹੈ ? ਤਾਂ ਉਸ ਸੱਜਣ ਨੇ ਜਵਾਬ ਦਿੱਤਾ ਹੈ ਕਿ ਪਜਾਮਾ ਡਿੱਗ ਪਿਆ ਸੀ। ਘਰਦਿਆਂ ਪੁਛਿਆ ਕਿ ਪਜਾਮਾ ਡਿੱਗਣ ਨਾਲ ਤਾਂ ਇੰਨਾ ਖੜਾਕ ਨਹੀਂ ਹੋਣਾ ਚਾਹੀਦਾ ਤਾਂ ਅੰਦਰੋਂ ਬੜਾ ਸਾਦ-ਮੁਰਾਦਾ ਜੁਆਬ ਆਇਆ ਕਿ ਪਜਾਮੇ ਵਿੱਚ ਮੈਂ ਵੀ ਸਾਂ।

ਹਾਸ-ਰਸ ਦਾ ਤੀਜਾ ਪ੍ਰਸੰਗ ਇਹ ਹੈ ਕਿ ਕੋਈ ਸੱਜਣ ਗਾਉਣ ਲੱਗਾ ਤਾਂ ਕਿਸੇ ਖ਼ਾਸ ਫ਼ਿਕਰੇ ਦੇ ਉਚਾਰਨ ਤੇ ਉਸ ਦੇ ਬਨਾਵਟੀ ਦੰਦਾਂ ਦਾ ਡੈਂਚਰ (ਬੀੜ) ਹਿੱਲ ਜਾਵੇ। ਇਸ ਲਈ ਉਹ ਆਪਣੇ ਡੈਂਚਰ ਨੂੰ ਮੂੰਹ ਤੋਂ ਬਾਹਰ ਕੱਢੇ ਤੇ ਉਸ ਨੂੰ ਦੁਬਾਰਾ ਮੂੰਹ ਵਿੱਚ ਫਿੱਟ ਕਰੇ ਤੇ ਗਾਉਣ ਦੀ ਕੋਸ਼ਿਸ਼ ਕਰੇ। ਜਦੋਂ ਦੋ-ਤਿੰਨ ਵਾਰ ਇਹੀ ਅਮਲ ਹੋਇਆ ਤਾਂ ਕਿਸੇ ਬੱਚੇ ਨੇ ਇਕੱਠ ਵਿੱਚੋਂ ਕਿਹਾ ਕਿ ਭਾਈ ਤੂੰ ਕੁਝ ਗਾਵੇਂਗਾ ਵੀ ਕਿ ਖੜ੍ਹਾ ਕੈਸਟਾਂ ਹੀ ਬਦਲਦਾ ਰਹੇਂਗਾ। ਇਹ ਵੀ ਸੱਚ ਹੈ ਕਿ ਅੱਜ ਕੱਲ੍ਹ ਖੁਸ਼ੀ ਜੇ ਕਿਤੇ ਲੱਭਦੀ ਹੈ ਤਾਂ ਗਰੀਬ ਦੀ ਕੁੱਲੀ ਵਿਚੋਂ ਲੱਭਦੀ ਹੈ, ਜਿਥੇ ਗਰੀਬ ਨੂੰ ਬਹੁਤ ਕੁੱਝ ਗੁਆਉਣ ਦਾ ਡਰ ਨਹੀਂ ਹੁੰਦਾ। ਜੇ ਕੁਝ ਥੋੜਾ ਬਹੁਤ ਹੁੰਦਾ ਹੈ ਤਾਂ ਉਹ ਅਕਾਲ ਪੁਰਖ ਦਾ ਸ਼ੁਕਰਾਨਾ ਕਰਦਾ ਹੋਇਆ, ਸ਼ਾਮ ਨੂੰ ਪੀਪੇ ਵਾਲਾ ਆਟਾ ਪਕਾ-ਖਾ ਕੇ, ਉਦਰ ਪੂਰਤੀ ਕਰ ਲੈਂਦਾ ਹੈ ਅਤੇ ਆਪਣੇ ਮਨੋਰੰਜਨ ਲਈ ਸ਼ਾਮ ਨੂੰ ਉਹੀ ਖਾਲੀ ਪੀਪਾ ਦੁਨਿਆਵੀ ਦੁੱਖਾਂ ਨੂੰ ਭੁਲਾ ਕੇ ਖੜਕਾਉਂਦਾ ਹੈ। ਇਹ ਨਜ਼ਾਰਾ ਸਾਡੇ ਵਿਸ਼ਾਲ ਭਵਨਾਂ ਅਤੇ ਸਾਡੇ ਵਿਕਾਸ ਦੀਆਂ ਪ੍ਰਤੀਕ ਸੜਕਾਂ ਬਣਾਉਣ ਵਾਲੇ ਮਜ਼ਦੂਰ ਜਾਂ ਖੇਤਾਂ ਅਤੇ ਸਨਅਤਾਂ ਵਿੱਚ ਕੰਮ ਕਰਦੇ ਕਾਮਿਆਂ ਦੀਆਂ ਝੌਂਪੜੀਆਂ ਵਿੱਚ ਵੇਖਣ ਨੂੰ ਮਿਲਦਾ ਹੈ। ਜਦੋਂ ਸ਼ਾਮ ਨੂੰ ਉਹ ਇਲਾਹੀ ਰੰਗ ਵਿੱਚ ਰੰਗੇ ਦੁਨੀਆਂ ਵਲੋਂ ਉਨ੍ਹਾਂ ਨੂੰ ਦਿੱਤੇ ਗਏ ਸਖ਼ਤ-ਮੁਸ਼ੱਕਤ ਭਰੇ ਜੀਵਨ ਨੂੰ ਭੁੱਲ-ਭੁਲਾ ਕੇ ਥਾਲੀਆਂ ਅਤੇ ਕੌਲੀਆਂ ਦੀਆਂ ਖੜਤਾਲਾਂ ਅਤੇ ਛੈਣੇ ਬਣਾ ਕੇ ਆਪਣੀ ਮਾਨਸਿਕ ਖੁਸ਼ੀ ਦਾ ਪ੍ਰਗਟਾਵਾ ਕਰ ਰਹੇ ਹੁੰਦੇ ਹਨ। ਸਿਤਮ ਇਹ ਕਿ ਉਨ੍ਹਾਂ ਨੂੰ ਖੁਸ਼ ਵੇਖ ਕੇ ਅੱਜ ਦਾ ਅਮੀਰ, ਅੱਜ ਦਾ ਅਹੁਦੇਦਾਰ, ਅੱਜ ਦਾ ਬੁਧੀਜੀਵੀ, ਅਤੇ ਗੱਲ ਕੀ ਅੱਜ ਦਾ ਤਰੱਕੀਪਸੰਦ ਆਦਮੀ, ਉਨ੍ਹਾਂ ਤੋਂ ਸਬਕ ਲੈ ਕੇ ਆਪਣੀ ਮਾਨਸਿਕ ਦਸ਼ਾ ਸਵਾਰਨ ਦੀ ਬਜਾਏ, ਮੱਥੇ ਤੇ ਹੋਰ ਤਿਊੜੀਆਂ ਚੜ੍ਹਾਉਂਦਾ ਹੈ ਅਤੇ ਉਨ੍ਹਾਂ ਗਰੀਬਾਂ ਨੂੰ ਪਾਣੀ ਪੀ ਪੀ ਕੋਸਦਾ ਹੈ ਜਿਵੇਂ ਕਹਿ ਰਿਹਾ ਹੋਵੇ ਕਿ ਅਜੋਕੀ ਮਨੁੱਖਤਾ ਦੇ ਇਸ ਸੰਗੀਨ ਅਤੇ .ਗਮਗੀਨ ਮਾਹੌਲ ਨੂੰ ਇਕ ਛੋਟਾ ਜਿਹਾ ਵਰਗ ਕਿਉਂ ਖਰਾਬ ਕਰ ਰਿਹਾ ਹੈ ? ਦੇਰ ਹੋਈ ਇਕ ਫਿਲਮ ਬਣੀ ਸੀ ਜਿਸ ਵਿੱਚ ਹੂ-ਬ-ਹੂ ਇਸ ਮਾਨਸਿਕਤਾ ਦਾ ਚਿਤਰਣ ਕੀਤਾ ਗਿਆ ਸੀ ਕਿ ਇਕ ਕਰੋੜਪਤੀ ਕਰੋੜੀ ਮੱਲ ਨੂੰ ਉਸਦੇ ਮਹਿਲ-ਨੁਮਾ ਘਰ ਦੇ ਥੱਲੇ

ਵਸਦੀ ਬਸਤੀ ਦੇ ਕਾਮਿਆਂ ਦੇ ਨਾਚ-ਗਾਣੇ ਅਤੇ ਖੁਸ਼ੀ ਰਾਸ ਨਹੀਂ ਆਉਂਦੀ। ਸਗੋਂ ਗਰੀਬਾਂ ਦੀ ਖੁਸ਼ੀ ਉਸ ਦੀ ਸਿਰਦਰਦੀ ਦਾ ਕਾਰਨ ਬਣਦੀ ਹੈ। ਬਿਲਕੁਲ ਅਜਿਹੀ ਹੀ ਅਵਸਥਾ ਅੱਜਕਲ੍ਹ ਦੇ ਸਮਾਜ ਦੀ ਹੈ। ਅੱਜ ਦਾ ਦੌਲਤ ਨਾਲ ਮਾਲੋ-ਮਾਲ ਅਮੀਰ, ਚੇਤੰਨਤਾ ਦੇ ਵਿਕਾਸ ਨਾਲ ਸਰਸ਼ਾਰ ਬੁੱਧੀਜੀਵੀ ਜਾਂ ਸਮਾਜਿਕ ਵਡਿਆਈ ਪ੍ਰਾਪਤ ਦੁਨੀਆਵੀ ਵਿਅਕਤੀ-ਵਿਸ਼ੇਸ਼, ਦੀ ਪਹਿਚਾਣ, ਸਾਡੇ ਵੇਦਾਂਤ ਅਨੁਸਾਰ ਤਾਂ ਇਹ ਹੋਣੀ ਚਾਹੀਦੀ ਹੈ ਕਿ ਅਜਿਹੇ ਭਾਗਸ਼ਾਲੀ ਵਿਅਕਤੀ ਦੇ ਮੱਥੇ ਉਤੇ ਭਾਗ ਦੀ ਲਕੀਰ ਬਹੁਤ ਲੰਮੀ ਹੋਵੇ। ਪਰ ਜਦੋਂ ਤੋਂ ਵੇਦਾਂਤ ਦੀ ਥਾਂ ਭੌਤਿਕਵਾਦ ਨੇ ਲਈ ਹੈ, ਹੁਣ ਅਜਿਹੇ ਵਿਅਕਤੀ-ਵਿਸ਼ੇਸ਼ ਦੀ ਪਹਿਚਾਣ-ਮੱਥੇ ਦੀ ਭਾਗ ਰੇਖਾ ਨੇ ਮੱਥੇ ਦੀ ਤਿਊੜੀ ਦਾ ਰੂਪ ਧਾਰ ਲਿਆ ਹੈ। ਅੱਗੇ ਇਸ ਤਿਊੜੀ ਦਾ ਇਹ ਪ੍ਰਭਾਵ ਪਾਇਆ ਗਿਆ ਹੈ ਕਿ ਮਨੁੱਖ ਦੇ ਮੱਥੇ ਦੀ ਤਿਊੜੀ ਜਿੰਨੀ ਡੂੰਘੀ ਹੋਵੇਗੀ ਅਤੇ ਜਿੰਨੀਆਂ ਤਿਊੜੀਆਂ ਵੱਧ ਹੋਣਗੀਆਂ, ਇਹ ਸਭ ਉਸ ਦੇ ਬੁਲੰਦ ਮੁਕਾਮ ਅਤੇ ਉਸਦੇ ਦਬ-ਦਬਾ ਦਾ ਪ੍ਰਤੀਕ ਹੋਣਗੀਆਂ। ਇਥੋਂ ਤਕ ਕਿ ਬੌਧਿਕ ਵਿਕਾਸ ਦੇ ਅਲੰਬਰਦਾਰ ਬੁੱਧੀਜੀਵੀ ਵੀ ਇਊਂ ਚੁੱਪ ਅਤੇ ਗੰਭੀਰਤਾ ਨੂੰ ਗਲ ਲਾ ਕੇ ਵਿਚਰਦੇ ਹਨ ਕਿ ਮੱਥੇ ਦੀਆਂ ਤਿਊੜੀਆਂ ਉਨ੍ਹਾਂ ਦੇ ਚਿਹਰੇ ਦੇ ਉਤੇ ਇਕ ਘੁਟਣ ਅਤੇ ਪ੍ਰੇਸ਼ਾਨੀ ਜਿਹੀ ਦਾ ਅਹਿਸਾਸ ਪੈਦਾ ਕਰਦੀਆਂ ਹਨ। ਬਿਲਕੁਲ ਇਵੇਂ ਹੀ ਜਿਵੇਂ ਕਿ ਛੋਟੀ ਹਰੀ ਮਿਰਚ ਖਾਧੀ ਹੋਵੇ। ਮਨੁੱਖ ਅਜਿਹੀ ਸੂਰਤ ਦੀ ਪੇਸ਼ਕਾਰੀ ਕਰਦਿਆਂ ਹੋਇਆਂ, ਜਦੋਂ ਆਪਣੀ ਵਿਦਵਤਾ ਦੇ ਪ੍ਰਭਾਵ ਨੂੰ ਕਈ ਗੁਣਾ ਵੱਡਾ ਕਰਕੇ ਵਿਖਾਉਣ ਦੀ ਕੋਸ਼ਿਸ਼ ਕਰਦਾ ਹੈ ਤਾਂ ਉਸ ਦੇ ਮੱਥੇ ਦੀ ਤਿਊੜੀ ਸਿਰਫ ਇਕ ਤਿਊੜੀ ਹੀ ਨਹੀਂ ਰਹਿੰਦੀ। ਸਗੋਂ ਮੱਥੇ ਉਤੇ ਤਿਊੜੀਆਂ ਦੀ ਭਰਮਾਰ ਇੰਝ ਜਾਪਦੀ ਹੈ, ਜਿਵੇਂ ਕਿ ਬਠਿੰਡੇ ਦਾ ਰੇਲਵੇ ਜੰਕਸ਼ਨ ਹੋਵੇ। ਹੁਣ ਤਾਂ ਹਾਲਤ ਇਥੋਂ ਤੱਕ ਜਾ ਪਹੁੰਚੀ ਹੈ ਕਿ ਮਨੋ-ਵਿਗਿਆਨੀ ਅਤੇ ਡਾਕਟਰ ਅਜਿਹੇ ਸੱਜਣਾਂ ਨੂੰ ਆਪਣੇ ਕਲੀਨਿਕ ਤੇ ਪਧਾਰਨ ਤੇ "ਜੀ ਆਇਆਂ ਨੂੰ" ਕਹਿੰਦੇ ਹੋਏ ਪੁੱਛਦੇ ਹਨ ਕਿ ਜਨਾਬ; ਕੀ ਤੁਹਾਨੂੰ ਪਹਿਲਾਂ ਕਬਜ਼ ਹੋਈ ਸੀ ਅਤੇ ਕੀ ਉਸ ਕਾਰਣ ਤੁਹਾਡੇ ਮੱਥੇ ਤੇ ਤਿਊੜੀਆਂ ਉਭਰੀਆਂ ਹਨ; ਜਾਂ ਕੀ; ਪਹਿਲਾਂ ਤਿਊੜੀਆਂ ਪਈਆਂ ਸਨ ਕਿ ਜਿਸ ਕਾਰਣ ਤੁਹਾਨੂੰ ਕਬਜ਼ ਹੋਈ ਹੈ ? ਮੈਂ ਇਕ ਅਜਿਹੇ ਸੱਜਣ ਨੂੰ ਜਾਣਦਾ ਹਾਂ ਜਿਸ ਨੂੰ ਅੱਜ ਤੱਕ ਕਿਸੇ ਨੇ ਹੱਸਦੇ ਨਹੀਂ ਵੇਖਿਆ। ਲੋਕ ਉਸ ਬਾਰੇ ਸੱਚੀਆਂ ਹੀ ਸ਼ਰਤਾਂ ਲਾਉਂਦੇ ਹਨ ਕਿ ਉਸ ਨੂੰ ਤਾਂ ਕੀ, ਉਸ ਦੇ ਪਰਿਵਾਰ ਦੇ ਕਿਸੇ ਜੀ ਨੂੰ ਵੀ ਕਿਸੇ ਨੇ ਹੱਸਦੇ ਨਹੀਂ ਵੇਖਿਆ। ਅਜਿਹੀ ਬੀਮਾਰ-ਮਾਨਸਿਕਤਾ ਦੇ ਸੱਜਣਾਂ ਕੋਲ ਡਾਕਟਰ ਦੇ ਸਵਾਲ ਦਾ ਕੋਈ ਜਵਾਬ ਨਹੀਂ ਹੁੰਦਾ। ਬਿਲਕੁਲ ਉਸ ਪ੍ਰਕਾਰ ਹੀ, ਜਿਵੇਂ ਕਿ ਪਹਿਲਾਂ ਮੁਰਗੀ ਆਈ ਸੀ ਕਿ ਅੰਡਾ ਦੇ ਸਵਾਲ ਨੇ ਅੱਜ ਤਕ ਵਿਦਵਾਨਾਂ ਨੂੰ ਭੰਬਲਭੂਸੇ ਪਾਇਆ ਹੋਇਆ ਹੈ।

ਅਜਿਹੀ ਗੰਭੀਰਤਾ ਅਤੇ ਕਸੈਲੀ, ਚੁੱਪ ਦੇ ਧਨੀਆਂ ਨੂੰ ਫਿਰ ਕੋਈ ਬੁਝੜ-ਅਨਪੜ੍ਹ ਜਾਂ ਗਰੀਬ-ਫੱਕਰ ਹੀ ਹੌਂਸਲਾ ਦਿੰਦਾ ਹੈ ਕਿ "ਆ ਤੇਰੇ ਮੱਥੇ ਤੇ ਲਿਖ ਦਿਆਂ ਆਪਣੀ ਤਕਦੀਰ ਤਾਂ ਕਿ ਤੇਰੇ ਹੌਕਿਆਂ-ਹਾਵਿਆਂ ਦੀ ਤਾਬ ਮੱਠੀ ਪੈ ਜਾਵੇ।" ਅਜਿਹੇ ਸੱਜਣ ਆਪਣੇ ਵੱਲੋਂ ਕਿਸੇ ਮਸਲੇ ਤੇ ਲੋੜੀਂਦੀ ਰਾਏ-ਮਸ਼ਵਰਾ ਜਾਂ ਖੁਸ਼ੀ ਦਾ ਇਜ਼ਹਾਰ ਕਰਨ ਦੀ ਅਸਮਰੱਥਾ ਨੂੰ ਠੀਕ-ਠਾਕ ਸਾਬਤ ਕਰਨ ਦੀ ਕੋਸ਼ਿਸ਼ ਕਰਦੇ ਹੋਏ ਪੁਰਾਣੀ ਕਹਾਵਤ "ਸਾਈਲੈਂਸ ਇਜ਼ ਗੋਲਡਨ" ਭਾਵ ਇਕ ਚੁੱਪ ਸੌ ਸੁੱਖ ਦਾ ਸਹਾਰਾ ਲੈਂਦੇ ਹਨ। ਜਦੋਂ ਕਿ ਸੱਚ ਤਾਂ ਇਹ ਹੈ ਕਿ ਇਕ ਚੁੱਪ ਸੌ ਸੁਖ ਦਾ ਅਸੂਲ ਉਦੋਂ ਢੁੱਕਦਾ ਹੈ, ਜਦੋਂ ਕੋਈ

ਆਦਮੀ ਮੂਰਖ-ਮੰਡਲੀ ਵਿੱਚ ਫਸ ਜਾਵੇ ਨਾ ਕਿ ਹਰ ਸਮੇਂ ਬੰਦਾ ਇਉਂ ਦੰਦਾਂ ਥੱਲੇ ਜੀਭ ਦੇਈ ਰੱਖੇ ਜਿਵੇਂ ਕਿ ਦੰਦਲ ਪਈ ਹੁੰਦੀ ਹੈ। ਨਵੀਂ ਨਵੀਂ ਪ੍ਰਾਪਤ ਕੀਤੀ ਅਮੀਰੀ ਵਿਚੋਂ ਲੰਘ ਰਿਹਾ ਸਾਡਾ ਸਮਾਜ, ਅੱਜ ਕੱਲ੍ਹ ਖੁਲ੍ਹ ਕੇ ਹੱਸਣ ਨੂੰ ਚੱਜ-ਅਚਾਰ ਦੀ ਖਿਲਾਫ ਵਰਜੀ ਦਾ ਫੱਤਵਾ ਦਿੰਦਾ ਹੈ। ਜਦੋਂ ਕਿ ਰੱਬ ਲਗਦੀ ਗੱਲ ਤਾਂ ਇਹ ਹੈ ਕਿ ਹੱਸਣ-ਹਸਾਉਣ ਜਾਂ ਮੁਸਕਰਾਉਣ ਦੀ ਕਲਾ ਤੋਂ ਅਣਭਿੱਜ ਰੋਂਦੂ-ਮੁਰਝਾਏ ਚਿਹਰੇ ਕੁਦਰਤ ਅਤੇ ਰੁੱਤ ਦੇ ਨਿਯਮਾਂ ਦੀ ਉਲੰਘਣਾ ਕਰ ਰਹੇ ਹੁੰਦੇ ਹਨ। ਇਹ ਤਾਂ ਉਹ ਗੱਲ ਹੋਈ ਲਗਦੀ ਹੈ ਜਿਵੇਂ ਗਧੀ ਖੇਤ ਵੀ ਚਰ ਜਾਵੇ ਅਤੇ ਦੁਲੱਤੀ ਵੀ ਮਾਰ ਜਾਵੇ।

ਹਾਸਾ ਕੁਦਰਤ ਦਾ ਨਿਯਮ ਹੈ। ਕੋਈ ਮੰਨੇ ਭਾਵੇਂ ਨਾ ਮੰਨੇ ਪਰ ਇਹ ਇਕ ਪਰਤੱਖ ਸੱਚਾਈ ਹੈ ਕਿ ਕੁਦਰਤ; ਕਿਸਮਤ ਵਾਲੇ ਧਰਤੀ ਦੇ ਖਿਤਿਆਂ ਨੂੰ ਅਤੇ ਭਾਗਾਂ ਵਾਲੇ ਲੋਕਾਂ ਨੂੰ ਹੱਸਣ-ਖੇਡਣ ਦਾ ਵਰਦਾਨ ਦਿੰਦੀ ਹੈ। ਇਹ ਵੀ ਠੀਕ ਹੈ ਕਿ ਧਰਤੀ ਉਤੇ ਜਿਥੇ ਕਿਤੇ ਵੀ ਜਿਹੜੀਆਂ ਕੌਮਾਂ ਦਾ ਮਿਹਨਤ, ਮੁਸ਼ਕਤ ਤੇ ਸਖ਼ਤ-ਕਰੜੇ ਜੀਵਨ ਨਾਲ ਵਾਹ ਪਿਆ; ਉਥੇ ਉਨ੍ਹਾਂ ਨੂੰ ਹੀ ਇਵਜ਼ ਵਿੱਚ ਕੁਦਰਤ ਨੇ ਹਸਣ-ਖੇਡਣ ਦੀ ਤੌਫੀਕ ਬਖ਼ਸ਼ਦੇ ਹੋਏ, ਉਨ੍ਹਾਂ ਨੂੰ ਆਪਣੀ ਜੀਵਨ-ਸ਼ੈਲੀ ਨੂੰ ਸਾਵਾਂ-ਪੱਧਰਾ ਰੱਖਣ ਦਾ ਬਲ ਬਖ਼ਸ਼ਿਆ ਹੈ।

ਇਸ ਸੰਦਰਭ ਵਿੱਚ ਸਿੱਖ, ਜੱਟ, ਮਰਾਸੀ, ਜੁਲਾਹੇ ਅਤੇ ਸਾਧ ਜਿਨ੍ਹਾਂ ਨੂੰ ਪੇਂਡੂ ਲਹਿਜੇ ਵਿੱਚ ਬੂਬਣੇ ਜਾਂ ਰੋੜੇ ਵੀ ਕਿਹਾ ਜਾਂਦਾ ਹੈ ਤੋਂ ਇਲਾਵਾ ਅਮਲੀਆਂ ਨੂੰ ਕੁਦਰਤ ਨੇ ਹੀ ਖੁਲ੍ਹਾ-ਡੁੱਲ੍ਹਾ ਸੁਭਾਅ ਅਤੇ ਧਰਤੀ ਦੇ ਪੁੱਤਾਂ ਵਾਲੀ ਸਬਰ-ਸਬੂਰੀ ਬਖ਼ਸ਼ੀ ਹੋਈ ਹੈ। ਜਿਸ ਵਿੱਚ ਅੰਦਰੂਨੀ ਖੁਸ਼ੀ ਰਲ-ਗੱਡ ਹੁੰਦੀ ਹੈ। ਇਸ ਲਈ ਹੋਰਨਾਂ ਨਾਲੋਂ ਵੱਧ ਇਨ੍ਹਾਂ ਨੂੰ ਹੱਸਣ-ਹਸਾਉਣ ਦੀਆਂ ਤੌਫੀਕਾਂ ਹੁੰਦੀਆਂ ਹਨ। ਇਨ੍ਹਾਂ ਨੂੰ ਰੱਬੋਂ ਹੀ ਬਖ਼ਸ਼ਿਸ਼ ਤੇ ਬਰਕਤ ਮਿਲੀ ਹੁੰਦੀ ਹੈ। ਜੇ ਕੋਈ ਇਨ੍ਹਾਂ ਨੂੰ ਮਖੌਲ ਜਾਂ ਚਹੇਡ ਦਾ ਨਿਸ਼ਾਨਾ ਬਣਾਏ ਤਾਂ ਉਹ ਇਹ ਨਿਸ਼ਾਨਾ ਖਿੜੇ ਮੱਥੇ ਹਿੱਕ ਤੇ ਝਲਦੇ ਹਨ। ਇਹ ਹੀ ਖ਼ੂਬੀ ਇਨ੍ਹਾਂ ਨੂੰ ਜਗਤ ਪ੍ਰਸਿੱਧਤਾ ਦਿੰਦੀ ਹੈ। ਬੇਸ਼ਕ ਸ਼ਰੀਕ ਇਨ੍ਹਾਂ ਨੂੰ ਹਾਸੇ ਦਾ ਮੌਜੂ ਹੀ ਸਮਝਣ ਪਰ ਦਿਲੋ-ਦਿਲੀ ਇਹ ਸ਼ਰੀਕ ਇਨ੍ਹਾਂ ਫੱਕਰਾਂ ਦੀ ਅੰਤਰੀਵ ਤੋਂ ਲੈ ਕੇ ਬਾਹਰ ਤੱਕ ਡੁਲ੍ਹ-ਡੁਲ੍ਹ, ਪੈਂਦੀ ਖ਼ੁਸ਼ੀ ਦੇ ਸਿਰਫ਼ ਕਾਇਲ ਹੀ ਨਹੀਂ ਹੁੰਦੇ, ਸਗੋਂ ਰੱਬ ਤੋਂ ਅਜਿਹੀਆਂ ਖੁਸ਼ੀਆਂ ਖੇੜਿਆਂ ਦੀ ਦੁਆ ਗੁਰਦੁਆਰੇ, ਮੰਦਰਾਂ ਤੋਂ ਮੱਥਾ ਰਗੜ-ਰਗੜ ਕੇ ਮੰਗਦੇ ਹਨ। ਇਥੇ ਕੁਝ ਵੰਨਗੀਆਂ ਪੇਂਡੂ ਜੱਟ ਜੀਵਨ ਬਾਰੇ ਜ਼ਿਹਨ ਵਿੱਚ ਆ ਰਹੀਆਂ ਹਨ। ਜੱਟ ਦੀ ਮਸ਼ਕਰੀ ਵਿੱਚ ਨਿਰਛਲਤਾ ਤੇ ਮਾਸੂਮੀਅਤ ਦੀ ਸ਼ਮੂਲੀਅਤ ਹੁੰਦੀ ਹੈ ਕਿ ਉਹ ਆਪਣੀ ਟੇਢੀ ਤੇ ਕਸੈਲੀ ਗੱਲ ਵੀ ਇਕੋ ਹੀ ਸਾਹ ਕਹਿ ਜਾਂਦੇ ਹਨ। ਇਸ ਦੇ ਪਿੱਛੇ ਉਸ ਦਾ ਆਪਣਾ ਤਜਰਬਾ ਹੀ ਨਹੀਂ ਸਗੋਂ ਪੀੜ੍ਹੀਆਂ ਦਾ ਤਜਰਬਾ, ਸਿਆਣਪ ਤੇ ਵਿਦਵਤਾ ਦਾ ਪ੍ਰਗਟਾਵਾ ਹੁੰਦਾ ਹੈ ਇਸ ਲਈ ਉਹ ਵੇਦਾਂ ਸ਼ਾਸਤਰਾਂ ਵਰਗੇ ਗਿਆਨ ਨੂੰ ਖੁੰਡ ਚਰਚਾ ਵਜੋਂ ਖੁੰਢ ਗਿਆਨ ਦੇ ਰੂਪ ਵਿੱਚ ਪੇਸ਼ ਕਰ ਜਾਂਦਾ ਹੈ। ਸਾਡੇ ਪਿੰਡ ਖੁੰਢ ਚਰਚਾ ਵਿੱਚ ਜ਼ਿਕਰ ਆਇਆ ਕਿ ਘੀਚਰਕਿਆਂ ਤੇ 26 ਦਾ ਮੁਕੱਦਮਾ ਬਣ ਗਿਆ। ਕਈ ਕਹਿੰਦੇ 326 ਕੋਈ ਲਟੈਣ ਹੈ ਜੋ ਉਤੇ ਡਿਗ ਪਊ। ਸਾਡਾ ਬਾਈ ਬੋਲਿਆ ਕਿ ਉਨ੍ਹਾਂ ਦਾ ਵਿੱਤ ਵੀ ਤਾਂ ਵੇਖਣਾ ਚਾਹੀਦਾ ਹੈ, ਕੁਕੜੀ ਨੂੰ ਤਾਂ ਤੱਕਲੇ ਦਾ ਦਾਗ ਵੀ ਬਹੁਤ ਹੁੰਦਾ ਹੈ।

ਇਸੇ ਤਰ੍ਹਾਂ ਕਿਸੇ ਦਾ ਨਿਆਣਾ, ਖਾਸੀ ਉਮਰ ਦਾ ਹੋ ਗਿਆ ਤਾਂ ਅਜੇ ਵੀ ਪਾਟੀ ਕੱਛ ਪਾਈ ਫਿਰੇ। ਕਿਸੇ ਨੇ ਉਸਦੇ ਬਾਬੇ ਨੂੰ ਕਿਹਾ, "ਬਾਬਾ ਮੁੰਡੇ ਨੂੰ ਨਵੀਂ ਕਹਾਈ

ਸਿਵਾ ਦਿਉ", ਤਾਂ ਬਾਬਾ ਬੜੀ ਨਿਰਛਲਤਾ ਤੇ ਮਾਸੂਮੀਅਤ ਦੇ ਅੰਦਾਜ਼ ਵਿੱਚ ਕਹਿਣ ਲੱਗਾ ਕਿ, "ਕੋਈ ਨਹੀਂ, ਬਾਈ; ਉਹ ਨਿਆਣਾ ਹੈ ਕੱਛ ਤਾਂ ਹਾਲਾਂ ਤੱਕ ਮੈਂ ਵੀ ਕਦੇ ਨਹੀਂ ਪਾਈ।"

ਇਕ ਹੋਰ ਗੱਲ ਪ੍ਰਚਲਤ ਹੈ ਕਿ ਸਾਡੇ ਪੰਚਾਇਤੀ ਰਾਜ ਬਾਰੇ ਸਾਡੇ ਬਾਬਿਆਂ ਵੇ ਲੇ ਕੋਈ ਰਾਹੀ ਰਾਤ ਕੱਟਣ ਦੀ ਗਰਜ਼ ਨਾਲ ਪਿੰਡ ਰੁਕਿਆ। ਸਰਪੰਚ ਦੇ ਘਰ ਉਸਦੀ ਘੋੜੀ ਸੂਅ ਪਈ। ਦੇਵਨੇਤ ਉਸੇ ਰਾਤ ਸਰਪੰਚ ਦੀ ਮੱਝ ਵੀ ਸੂਈ। ਸਰਪੰਚ ਦੇ ਮਨ ਵਿੱਚ ਬੇਈਮਾਨੀ ਆ ਗਈ ਤਾਂ ਉਹ ਸਵੇਰੇ ਕਹਿਣ ਲੱਗਾ ਕਿ, "ਭਾਈ ਤੇਰੀ ਘੋੜੀ ਤਾਂ ਸੂਈ ਹੈ। ਪਰ ਉਸਨੇ ਕੱਟੀ ਦਿੱਤੀ ਹੈ।" ਮਸਲਾ ਪੰਚਾਇਤ ਵਿੱਚ ਗਿਆ। ਸਰਪੰਚ ਤੋਂ ਡਰਦੇ ਹੋਏ ਪੰਚਾਇਤ ਨੇ ਕੱਟੀ ਰਾਹੀ ਨੂੰ ਫੜਾ ਦਿੱਤੀ ਤੇ ਵਛੇਰੀ ਸਰਪੰਚ ਨੂੰ ਰੱਖਣ ਦਾ ਫ਼ੈਸਲਾ ਦਿੱਤਾ। ਪੰਚਾਇਤੀ ਇਸ ਫ਼ੈਸਲੇ ਦੇ ਦਿਲੀ-ਪਛਤਾਵੇ ਵਜੋਂ ਉਸ ਰਾਹੀ ਨੂੰ ਪਿੰਡ ਦੀ ਜੂਹ ਤੱਕ ਛੱਡਣ ਗਏ। ਜਦੋਂ ਮੁੜ ਕੇ ਆਏ ਤਾਂ ਸਰਪੰਚ ਬੈਠਾ ਰੋਈ ਜਾਵੇ। ਪੰਚਾਇਤ ਨੇ ਕਿਹਾ ਫ਼ੈਸਲਾ ਤਾਂ ਤੇਰੇ ਹੱਕ ਵਿੱਚ ਦਿੱਤਾ ਹੈ। ਹੁਣ ਤੂੰ ਕਿਉਂ ਰੋਂਦਾ ਹੈਂ ਤਾਂ ਸਰਪੰਚ ਕਹਿਣ ਲੱਗਾ ਕਿ, "ਮੈਂ ਰੋਂਦਾ ਤਾਂ ਇਸ ਗੱਲ ਨੂੰ ਹਾਂ ਕਿ ਜਦੋਂ ਤੁਸੀਂ ਮਰ ਗਏ ਤਾਂ ਅਜਿਹੇ ਪੰਚਾਇਤੀ ਫ਼ੈਸਲੇ ਕੌਣ ਸੁਣਾਇਆ ਕਰੂਗਾ।"

ਪੇਂਡੂ ਜੀਵਨ ਸ਼ੈਲੀ ਦਾ ਮਸ਼ਕਰੀ, ਮਖ਼ੌਲ ਜਾਂ ਚੁਹੇਡ, ਪੰਜਾਬੀ ਲੋਕ ਗੀਤ ਤੇ ਅਖਾਣ ਮੁਢ-ਕਦੀਮੀ ਵਿਰਸਾ ਹਨ। ਪੇਂਡੂ ਕੁੜੀ ਆਪਣੇ ਘਰ ਵਾਲੇ ਨੂੰ ਵੀ ਮਸ਼ਕਰੀ ਕਰੇ ਬਿਨਾਂ ਨਹੀਂ ਜਾਣ ਦਿੰਦੀ। ਉਸਦੇ ਛੋਟੇ ਕੱਦ ਬਾਰੇ ਉਹ ਆਪਣੇ ਝੋਰੇ ਨੂੰ ਹਸਕੇ ਕਹਿੰਦੀ ਹੈ: "ਬਾਬਲ ਨੇ ਵਰ ਟੋਲਿਆ ਮੇਰੀ ਗੁਤ ਦੇ ਪਰਾਂਦੇ ਨਾਲੋਂ ਛੋਟਾ।"

ਜੇ ਕਿਸੇ ਜੱਟ ਨੇ ਇਹ ਕਹਿਣਾ ਹੋਵੇ ਕਿਸੇ ਖ਼ਾਸ ਕੰਮ ਕਰਨ ਦਾ ਕੋਈ ਨਿਸ਼ਚਿਤ ਲਾਭ ਨਹੀਂ ਹੋਣ ਵਾਲਾ ਤਾਂ ਉਹ ਕਹੂਗਾ ਕਿ, "ਜੇ ਕੁੱਤਾ ਕਪਾਹ ਦੇ ਖੇਤ ਦੇ ਵਿਚੋਂ ਲੰਘ ਜਾਊ ਤਾਂ ਕੀ ਖੇਸ ਬਣਾ ਲਊਗਾ" ਅਤੇ ਜੇ ਜੱਟ ਨੇ ਕਹਿਣਾ ਹੋਵੇ ਕਿ ਭਾਈ ਤੂੰ ਕਿਉਂ ਆਕੜਿਆ ਫਿਰਦਾ ਹੈਂ ਤੂੰ ਕੋਈ ਅਸਮਾਨ ਤਾਂ ਨਹੀਂ ਥੰਮਿਆ ਤਾਂ ਉਹ ਬੜੇ ਵਿਅੰਗ ਨਾਲ ਕਹੇਗਾ ਕਿ, "ਕੋਈ ਕੁੱਤਾ ਗੱਡੇ ਦੀ ਛਾਂ ਤੁਰਿਆ ਜਾਂਦਾ ਸੀ ਪਰ ਸਮਝਦਾ ਸੀ ਕਿ ਗੱਡਾ ਮੇਰੇ ਜ਼ੋਰ ਨਾਲ ਹੀ ਚਲ ਰਿਹਾ ਹੈ।"

ਜੱਟਾਂ ਦੀ ਭਾਈਵਾਲੀ ਦੀਆਂ ਵੀ ਅਗਾਂਹ ਦਰਗਾਹ ਤੱਕ ਗੱਲਾਂ ਮਸ਼ਹੂਰ ਹਨ। ਜੱਟ ਦਾ ਮਜ਼ਾਕੀਆ ਸੁਭਾਅ ਤੇ ਉਸ ਪਿਛੇ ਉਸਦੀ ਲੋਕ ਸਿਆਣਪ ਉਸਨੂੰ 'ਜੱਟ ਮਚਲਾ ਖੁਦਾ ਨੂੰ ਲੈ ਗਏ ਚੋਰ' ਵਜੋਂ ਪੇਸ਼ ਕਰਦੀ ਹੈ। ਜੱਟ ਨੇ ਭਾਈਵਾਲੀ ਵਿਚ ਗੁਰਦੁਆਰੇ ਦੇ ਭਾਈ ਤੇ ਮੰਦਰ ਦੇ ਬ੍ਰਾਹਮਣ ਨਾਲ ਖੀਰ ਧਰ ਲਈ। ਦੁੱਧ-ਚੌਲ-ਖੰਡ ਜੱਟ ਦੀ, ਕੜਛੀ ਭਾਈ ਜੀ ਦੀ ਤੇ ਲੱਕੜਾਂ ਬ੍ਰਾਹਮਣ ਦੀਆਂ। ਜਦੋਂ ਖੀਰ ਬਣ ਗਈ ਤਾਂ ਦੋਨੋਂ ਸੱਜਣ ਜੱਟ ਨੂੰ ਕਹਿਣ ਲੱਗੇ ਕਿ, "ਬਾਈ ਕਾਹਲੀ ਕਾਹਦੀ ਹੈ। ਖੀਰ ਠੰਡੀ ਹੀ ਸੁਆਦ ਲੱਗਦੀ ਹੈ, ਠਾਰ ਕੇ ਖਾਵਾਂਗੇ।" ਦੋਨੋਂ ਸੱਜਣਾਂ ਨੇ ਸਕੀਮ ਕੀਤੀ ਕਿ ਜੱਟ ਨੂੰ ਇਹ ਮਨਾ ਲੈਂਦੇ ਹਾਂ ਕਿ ਰਾਤ ਨੂੰ ਜੀਹਨੂੰ ਵਧੀਆ ਸੁਫਨਾ ਆਊ, ਉਸਨੂੰ ਪਹਿਲਾਂ ਖੀਰ ਖਾਣ ਨੂੰ ਮਿਲੂ ਉਨ੍ਹਾਂ ਨੇ ਸੋਚਿਆ ਕਿ ਜੱਟ ਨੂੰ ਕਿਹੜਾ ਚੰਗਾ ਸੁਫਨਾ ਆਉਣਾ ਹੈ ਤੇ ਆਪਾਂ ਹੀ ਖੀਰ ਰਗੜ ਲਵਾਂਗੇ। ਜੱਟ ਕਹਿੰਦਾ, "ਬਈ ਇਹ ਗੱਲ ਵੀ ਠੀਕ ਹੈ। ਅਜੇ ਤਾਂ ਰਾਖਸ਼ਾਂ ਦਾ ਪਹਿਰਾ ਹੈ-ਸਵੇਰੇ ਦੇਵਤਿਆਂ ਦੇ ਪਹਿਰੇ ਵੇਲੇ ਖੀਰ ਖਾਵਾਂਗੇ। ਸੋ ਸਾਰੇ ਜਣੇ ਸੌਂ ਗਏ। ਜੱਟ ਨੂੰ ਨੀਂਦ ਕਿੱਥੇ ? ਉਹ ਉਠਿਆ ਖੀਰ ਖਾ ਕੇ ਪਤੀਲਾ ਮਾਂਜ ਦਿੱਤਾ ਨਿਹੰਗਾਂ

ਦੇ ਡੋਲੂ ਵਾਂਗ। ਫੇਰ ਉਸਨੂੰ ਖ਼ਿਆਲ ਆਇਆ ਕਿ ਸਾਥੀ ਕਿਤੇ ਪਤੀਲੇ ਦੇ ਆਸੇ-ਪਾਸੇ ਲੱਗੀ ਖੀਰ ਹੀ ਨਾ ਖਾ ਜਾਣ। ਇਸ ਲਈ ਉਸਨੇ ਬੁੱਕ ਭਰ ਕੇ ਸੁਆਹ ਵਿੱਚ ਪਾ ਦਿੱਤੀ। ਸਵੇਰੇ ਪੰਡਤ ਜੀ ਨੇ ਪੂਰੀਆਂ ਦੀ ਯਾਤਰਾ ਦਾ ਸੁਫ਼ਨਾ ਸੁਣਾਇਆ। ਭਾਈ ਜੀ ਨੇ ਵੀ ਸਵਰਗ ਲੋਕ ਦਾ ਸੁਫ਼ਨਾ ਸੁਣਾ ਦਿੱਤਾ। ਜੱਟ ਕਹਿੰਦਾ, "ਭਾਈ ਮੈਨੂੰ ਤਾਂ ਜਮਦੂਤ ਹੀ ਘੇਰੀ ਫਿਰਦੇ ਰਹੇ।" ਪੰਡਤ ਤੇ ਭਾਈ ਕਹਿਣ ਲੱਗੇ, "ਫੇਰ ਤਾਂ ਖੀਰ ਤੇ ਤੇਰਾ ਕੋਈ ਹੱਕ ਨਹੀਂ ਰਿਹਾ।" ਜੱਟ ਕਹਿੰਦਾ, "ਖੀਰ ਕੌਣ ਮੰਗਦਾ ਹੈ ? ਪਰ ਮੇਰੇ ਨਾਲ ਜੋ ਬੀਤੀ ਉਹ ਤਾਂ ਸੁਣ ਲਵੋ।" ਦੋਨੋਂ ਖ਼ੁਸ਼ੀ-ਖ਼ੁਸ਼ੀ ਸੁਣਨ ਲੱਗੇ ਕਿ ਮਾਲ-ਮੱਤਾ ਜੱਟ ਦਾ ਲੱਗਾ ਹੈ ਤੇ ਖੀਰ ਆਪਾਂ ਖਾਵਾਂਗੇ। ਜੱਟ ਨੇ ਕਥਾ ਸ਼ੁਰੂ ਕੀਤੀ ਕਿ ਜਮਦੂਤਾਂ ਨੇ ਉਸਦੀਆਂ ਬਾਹਾਂ ਮਰੋੜ ਲਈਆਂ ਤੇ ਖੀਰ ਦੇ ਪਤੀਲੇ ਵਿੱਚ ਉਸਦਾ ਸਿਰ ਦੇ ਦਿੱਤਾ ਤੇ ਮਜਬੂਰ ਕੀਤਾ ਕਿ ਉਹ ਖੀਰ ਖਾਵੇ। ਜੱਟ ਕਹਿੰਦਾ ਮੈਂ ਬਥੇਰਾ ਤੁਹਾਡੇ ਹਿੱਸੇ ਦੀ ਗੱਲ ਕਰਾਂ ਪਰ ਜਮਦੂਤ ਕਹਿੰਦੇ; ਜੇ ਇਨ੍ਹਾਂ ਦਾ ਹਿੱਸਾ ਵੀ ਹੈ ਤਾਂ ਇਨ੍ਹਾਂ ਦੀਆਂ ਮੁਸ਼ਕਾਂ ਵੀ ਕੱਸ ਦਿੰਦੇ ਹਾਂ। ਮੈਂ ਸੋਚਿਆ ਬਈ ਤੁਸੀਂ ਇੱਜ਼ਤ ਵਾਲੇ ਹੋ। ਤੁਹਾਨੂੰ ਕਾਹਨੂੰ ਔਖਾ ਕਰਨਾ ਹੈ। ਸੋ ਮੈਂ ਹੀ ਔਖਾ ਸੌਖਾ ਖੀਰ ਖਾ ਗਿਆ। ਫੇਰ ਜਮਦੂਤ ਕਹਿੰਦੇ ਕਿਤੇ ਇਹ ਪਹਿਲਾਂ ਉਠਕੇ ਨਾ ਖੀਰ ਖਾ ਜਾਣ ਤੇ ਖੀਰ ਤਾਂ ਹੁਣ ਜੂਠੀ ਹੋ ਗਈ ਹੈ। ਇਸ ਲਈ ਉਨ੍ਹਾਂ ਨੇ ਫੇਰ ਮੈਨੂੰ ਸੁਆਹ ਦਾ ਬੁੱਕ ਭਰਕੇ ਪਤੀਲੇ ਵਿੱਚ ਪਾਉਣ ਨੂੰ ਕਿਹਾ। ਮੈਂ ਛਿੱਤਰ ਪਰੇਡ ਤੋਂ ਡਰਦੇ ਮਾਰੇ ਉਹ ਕਾਰਾ ਵੀ ਕਰ ਦਿੱਤਾ, ਇਹ ਮੇਰਾ ਸੁਫ਼ਨਾ ਹੈ ਭਾਈ।" ਪੰਡਤ ਤੇ ਭਾਈ ਖ਼ੁਸ਼-ਖ਼ੁਸ਼ ਖੀਰ ਦੇ ਪਤੀਲੇ ਵਲ ਜਾਂਦੇ ਹੋਏ ਕਹਿਣ ਲੱਗੇ, "ਫੇਰ ਤੇਰਾ ਤਾਂ ਸੁਫ਼ਨਾ ਮਾੜਾ ਹੀ ਹੋਇਆ ਨਾ ? ਸੋ ਹੁਕਮ ਹੋਵੇ ਤਾਂ ਅਸੀਂ ਦੇਗਾਂ ਚੱਟੀਏ।" ਜੱਟ ਕਹਿੰਦਾ, "ਹਾਂ ਭਾਈ ਵਿਹਾਰੀ ਗੱਲ ਹੈ, ਖੀਰ ਤੇ ਤਾਂ ਤੁਹਾਡਾ ਹੀ ਹੱਕ ਬਣਦਾ ਹੈ।" ਜਦੋਂ ਦੋਹਾਂ ਨੇ ਪਤੀਲੇ ਦਾ ਢੱਕਣ ਚੁੱਕਿਆ ਤਾਂ ਪਤੀਲੇ ਵਿੱਚ ਖੀਰ ਦੀ ਥਾਂ ਸੁਆਹ ਪਈ ਦੇਖੀ। ਜੱਟ ਨੂੰ ਪੁੱਛਣ ਲੱਗੇ, "ਉਏ ! ਆਹ ਕੀ ਕੀਤਾ ਹੈ ?" ਤਾਂ ਜੱਟ ਭੋਲੇ-ਭਾ ਕਹਿਣ ਲੱਗਾ, "ਮੈਂ ਤਾਂ ਕੁਝ ਨਹੀਂ ਕੀਤਾ। ਭਾਈ; ਉਈਂ ਸੁਫ਼ਨਾ ਸੱਚ ਹੋ ਗਿਆ ਹੋਣਾ ਹੈ ?"

ਇਸਤਰ੍ਹਾਂ ਹੀ ਇਕ ਜੱਟ ਖਜੂਰ 'ਤੇ ਚੜ੍ਹ ਗਿਆ। ਉਤੇ ਜਾ ਕੇ ਉਸਦਾ ਦਿਲ ਦਹਿਲ ਗਿਆ। ਸੁੱਖਣਾ 125 ਰੁਪਏ ਦੀ ਸੁੱਖ ਲਈ। ਸੁੱਖਣਾ ਦੇ ਹੌਂਸਲੇ ਨਾਲ ਉਤਰਦਾ ਆਵੇ, ਸੁੱਖਣਾ ਘਟਾਈ ਜਾਵੇ। ਥੱਲੇ ਜਿਹੇ ਆ ਕੇ ਜਾਣ ਬੁੱਝਕੇ ਡਿੱਗ ਪਿਆ। ਆਪਣੇ ਇਸ਼ਟ ਨੂੰ ਕਹਿਣ ਲੱਗਾ, "ਚੱਲ ਤੈਥੋਂ ਵੀ ਸ਼ਰਧਾ ਨਹੀਂ ਰਹੀ ਤੇ ਮੈਂ ਵੀ ਅੱਗੇ ਤੋਂ ਪੁੱਠਾ ਪੰਗਾ ਨਹੀਂ ਲੈਂਦਾ। ਸੁੱਖਣਾ ਦੀ ਗੱਲ ਨਾ ਤੂੰ ਕਰੀਂ ਨਾ ਮੈਂ ਕਰਾਂ।" ਦਿਨ ਲੰਘਦੇ ਗਏ ਫੇਰ ਜੱਟ ਕਿਤੇ ਚਿੱਕੜ ਵਿੱਚ ਗੱਡਾ ਫਸਾ ਬੈਠਾ। ਜਦੋਂ ਫੇਰ ਸੁੱਖ ਸੁੱਖਣ ਲੱਗਾ ਤਾਂ ਇਸ਼ਟ ਦੇਵ ਸਾਹਮਣੇ ਆ ਗਿਆ ਕਿ ਪਹਿਲੀ ਸੁੱਖਣਾ ਵੀ ਰਹਿੰਦੀ ਹੈ। ਜੱਟ ਕਹਿਣ ਲੱਗਾ ਕਿ, "ਦੇਵਤਿਓ ਤੁਹਾਨੂੰ ਕਿਹੜਾ ਮਾਇਆ ਦਾ ਘਾਟਾ ਹੈ। ਪਰ ਇਹ ਦੱਸੋ ਕਿ ਕੀ ਪਹਿਲਾਂ ਕਿਸੇ ਭਗਤ ਨੇ ਤੁਹਾਨੂੰ ਇੱਡੀ ਸੁਖਣਾ ਦਾ ਵਾਅਦਾ ਕੀਤਾ ਹੈ ?" ਜੱਟ ਇਹ ਬਚਨ ਬਿਲਾਸ ਕਰ ਰਿਹਾ ਸੀ ਤਾਂ ਕੋਲ ਦੀ ਕੋਈ ਬਾਣੀਆਂ ਲੰਘਿਆ। ਬਾਣੀਆਂ ਕਹਿੰਦਾ, "ਜੱਟਾ ! ਜੇ ਤੇਰਾ ਗੱਡਾ ਖੁਭਿਆ ਖੜ੍ਹਾ ਹੈ ਤਾਂ ਤੂੰ ਆਪਣੇ ਇਸ਼ਟ ਨੂੰ ਧਿਆ; ਹੁਣ ਤੂੰ ਸਾਡੇ ਇਸ਼ਟਾਂ ਨੂੰ ਕਿਉਂ ਸੱਦੀ ਜਾਂਦਾ ਹੈਂ।" ਜੱਟ ਕਹਿਣ ਲੱਗਾ, "ਓਏ ਬਾਣੀਆਂ ਤੈਨੂੰ ਵਹੀ-ਖਾਤੇ ਤੋਂ ਬਿਨਾਂ ਵੀ ਕੁਝ ਆਉਂਦਾ ਹੈ ਕਿ ਨਹੀਂ ? ਤੂੰ ਆਪ ਹੀ ਦਸ ! ਇੰਨੇ ਕੁ ਨਿੱਕੇ ਜਿਹੇ ਕੰਮ ਲਈ ਕੀ ਮੈਂ ਆਪਣੇ ਗੁਰੂ-ਪੀਰ ਨੂੰ ਚਿੱਕੜ ਵਿੱਚ ਵਾੜ ਦਿਆਂ।"

ਜੱਟ ਵਿੱਚ ਚੰਗੇ ਮਾੜੇ ਸੁਭਾਅ ਦਾ ਹਾਸਿਲ ਉਨ੍ਹਾਂ ਦੀ ਨਿਰਛਲਤਾ ਤੇ ਮਾਸੂਮੀਅਤ ਹੁੰਦੀ ਹੈ। ਕਿਸੇ ਬੁੱਢੀ ਦੇ ਗੱਲ ਵਿੱਚ ਬੁਰਕੀ ਫਸ ਗਈ। ਉਸਦੇ ਦੋ-ਤਿੰਨ ਪੁੱਤ ਸ਼ਹਿਰ ਹਸਪਤਾਲ ਵੱਲ ਭੱਜੇ। ਰਾਹ ਵਿੱਚ ਉਨ੍ਹਾਂ ਨੇ ਕਿਸੇ ਦੀ ਬੋਤੀ ਦੇ ਗਲ ਵਿੱਚ ਮਤੀਰਾ ਫਸਿਆ ਵੇਖਿਆ ਤੇ ਬੋਤੀ ਵਾਲਿਆਂ ਨੇ ਬੋਤੀ ਦੇ ਮੂੰਹ ਨੂੰ ਉਤਾਂਹ ਕਰਕੇ ਬੋਤੀ ਦੇ ਗਲ ਤੇ ਡਾਂਗ ਮਾਰੀ ਮਤੀਰਾ ਟੁੱਟ ਗਿਆ ਤੇ ਉਹ ਟੋਟਕਾ ਹੀ ਉਨ੍ਹਾਂ ਨੇ ਘਰ ਆਕੇ ਆਪਣੀ ਬੁੜ੍ਹੀ ਤੇ ਵਰਤ ਦਿੱਤਾ ਤੇ ਬੁੜ੍ਹੀ ਪਾਰ ਬੋਲ ਗਈ।

ਇਸ ਤਰ੍ਹਾਂ ਹੀ ਅਮਲੀਆਂ ਦੀਆਂ ਕਹਾਣੀਆਂ ਜਗਤ ਪ੍ਰਸਿੱਧ ਹਨ। ਇਕ ਵਾਰ ਦੋ ਅਮਲੀ ਸਾਈਕਲ 'ਤੇ ਜਾ ਰਹੇ ਸਨ। ਕੈਰੀਅਰ ਤੇ ਬੈਠਾ ਅਮਲੀ ਸਾਈਕਲ ਤੋਂ ਡਿੱਗ ਪਿਆ। ਜਿਹੜਾ ਅਮਲੀ ਸਾਈਕਲ ਚੱਲਾ ਰਿਹਾ ਸੀ, ਉਸਨੇ ਵੇਖਿਆ ਕਿ ਪਿੱਛੋਂ ਹੰਗੂਰਾ ਨਹੀਂ ਆ ਰਿਹਾ। ਉਹ ਸਾਈਕਲ ਮੋੜਕੇ ਪਿਛਾਂਹ ਲੈ ਗਿਆ। ਉਸਨੇ ਕਿਹਾ, "ਬਾਈ ਨੱਥਾ ਸਿਹਾਂ ਤੂੰ ਕਿਵੇਂ ਡਿੱਗ ਪਿਆ ?" ਨੱਥਾ ਸਿੰਘ ਬੋਲਿਆ, "ਬਾਈ ਕਰਤਾਰ ਸਿੰਹਾਂ; ਮੈਂ ਬੜੀ ਮੌਜ ਵਿੱਚ ਬੈਠਾ ਹਾਂ, ਤੂੰ ਸੈਕਲ ਦੱਬੀ ਚੱਲ।"

ਇਸ ਤਰ੍ਹਾਂ ਹੀ ਕੋਈ ਜੱਟ-ਅਮਲੀ ਫ਼ਿਰੋਜ਼ਪੁਰ ਤੋਂ ਦਿੱਲੀ ਵਾਲੀ ਗੱਡੀ 'ਤੇ ਬੈਠਾ। ਬਠਿੰਡੇ ਜੰਕਸ਼ਨ ਤੇ ਦਿੱਲੀ ਤੋਂ ਫ਼ਿਰੋਜ਼ਪੁਰ ਜਾਣ ਵਾਲੀ ਗੱਡੀ ਨਾਲ ਜਦੋਂ ਕਰਾਸ ਹੋਇਆ ਤਾਂ ਜੱਟ ਨਸ਼ੇ-ਪੱਤੇ ਦੀ ਲੋਰ ਵਿੱਚ ਵਾਪਸ ਫ਼ਿਰੋਜ਼ਪੁਰ ਜਾ ਰਹੀ ਗੱਡੀ ਤੇ ਚੜ੍ਹ ਗਿਆ। ਤੇ ਉਤਲੀ ਸੀਟ ਤੇ ਲੰਬਾ ਪੈ ਗਿਆ। ਜਦੋਂ ਗੱਡੀ ਤੁਰਨ ਲੱਗੀ ਤਾਂ ਸੀਟ 'ਤੇ ਬੈਠੀਆਂ ਸਵਾਰੀਆਂ ਨੂੰ ਪੁੱਛਣ ਲੱਗਾ ਕਿ, "ਬਾਈ ਤੁਸੀਂ ਕਿਥੇ ਜਾਣਾ ਹੈ ?" ਉਨ੍ਹਾਂ ਨੇ ਕਿਹਾ, "ਫ਼ਿਰੋਜ਼ਪੁਰ।" ਤਾਂ ਜੱਟ ਅਮਲੀ ਕਹਿਣ ਲੱਗਾ, "ਵਾਰੇ-ਵਾਰੇ ਜਾਈਏ ਸਾਲੇ ਅੰਗਰੇਜ਼ਾਂ ਦੇ ਦਿਮਾਗ ਤੋਂ, ਜਿਨ੍ਹਾਂ ਨੇ ਗੱਡੀ ਬਣਾਈ। ਕਿਡੀ ਅਲੋਕਾਰੀ ਹੈ ? ਥੱਲੇ ਦੀਆਂ ਸਵਾਰੀਆਂ ਫ਼ਿਰੋਜ਼ਪੁਰ ਜਾ ਰਹੀਆਂ ਹਨ ਤੇ ਉਤਲੀਆਂ ਦਿੱਲੀ ਜਾ ਰਹੀਆਂ ਹਨ।"

ਇਕ ਅਮਲੀ ਨੂੰ ਭੇਡਾਂ ਦੇ ਵਾੜੇ ਦੀ ਰਾਖੀ ਬਿਠਾ ਦਿੱਤਾ ਤੇ ਉਸ ਦਾ ਨਸ਼ਾ ਪੱਤਾ ਫੁੱਲ ਕਰ ਦਿੱਤਾ। ਉਸਨੂੰ ਦੱਸਿਆ ਕਿ ਰਾਤ ਨੂੰ ਬਘਿਆੜ ਆਉਂਦਾ ਹੈ ਤੇ ਭਾਰੀ ਨੁਕਸਾਨ ਕਰ ਜਾਂਦਾ ਹੈ। ਬਘਿਆੜ ਆਇਆ ਵੀ; ਪਰ ਅਮਲੀ ਦੀ ਪੀਨਕ ਲੱਗੀ ਹੋਈ ਸੀ ਉਸਦੇ ਕੋਲ ਦੀ ਲੰਘ ਗਿਆ। ਬਘਿਆੜ ਜਦੋਂ ਬਾਹਰ ਜਾ ਰਿਹਾ ਸੀ ਤਾਂ ਅਮਲੀ ਦੀ ਤੋੜ ਟੁੱਟੀ ਉਸ ਨੇ ਬਘਿਆੜ ਨੂੰ ਜੱਫਾ ਮਾਰ ਲਿਆ। ਬਘਿਆੜ ਨੇ ਉਸਦੀ ਬਾਂਹ ਫੜ ਲਈ ਤੇ ਅਮਲੀ ਨਸ਼ੇ ਵਿੱਚ ਕਹੀ ਜਾਵੇ, "ਸਾਲੀਏ ਭੇਡੇ ! ਨਾਲੇ ਮੈਂ ਤੈਨੂੰ ਬਘਿਆੜ ਤੋਂ ਬਚਾਉਂਦਾ ਹਾਂ, ਨਾਲੇ ਤੂੰ ਦੰਦੀਆਂ ਵਢਦੀ ਹੈਂ !"

ਅਮਲੀਆਂ ਦੀ ਇਕ ਗੱਲ ਹੋਰ ਵੀ ਮਸ਼ਹੂਰ ਹੈ ਇਕ ਅਮਲੀ ਰਾਤ ਨੂੰ ਗਲੀ ਵਿਚੋਂ ਲੰਘ ਰਿਹਾ ਸੀ, ਕੋਈ ਬੰਦਾ ਘਰਵਾਲੀ ਨਾਲ ਲੜ ਪਿਆ। ਘਰਵਾਲੀ ਨੂੰ ਗੁੱਸੇ ਵਿੱਚ ਕਹਿਣ ਲੱਗਾ, "ਤੈਨੂੰ ਮੈਂ ਨੰਦੂ ਅਮਲੀ ਨੂੰ ਫੜਾ ਦਿਆਂਗਾ।" ਅਮਲੀ ਉਥੇ ਹੀ ਬੈਠ ਗਿਆ ਕਿ ਹੁਣੇ ਹੀ ਬਖਸ਼ਿਸ਼ ਹੋਣ ਵਾਲੀ ਹੈ। ਉਸਦੀ ਝੋਕ ਲੱਗ ਗਈ। ਸਵੇਰੇ ਘਰ ਦੀ ਸੁਆਣੀ ਨੇ ਚੁੱਲਾ ਚੌਕਾ ਸੰਭਰਿਆ-ਸੰਭਾਲਿਆ ਤੇ ਸਵਾਹ ਕੰਧੋਂ ਬਾਹਰ ਸੁੱਟ ਦਿੱਤੀ। ਬਾਹਰ ਕੰਧ ਦੇ ਸਹਾਰੇ ਨੰਦੂ ਅਮਲੀ ਬੈਠਾ ਸੀ। ਜਦੋਂ ਸਵਾਹ ਉਸਦੇ ਸਿਰ 'ਤੇ ਪਈ ਤਾਂ ਉਹ ਅੱਭੜਵਾਹੇ ਉਠਿਆ ਤੇ ਕਹਿਣ ਲੱਗਾ, "ਵਾਹ ! ਓਏ ਰੱਬਾ, ਰਾਤੀਂ ਤਾਂ ਪ੍ਰਤਾਪੀ ਦੇਣ ਲੱਗਿਆ ਸੀ, ਜੇ ਹੁਣ ਤੂੰ ਮੁਕਰਨਾ ਹੈ ਤਾਂ ਮੁੱਕਰ ਜਾਹ। ਪਰ ਮੇਰੇ ਸਿਰ ਸਵਾਹ ਤਾਂ ਨਾ ਪਾ।"

ਜੁਲਾਹੇ ਵੀ ਹਾਸੇ-ਠੱਠੇ ਲਈ ਮਸ਼ਹੂਰ ਹੁੰਦੇ ਹਨ। ਕਿਹਾ ਜਾਂਦਾ ਹੈ ਕਿ ਅੰਨ੍ਹਾ ਜੁਲਾਹਾ ਤੇ ਮਾਂ ਨਾਲ ਮਸ਼ਕਰੀਆਂ। ਇਕ ਵਾਰੀ ਇਕ ਜੁਲਾਹੇ ਨੇ ਦਰਿਆ ਪਾਰ ਕਰਨਾ ਸੀ ਉਸਨੇ ਆਪਣੇ ਟੱਬਰ ਦੀ ਔਸਤ ਉਚਾਈ ਮਿਣ ਲਈ ਤੇ ਦਰਿਆ ਦੀ ਔਸਤ ਡੂੰਘਾਈ ਮਿਣ ਲਈ। ਔਸਤ ਉਚਾਈ, ਔਸਤ ਡੂੰਘਾਈ ਨਾਲੋਂ ਜ਼ਿਆਦਾ ਨਿਕਲੀ ਤਾਂ ਉਸਨੇ ਆਪਣਾ ਟੱਬਰ ਦਰਿਆ ਪਾਰ ਕਰਨ ਲਈ ਤੋਰ ਦਿੱਤਾ। ਆਖ਼ਿਰ ਦੋ ਜੀਅ ਡੁੱਬ ਗਏ। ਜੁਲਾਹੇ ਨੇ ਹਿਸਾਬ-ਕਿਤਾਬ ਦੁਬਾਰਾ ਲਗਾਇਆ ਜੋ ਠੀਕ ਨਿਕਲਿਆ ਤਾਂ ਜੁਲਾਹਾ ਕਹਿਣ ਲੱਗਾ, "ਅਰਬਾ ਜਿਉਂ ਕਾ ਤਿਉਂ ਫਿਰ ਕੁਨਬਾ ਡੂਬੇ ਕਿਉਂ ?"

ਜੁਲਾਹਿਆਂ ਤੋਂ ਵੱਧ ਮਖੌਲੀਆ ਕੌਮ ਜੇ ਕੋਈ ਹੈ, ਤਾਂ ਉਹ ਮਰਾਸੀ ਹੁੰਦੇ ਹਨ। ਕਿਸੇ ਸਰਦਾਰ ਨੇ ਮਰਾਸੀ ਨੂੰ ਘੋੜੀ 'ਤੇ ਚੜ੍ਹਣ ਦੀ ਪੇਸ਼ਕਸ਼ ਕੀਤੀ। ਮਰਾਸੀ ਨਾ ਚੜ੍ਹਿਆ। ਸਰਦਾਰ ਨੇ ਇਸਦਾ ਬੁਰਾ ਮਨਾਇਆ ਤੇ ਮਰਾਸੀ ਨੂੰ ਪੁੱਛਣ ਲੱਗਾ ਕਿ, "ਦਾਦਾ ਤੂੰ ਮੇਰਾ ਹੁਕਮ ਕਿਉਂ ਨਹੀਂ ਮੰਨਿਆ ?" ਮਰਾਸੀ ਕਹਿਣ ਲੱਗਾ, "ਪੁੱਤਰਾ ਮੈਂ ਤੇਰਾ ਹੁਕਮ ਤਾਂ ਮੰਨ ਲਵਾਂ, ਪਰ ਇਕ ਦਿਨ ਘੋੜੀ ਚੜ੍ਹਨ ਨਾਲ ਮੈਂ ਘੋੜਸਵਾਰ ਤਾਂ ਬਣ ਨਹੀਂ ਜਾਣਾ। ਸਗੋਂ ਮੇਰੀ ਚਾਲ ਖਰਾਬ ਹੋ ਜਾਊਗੀ।"

ਇਕ ਮਰਾਸੀ ਕਿਸੇ ਦੇ ਘਰ ਖਾਣੇ 'ਤੇ ਗਿਆ। ਮੇਜ਼ਬਾਨ ਨੇ ਆਪਣੇ ਸਵਰਗਵਾਸੀ ਪਿਤਾ ਜੀ ਦੇ ਜੀਵਨ ਬਾਰੇ ਲੰਬਾ ਚੌੜਾ ਭਾਸ਼ਣ ਦਿੱਤਾ। ਮਰਾਸੀ ਨੂੰ ਭੁੱਖ ਲੱਗੀ ਸੀ। ਜਦੋਂ ਮੇਜ਼ਬਾਨ ਨੇ ਮਰਾਸੀ ਨੂੰ ਪੁੱਛਿਆ ਕਿ, "ਤੁਹਾਡੇ ਪਿਤਾ ਜੀ ਬਾਰੇ ਵੀ ਕੋਈ ਗੱਲ ਦਸੋ।" ਤਾਂ ਮਰਾਸੀ ਕਹਿਣ ਲੱਗਾ, "ਜੀ, ਕੋਠੇ ਤੋਂ ਡਿੱਗ ਕੇ ਮਰ ਗਏ ਸੀ, ਇਹ ਹੀ ਉਨ੍ਹਾਂ ਦੇ ਜੀਵਨ ਦਾ ਵਿਸਥਾਰ ਹੈ, ਚੱਲੋ ਆਪਾਂ ਹੁਣ ਰੋਟੀ ਖਾਈਏ।"

ਇਸ ਤਰ੍ਹਾਂ ਹੀ ਇਕ ਘਰ ਵਿੱਚ, ਮਰਾਸੀ ਚੋਰੀ ਕਰਨ ਗਏ ਘਿਰ ਗਏ। ਜਿਹੜਾ ਮਰਾਸੀ ਮੰਜੇ ਥੱਲੇ ਸੀ, ਜਦੋਂ ਉਸਨੂੰ ਫੜਿਆ ਗਿਆ ਤਾਂ ਉਹ ਕਹਿਣ ਲੱਗਾ, "ਮੈਨੂੰ ਇਸ ਚੋਰੀ ਦੀ ਸਕੀਮ ਬਾਰੇ ਨਹੀਂ ਪਤਾ ਇਹ ਤਾਂ ਜਿਹੜਾ ਭੜੋਲੀ ਵਿੱਚ ਬੈਠਾ ਹੈ, ਉਹ ਜਾਣਦਾ ਹੈ।" ਜੋ ਭੜੋਲੀ ਵਿੱਚ ਬੈਠਾ ਸੀ, ਉਹ ਕਹਿੰਦਾ, "ਇਹ ਸਕੀਮ ਤਾਂ ਉਤਲੇ ਨੇ ਬਣਾਈ ਸੀ, ਹੁਣ ਉਹ ਪੜਛਤੀ ਤੇ ਲੁਕਿਆ ਬੈਠਾ ਹੈ।" ਜਦੋਂ ਉਸਨੂੰ ਪੁੱਛਿਆ ਗਿਆ ਤਾਂ ਉਹ ਕਹਿਣ ਲੱਗਾ, "ਬਈ ਅਸਲੀ ਸਕੀਮ ਤਾਂ ਉਤੇ ਵਾਹਿਗੁਰੂ ਹੀ ਜਾਣਦਾ ਹੈ ਅਸੀਂ ਤਾਂ ਮਾੜੇ ਚੋਰ ਹੀ ਹਾਂ।"

ਇਕ ਹੋਰ ਪ੍ਰਚਲਤ ਕਹਾਣੀ ਹੈ ਕਿ ਇਕ ਵਾਰੀ ਮਰਾਸੀ ਕਿਸੇ ਦੇ ਘਰ ਚੋਰੀ ਕਰਨ ਜਾ ਵੜੇ। ਉਥੇ ਖੀਰ ਬਣੀ ਪਈ ਸੀ ਤੇ ਮਰਾਸੀ ਖੀਰ ਛੱਕਣ ਬੈਠ ਗਏ। ਐਨੇ ਨੂੰ ਸੁੱਤੀ ਪਈ ਬੁੜ੍ਹੀ ਨੇ ਪਾਸਾ ਪਰਤਿਆ ਤਾਂ ਉਸਦਾ ਇਕ ਹੱਥ ਥੱਲੇ ਲਮਕ ਗਿਆ। ਮਰਾਸੀ ਨੇ ਤੱਤੀ-ਤੱਤੀ ਖੀਰ ਉਸਦੇ ਹੱਥ 'ਤੇ ਪਾ ਦਿੱਤੀ। ਰੌਲਾ ਪੈ ਗਿਆ। ਮਰਾਸੀ ਫੜੇ ਗਏ। ਲੋਕਾਂ ਨੇ ਪੁੱਛਿਆ ਕਿ, "ਤੁਸੀਂ ਬੁੜ੍ਹੀ ਦੇ ਹੱਥ 'ਤੇ ਤੱਤੀ ਖੀਰ ਕਿਉਂ ਪਾਈ ?" ਤਾਂ ਇਕ ਮਰਾਸੀ ਕਹਿਣ ਲੱਗਾ ਕਿ, "ਵਿਚਾਰੀ ਬੁੜ੍ਹੀ ਖੀਰ ਮੰਗਦੀ ਸੀ ਤੇ ਮੈਂ ਘਰ ਦੀ ਮਾਲਕ ਨੂੰ ਖੀਰ ਕਿਵੇਂ ਨਾ ਦਿੰਦਾ ?"

ਇਸ ਤਰ੍ਹਾਂ ਹੀ ਇਕ ਮਰਾਸੀ ਦੀ ਰਜ਼ਾਈ ਨੂੰ ਅੱਗ ਲੱਗ ਗਈ ਤੇ ਅੱਗ ਧੁਖਦੀ-ਧੁਖਦੀ ਪੈਰਾਂ ਤੋਂ ਗੋਡਿਆਂ ਤੇ ਅਗੇ ਸਿਰ ਵੱਲ ਨੂੰ ਆਈ ਜਾਵੇ। ਮਰਾਸੀ ਨੇ ਰੌਲਾ ਪਾਇਆ ਕਿ ਗੁਆਂਢੀਆਂ ਦੇ ਅੱਗ ਲਗ ਗਈ ਹੈ, ਕੋਈ ਬੁਝਾਉਂਦਾ ਕਿਉਂ ਨਹੀਂ। ਅੱਗ ਦਾ ਸੇਕ ਐਨ ਦਾਹੜੀ ਪਾਸ ਆ ਗਿਆ ਤਾਂ ਮਰਾਸੀ ਨੂੰ ਸੁਰਤ ਆਈ ਕਿ ਇਹ ਤਾਂ

ਆਪਣੀ ਦਾੜ੍ਹੀ ਨੂੰ ਲੱਗਣ ਲੱਗੀ ਹੈ ਤਾਂ ਉਹ ਅੱਗ ਬੁਝਾਉਣ ਦਾ ਔਹੜ-ਪੌਹੜ ਕਰਨ ਲੱਗਾ।

ਮਰਾਸੀਆਂ ਬਾਰੇ ਇਕ ਹੋਰ ਮਸ਼ਹੂਰ ਕਹਾਣੀ ਹੈ ਕਿ ਚੋਰ ਕਿਸੇ ਗਰੀਬ ਮਰਾਸੀ ਦੇ ਘਰ ਚੋਰੀ ਕਰਨ ਗਏ ਤਾਂ ਕਿਤੇ ਮਰਾਸੀ ਚੋਰਾਂ ਨੂੰ ਨਸੀਹਤ ਵਜੋਂ ਕਹਿਣ ਲੱਗਾ ਕਿ, "ਭਾਈ ਮੈਨੂੰ ਤਾਂ ਇਥੇ ਕਦੇ ਦਿਨੇ ਕੁਝ ਨਹੀਂ ਲੱਭਿਆ। ਜੇ ਤੁਹਾਨੂੰ ਰਾਤ ਨੂੰ ਕੁਝ ਲੱਭ ਜਾਵੇ ਤਾਂ ਇਮਾਨਦਾਰੀ ਨਾਲ ਮੇਰਾ ਹਿੱਸਾ ਛੱਡ ਜਾਇਓ, ਬਾਕੀ ਤੁਸੀਂ ਨਿਸਚਿੰਤ ਹੋ ਕੇ ਕਾਰਵਾਈ ਕਰੋ, ਮੈਂ ਤਾਂ ਸੌਣ ਲੱਗਾ ਹਾਂ।"

ਡੇਰੇ ਵਾਲੇ ਸੰਤਾਂ ਬਾਰੇ ਵੀ ਕਹਾਣੀਆਂ ਮਸ਼ਹੂਰ ਹੋਈਆਂ ਹਨ। ਇਕ ਸਾਧ ਦੀ ਮਾਨਤਾ ਘੱਟ ਗਈ। ਉਹ ਆਪਣੇ ਚੇਲੇ ਨੂੰ ਕਹਿਣ ਲੱਗਾ ਕਿ, "ਦਿਨ ਨਿਕਲਣੇ ਔਖੇ ਹੋ ਗਏ ਹਨ। ਹੁਣ ਕੋਈ ਚੋਰੀ ਚਕਾਰੀ ਦਾ ਕੰਮ ਹੀ ਸਿਖ ਲੈ।" ਚੇਲਾ ਕਹਿਣ ਲੱਗਾ, "ਚੰਗਾ ਬਾਬਿਉ, ਸਤ ਬਚਨ, ਤੁਸੀਂ ਹੀ ਕੋਈ ਗੁਰ ਸਿਖਾ ਦਿਉ।" ਸਾਰੀ ਰਾਤ ਕੋਈ ਦਾਅ ਨਾ ਚਲਿਆ ਤਾਂ ਉਹ ਕਿਸੇ ਗੁਰਦੁਆਰੇ ਦੇ ਭਾਈ ਜੀ ਦੇ ਘਰ ਹੀ ਵੜ ਗਏ। ਕੋਈ ਸਮਾਨ ਨਹੀਂ ਮਿਲਿਆ ਤਾਂ ਆਪਣੇ ਚੇਲੇ ਨੂੰ ਚੋਰੀ ਸਿਖਾਉਣ ਦੀ ਗਰਜ਼ ਨਾਲ ਰੋਡੇ ਸਾਧ ਨੇ ਭਾਈ ਜੀ ਦੀ ਢੋਲਕੀ ਚੁਕ ਲਈ। ਉਧਰ ਭਾਈ ਜੀ ਨੂੰ ਜਾਗ ਆ ਗਈ ਤੇ ਉਨ੍ਹਾਂ ਦੇ ਪਿੱਛੇ ਭਜਿਆ ਤਾਂ ਉਹ, ਸਾਹਮਣੇ ਕਪਾਹ ਦੀ ਨਿਆਈਂ ਵਿੱਚ ਵੜ ਗਏ। ਕਪਾਹ ਦੇ ਟੀਂਡੇ ਢੋਲਕੀ 'ਤੇ ਵਜਣ ਤਾਂ ਸਾਧ ਕਹਿਣ ਲੱਗਾ, "ਚੋਰੀ ਦਾ ਗੁਰ ਤਾਂ ਇਹੀ ਹੈ। ਪਰ ਆਪਾਂ ਨੂੰ ਕਪਾਹ ਦੇ ਇਹ ਟੀਂਡੇ ਫਸਾਉਣਗੇ।" ਅੱਗੋਂ ਚੇਲਾ ਬੋਲਿਆ, "ਬਾਬਾ ਜੀ, ਟੀਂਡਿਆਂ ਦਾ ਕੀ ਦੋਸ਼ ਹੈ। ਜਦੋਂ ਬੰਦੇ ਦਾ ਰਾਸ਼ੀਫਲ ਮਾੜਾ ਹੁੰਦਾ ਹੈ ਤਾਂ ਢੋਲਕੀ ਆਪੇ ਹੀ ਖੜਕਦੀ ਹੈ।"

ਇਸੇ ਤਰ੍ਹਾਂ ਹੀ ਇਕ ਬਾਬਾ ਆਪਣੇ ਚੇਲੇ ਨੂੰ ਕਹਿਣ ਲੱਗਾ, "ਹਵਾ ਬਹੁਤ ਤੇਜ਼ ਹੈ। ਜਦੋਂ ਇਧਰ ਨੂੰ ਜਾਂਦੇ ਹਾਂ ਤਾਂ ਵਾਲ ਅੱਖਾਂ ਵਿੱਚ ਪੈਂਦੇ ਹਨ।" ਤਾਂ ਚੇਲਾ ਉਸਨੂੰ ਕਹਿਣ ਲੱਗਾ, "ਬਾਬਾ ਜੀ, ਤੁਸੀਂ ਕਿਹੜਾ ਇਧਰ ਦਫ਼ਤਰ ਲਾਉਣਾ, ਆਪਾਂ ਦੂਜੇ ਪਾਸੇ ਨੂੰ ਤੁਰ ਪੈਂਦੇ ਹਾਂ।"

ਸਿਰੋਂ ਘੋਨ-ਮੋਨ ਰੋਡੇ ਸਾਧਾਂ ਦੇ ਵੀ ਬੇਅੰਤ ਮਖੌਲ ਹਨ। ਜਦੋਂ ਤੱਕ ਸਾਧਾਂ ਦੇ ਡੇਰਿਆਂ ਦੀ ਮਾਣ-ਮਰਿਆਦਾ ਰਹਿੰਦੀ ਹੈ, ਲੋਕਾਂ ਨੂੰ ਉਨ੍ਹਾਂ ਵਿੱਚ ਸ਼ਰਧਾ-ਆਸਥਾ ਰਹਿੰਦੀ ਹੈ। ਜਦੋਂ ਸਾਧਾਂ ਦੇ ਕਾਰੇ ਪੁੱਠੇ ਹੋ ਜਾਂਦੇ ਹਨ ਤਾਂ ਲੋਕ ਵੀ ਉਨ੍ਹਾਂ ਨੂੰ ਦੋਹੀਂ ਹੱਥੀਂ ਲੈਂਦੇ ਹਨ। ਇਕ ਪਿੰਡ ਦਾ ਮੁੰਡਾ ਫਿਲਮੀ ਐਕਟਰ ਦੇਵਾਨੰਦ ਵਰਗੀਆਂ ਜ਼ੁਲਫ਼ਾਂ ਬਨਾਉਣ ਲਈ ਨਾਈ ਦੀ ਦੁਕਾਨ 'ਤੇ ਜਾ ਬੈਠਾ। ਕਰਦੇ-ਕਰਾਉਂਦੇ ਕਦੀ ਖੱਬੇ ਹੱਥ ਦੀ ਜ਼ੁਲਫ਼ ਵਧ ਜਾਂਦੀ ਕਦੀ ਸੱਜੇ ਹੱਥ ਦੀ ਜ਼ੁਲਫ਼ ਵਧ ਜਾਇਆ ਕਰੇ। ਮੁੰਡਾ ਨਾਈ ਨਾਲ ਖਹਿਬੜ ਪਿਆ। ਨਾਈ ਉਸ ਨੂੰ ਕਹਿਣ ਲੱਗਾ, "ਤੂੰ ਆਰਾਮ ਨਾਲ ਬੈਠ ਜਾ ਹੁਣ ਮੈਂ ਵਧੀਆ ਜ਼ੁਲਫ਼ਾਂ ਬਣਾਊਂਗਾ।" ਨਾਈ ਨੇ ਕਾਕਾ ਜੀ ਦੀ ਸੋਹਣੀ ਚੰਪੀ ਮਾਲਸ਼ ਕੀਤੀ। ਕਾਕਾ ਜੀ ਦੀ ਅੱਖ ਲੱਗ ਗਈ ਤਾਂ ਨਾਈ ਨੇ ਗੁੱਸਾ ਕੱਢਣ ਲਈ ਉਸਦੇ ਸਿਰ 'ਤੇ ਉਸਤਰਾ ਹੀ ਫੇਰ ਦਿੱਤਾ। ਜਦੋਂ ਸਿਰ ਸਾਧ ਦੀ ਚਿੱਪੀ ਵਰਗਾ ਨਿਕਲ ਆਇਆ ਤਾਂ ਨਾਈ ਉਸਨੂੰ ਕਹਿਣ ਲੱਗਾ, "ਬਾਈ ਰੋਡਿਆ ਜੋ ਹੋਇਆ ਸੋ ਹੋਇਆ, ਹੁਣ ਤੂੰ ਚੱਲ। ਅੱਗੇ ਤੋਂ ਮਿਲਦਾ ਗਿਲਦਾ ਰਹੀਂ, ਦੇਵਾਨੰਦ ਵਰਗੀਆਂ ਜ਼ੁਲਫ਼ਾਂ ਅਗਲੀ ਵਾਰੀ ਬਣਾਵਾਂਗੇ।"

ਖੇਡ ਦੇ ਮੈਦਾਨ ਵਿੱਚ ਜੁਸੇ ਤੇ ਤਕੜੇ ਜੁੱਸੇ ਵਿੱਚ ਤਕੜੀ ਮਾਨਸਿਕਤਾ ਦਾ ਸਦਕਾ

ਟਿੱਚਰਾਂ ਮਸ਼ਕਰੀਆਂ ਦਾ ਹੋਰ ਵੀ ਗੂੜ੍ਹਾ ਰੰਗ ਬਝਦਾ ਹੈ। ਉਥੇ ਨਾ ਕੋਈ ਕਿਸੇ ਦੀ ਮਸ਼ਕਰੀ ਦਾ ਬੁਰਾ ਮਨਾਉਂਦਾ ਹੈ ਅਤੇ ਨਾ ਹੀ ਕਿਸੇ ਟਿੱਚਰ ਮਖੌਲ ਦਾ ਬੁਰਾ ਮਨਾਉਣ ਦੀ ਕੋਈ ਗੁੰਜਾਇਸ਼ ਹੁੰਦੀ ਹੈ। ਫ਼ਰੀਦਕੋਟ ਦਾ ਮਸ਼ਹੂਰ ਹਾਕੀ ਪਲੇਅਰ ਅਤੇ ਬਾਅਦ ਵਿੱਚ ਪ੍ਰਸਿੱਧ ਰੈਫ਼ਰੀ ਗੁਰਚਰਨ ਸਿੰਘ ਪਲੇਨ ਹੋਇਆ ਹੈ। ਉਹ ਹਰ ਫਾਊਲ ਨੂੰ ਐਕਸ਼ਨ ਕਰਕੇ ਦਰਸਾਉਂਦਾ ਸੀ। ਲੋਕ ਉਸਨੂੰ ਪਲੇਨ ਇਸ ਲਈ ਕਹਿੰਦੇ ਸਨ ਕਿ ਜਦੋਂ ਵੀ ਕੋਈ ਗੋਲ ਹੁੰਦਾ ਸੀ ਤਾਂ ਉਹ ਧਰਤੀ ਤੇ ਢਿੱਡ ਭਾਰ ਲੰਮਾ ਪੈ ਕੇ, ਗੋਲ ਦੀ ਲੰਬੀ ਸੀਟੀ ਮਾਰਦਾ ਹੋਇਆ, ਦੋਨੋਂ ਹੱਥ ਤੇ ਪੈਰ ਜ਼ਮੀਨ ਤੋਂ ਚੁੱਕਦਾ ਹੋਇਆ ਜਹਾਜ਼ ਵਾਂਗ ਬਣ ਜਾਂਦਾ ਸੀ। ਬੁੱਢੇ ਵਾਰੇ ਉਸ ਦੀ ਨਿਗਾਹ ਘੱਟ ਗਈ। ਪਰ ਹਾਕੀ ਦਾ ਸ਼ੌਕ ਨਾ ਘਟਿਆ। ਇਕ ਵਾਰੀ ਮੈਚ ਖਿਡਾਉਂਦੇ ਹੋਏ ਗੋਲਾਂ ਤੋਂ ਬਾਹਰ ਗਈ ਬਾਲ ਦਾ ਵੀ ਗੋਲ ਦੇ ਦਿੱਤਾ। ਰੌਲਾ ਪੈ ਗਿਆ। ਪਰ ਉਸਨੇ ਗੇਮ ਇਹ ਕਹਿਕੇ ਸਟਾਰਟ ਕਰਵਾ ਦਿੱਤੀ ਕਿ "ਰੈਫ਼ਰੀ ਮੈਂ ਹਾਂ, ਮੇਰਾ ਫ਼ੈਸਲਾ ਲਾਜ਼ਿਮ ਹੈ। ਚਲੋ ਰੈਫ਼ਰੀ ਦੀ ਕਦਰ ਕਰਨਾ ਸਿੱਖੋ ਤੇ ਖੇਡੋ। ਬਾਕੀ ਇਥੇ ਤਾਂ ਹੁਣ ਮੇਰੀ ਹੀ ਚਲੂਗੀ।" ਹੁਣ ਦੂਜੇ ਪਾਸੇ ਬਾਲ ਗੋਲ ਪੋਸਟ ਉਪਰੋਂ ਦੀ ਲੰਘ ਗਈ ਤਾਂ ਪਲੇਨ ਸਾਹਿਬ ਨੇ ਗੋਲ ਦੇ ਦਿੱਤਾ। ਫਿਰ ਰੌਲਾ ਪੈ ਗਿਆ। ਉਸਨੇ ਦੋਹਾਂ ਟੀਮਾਂ ਨੂੰ ਸੈਂਟਰ ਵਿੱਚ ਸੱਦਿਆ ਤੇ ਤਾੜਨਾ ਕੀਤੀ ਕਿ, "ਜੇ ਪਹਿਲਾ ਗੋਲ ਨਹੀਂ ਸੀ; ਤਾਂ ਮੈਨੂੰ ਪਤਾ ਹੈ ਦੂਜਾ ਵੀ, ਕਿਹੜਾ ਗੋਲ ਹੈ ? ਇਹ ਗੋਲ ਤਾਂ ਮੈਨੂੰ ਤੁਹਾਨੂੰ ਦੋਹਾਂ ਟੀਮਾਂ ਨੂੰ ਬਰਾਬਰ ਕਰਨ ਲਈ ਦਿੱਤਾ ਹੈ। ਸੋ ਤੁਸੀਂ ਹੁਣ ਯਬੱਲੀਆਂ ਨਾ ਮਾਰਿਉ ਅਤੇ ਧਿਆਨ ਨਾਲ ਖੇਡਿਓ।" ਇੰਨੀ ਤਾਕਤ ਹੁੰਦੀ ਹੈ ਨਿਰਛਲ ਹਾਸੇ ਦੀ ਕਿ ਮਾਸੂਮ ਹਾਸਾ-ਮਜ਼ਾਕ ਮੈਦਾਨ ਵਿੱਚ ਭਿੜ ਰਹੇ ਲੋਕਾਂ ਨੂੰ ਵੀ ਇਕ ਸਾਂਝੇ ਤੇ ਸਿਹਤਮੰਦ ਮੰਚ ਉਤੇ ਇਕੱਠਾ ਕਰ ਦਿੰਦਾ ਹੈ।

ਬੇਸ਼ਕ ਵਰਤਮਾਨ ਸਮਾਜ ਦੀ ਹਾਸੇ-ਖੇੜੇ ਪ੍ਰਤੀ ਉਦਾਸੀਨਤਾ ਸਪੱਸ਼ਟ ਦਿਸਦੀ ਹੈ। ਤਕਰੀਬਨ ਤਕਰੀਬਨ ਹਰ ਆਦਮੀ ਕਿਸੇ ਨਾ ਕਿਸੇ ਮਾਨਸਿਕ ਪ੍ਰੇਸ਼ਾਨੀ ਕਰਕੇ ਕਿਸੇ ਤਣਾਅ ਵਿੱਚ ਗ੍ਰਸਿਆ ਹੋਇਆ ਨਜ਼ਰ ਆਉਂਦਾ ਹੈ। ਪਰ ਇਸ ਸਭ ਕੁਝ ਦੇ ਬਾਵਜੂਦ ਵੀ ਭਾਰਤ ਦੀ ਸੰਸਕ੍ਰਿਤੀ ਅਤੇ ਸਭਿਆਚਾਰ ਨੇ ਮੇਲਿਆਂ ਅਤੇ ਛਿੰਜਾਂ ਦੇ ਰੂਪ ਵਿੱਚ ਸਮੂਹਿਕ ਹਾਸਿਆਂ-ਖੇੜਿਆਂ ਦੇ ਪਿੜਾਂ ਨੂੰ ਸਾਂਭ ਕੇ ਰੱਖਿਆ ਹੋਇਆ ਹੈ। ਇਸ ਤਰ੍ਹਾਂ ਦੇ ਹੀ ਇਕ ਸੰਸਾਰ ਪ੍ਰਸਿੱਧ ਮੇਲਾ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਦਾ ਅੱਖੀਂ ਡਿੱਠਾ ਜ਼ਿਕਰ ਕਰਨਾ ਬਣਦਾ ਹੈ। ਜਿਥੇ ਕਿ ਅਨੰਦਪੁਰ ਵਿਖੇ ਆਪਣੇ ਨਾਮ ਮੁਤਾਬਿਕ ਅਨੰਦਮਈ ਤੇ ਖ਼ੁਸ਼ਗਵਾਰ ਫ਼ਿਜ਼ਾ ਹਰ ਪਾਸੇ ਅਨੰਦ ਹੀ ਅਨੰਦ ਮਾਣਨ ਨੂੰ ਮਿਲਦਾ ਹੈ।

ਇਸ ਪ੍ਰਸੰਗ ਵਿੱਚ ਮਨੁੱਖ ਦੀ ਖੁਸ਼ ਰਹਿਣ ਦੀ ਜਨਮ ਜਾਤ ਤਾਂਘ ਦਾ ਵਰਨਣ ਕਰਨਾ ਯੋਗ ਹੋਵੇਗਾ। ਮੇਲਿਆਂ ਦੇ ਇਕੱਠ ਦਾ ਕੇਂਦਰ ਬਿੰਦੂ ਖੁਸ਼ੀ ਦੀ ਤਾਂਘ ਹੁੰਦਾ ਹੈ। ਇਸੇ ਖੁਸ਼ੀ ਦਾ ਪ੍ਰਗਟਾਵਾ ਅਤੇ ਆਪਣੀਆਂ ਖੁਸ਼ੀਆਂ ਦੋਨੋਂ ਹੱਥੀਂ ਵੰਡਣਾ ਹੀ ਇਨ੍ਹਾਂ ਮੇਲਿਆਂ ਦਾ ਬੁਨਿਆਦੀ ਮੰਤਵ ਹੁੰਦਾ ਹੈ।

ਪੰਜਾਬ ਵਿੱਚ ਅਜਿਹੇ ਸੈਂਕੜੇ ਮੇਲੇ ਮਨਾਏ ਜਾਂਦੇ ਹਨ ਜਿਨ੍ਹਾਂ ਸਦਕਾ ਪੰਜਾਬ ਦਾ ਸਥਾਨ ਹਿੰਦੁਸਤਾਨ ਵਿੱਚ ਉਸ ਤਰ੍ਹਾਂ ਹੀ ਸਰਵੋਤਮ ਹੈ ਜਿਸ ਤਰ੍ਹਾਂ ਕਿ ਹਿੰਦੁਸਤਾਨ ਦਾ ਸੰਸਕ੍ਰਿਤੀ ਦੇ ਪਖੋਂ, ਸੰਸਾਰ ਵਿੱਚ ਲਾਸਾਨੀ ਸਥਾਨ ਹੈ। ਬੇਸ਼ਕ ਅਜਿਹੇ ਮੇਲਿਆਂ ਤੇ ਤਿਉਹਾਰਾਂ ਦੀ ਗਿਣਤੀ ਸੈਂਕੜਿਆਂ ਵਿੱਚ ਹੁੰਦੀ ਹੈ। ਪ੍ਰੰਤੂ ਰਵਾਇਤੀ ਤੌਰ ਤੇ ਮੰਨਿਆ ਗਿਆ ਹੈ ਕਿ ਮਾਘੀ ਮੁਕਤਸਰ ਦੀ, ਵਿਸਾਖੀ ਤਲਵੰਡੀ ਸਾਬੋ ਦੀ, ਦੀਵਾਲੀ ਅੰਮ੍ਰਿਤਸਰ

ਸਾਹਿਬ ਦੀ ਅਤੇ ਹੋਲਾ-ਮਹੱਲਾ ਸ੍ਰੀ ਅਨੰਦਪੁਰ ਸਾਹਿਬ ਦਾ ਸੰਸਾਰ ਭਰ ਵਿਚ ਪ੍ਰਸਿੱਧ ਤਿਉਹਾਰ ਹਨ।

ਹੋਲੇ ਮਹੱਲੇ ਦਾ ਤਿਉਹਾਰ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਪੰਥ ਦੀ ਸਿਰਜਣਾ 1699 ਤੋਂ ਬਾਅਦ ਮਨਾਉਣਾ ਸ਼ੁਰੂ ਕੀਤਾ ਗਿਆ। ਇਸ ਤਿਉਹਾਰ ਦਾ ਸਮਾਂ ਇੰਨਾਂ ਖੁਸ਼ਗਵਾਰ ਹੁੰਦਾ ਹੈ ਜਿੰਨਾ ਕਿਸੇ ਹੋਰ ਤਿਉਹਾਰ ਦਾ ਨਹੀਂ ਹੁੰਦਾ। ਇਹ ਤਿਉਹਾਰ ਸੰਸਾਰ ਪ੍ਰਸਿੱਧ ਬਸੰਤ ਰੁੱਤ ਸਦਕਾ ਬਸੰਤ ਰੰਗ ਵਿੱਚ ਰੰਗਿਆ ਹੁੰਦਾ ਹੈ। ਇਹ ਬਸੰਤ ਰੁੱਤ ਵਿੱਚ ਕੁਦਰਤ ਦਾ ਪੌਣ-ਪਾਣੀ ਸਰਦੀ ਅਤੇ ਗਰਮੀ ਦੀ ਰੁੱਤ ਦੇ ਮਾਝੇ ਤੇ ਖੜਾ ਹੁੰਦਾ ਹੈ। ਸਾਰੇ ਭਾਰਤ ਵਿੱਚ ਹੋਲੀ ਦਾ ਤਿਉਹਾਰ ਰਵਾਇਤੀ ਖ਼ੁਸ਼ੀ ਅਤੇ ਹਰਸ਼ੋ-ਉਲਾਸ ਨਾਲ ਮਨਾਇਆ ਜਾਂਦਾ ਹੈ। ਖੇਤਾਂ ਵਿੱਚ ਕਣਕਾਂ, ਫਸਲਾਂ ਅਤੇ ਸਰ੍ਹੋਂ ਦਾ ਖੇੜਾ ਕਾਇਨਾਤ ਨੂੰ ਬਸੰਤੀ ਰੰਗ ਦਾ ਚੋਲਾ ਪਹਿਨਾਉਂਦਾ ਹੈ ਤਾਂ ਉਦੋਂ ਧਰਤੀ ਆਪਣੇ ਕਿਸਾਨ ਪੁੱਤ ਨੂੰ ਖੁਸ਼ਹਾਲੀ ਦਾ ਵਰਦਾਨ ਦਿੰਦੀ ਹੈ। ਫੁਲਵਾੜੀਆਂ ਵਿੱਚ ਮੌਸਮੀ ਫੁੱਲਾਂ ਨੇ ਇਸ ਧਰਤੀ ਨੂੰ ਬੇਅੰਤ ਅਤੇ ਬੇ-ਬਹਾ ਰੰਗਾਂ ਨਾਲ ਸ਼ਿੰਗਾਰਿਆ ਹੁੰਦਾ ਹੈ। ਅਜਿਹੀ ਫ਼ਿਜ਼ਾ ਵਿੱਚ ਕੋਈ ਧੁਰ ਤੋਂ ਸਰਾਪੀ ਰੂਹ ਤਾਂ ਭਾਵੇਂ ਉਦਾਸ ਹੋਵੇ, ਨਹੀਂ ਤਾਂ, ਅਜਿਹੇ ਖੇੜਿਆਂ ਵਿੱਚ ਉਦਾਸੀ ਦਾ ਕੀ ਕੰਮ ? ਇਨ੍ਹਾਂ ਸਭ ਖੁਸ਼ੀ-ਖੇੜਿਆਂ ਦਾ ਪ੍ਰਤੀਕ ਅਤੇ ਮੁਜੱਸਮ ਹੁੰਦਾ ਹੈ : ਅਨੰਦਪੁਰ ਸਾਹਿਬ ਦਾ ਹੋਲਾ ਮਹੱਲਾ। ਇਥੇ ਗੁਰੂ ਨਾਨਕ ਨਾਮ ਲੇਵਾ ਲੱਖਾਂ ਸ਼ਰਧਾਲੂ ਆਪਣੇ ਅਕੀਦਿਆਂ ਅਤੇ ਖ਼ੁਸ਼ੀਆਂ ਨਾਲ ਗਹਿਗੱਚ ਹੋਏ ਆਪਣੇ ਇਸ਼ਟ ਦੇਵਾਂ ਦੀ ਧਰਤੀ ਤੇ ਅਉਂਦੇ ਹਨ ਤੇ ਆਪਣੀਆਂ ਖੁਸ਼ੀਆਂ ਸਾਂਝੀਆਂ ਕਰਦੇ ਹਨ। ਪੰਜਾਬ ਦੇ ਕਵੀ ਧਨੀ ਰਾਮ ਚਾਤ੍ਰਿਕ ਨੇ ਬੇਸ਼ੱਕ ਵਿਸਾਖੀ ਮੇਲੇ ਨੂੰ ਸਨਮੁੱਖ ਰਖ ਕੇ ਕਿਹਾ ਹੈ ਕਿ "ਮਾਰਦਾ ਦਮਾਮੇ ਜੱਟ ਮੇਲੇ ਆ ਗਿਆ" ਪਰ ਇਸ ਮਹਾਨ ਸ਼ਾਇਰ ਵਲੋਂ ਬਿਆਨੀ ਗਈ ਇਹ ਸੱਚਾਈ ਹੋਲਾ ਮਹੱਲਾ ਜਾਂ ਕਿਸੇ ਵੀ ਹੋਰ ਤਿਉਹਾਰ ਵਾਸਤੇ ਵੀ ਢੁਕਵੀਂ ਹੈ। ਕਿਉਂਕਿ ਇਥੇ ਇਨ੍ਹਾਂ ਤਿਉਹਾਰਾਂ ਤੇ ਜੋ ਵੀ ਆਉਂਦਾ ਹੈ, ਉਹ ਦਮਾਮੇ ਮਾਰਦਾ ਹੀ ਆਉਂਦਾ ਹੈ। ਇਨ੍ਹਾਂ ਲੱਖਾਂ ਸ਼ਰਧਾਲੂਆਂ ਦੀ ਆਮਦ ਦੀ ਖੁਸ਼ੀ ਵਿੱਚ ਅਨੰਦਪੁਰ ਸਾਹਿਬ ਅਤੇ ਇਸ ਦੇ ਨੇੜੇ ਤੇੜੇ ਦੇ ਪਿੰਡ ਤੇ ਨਗਰ ਇੱਥੋਂ ਤਕ ਕਿ ਜ਼ਿਲ੍ਹਾ ਰੂਪਨਗਰ ਦੀਆਂ ਹੱਦਾਂ ਤਕ ਹਰ ਪਿੰਡ ਵਿੱਚ ਲੱਗੀਆਂ ਛਬੀਲਾਂ ਅਤੇ ਲੰਗਰ ਆਉਣ ਵਾਲੀਆਂ ਸੰਗਤਾਂ ਅਤੇ ਸ਼ਰਧਾਲੂਆਂ ਦੀ ਸੇਵਾ ਵਿਚ ਮਗਨ ਪੰਚਾਇਤਾਂ, ਭਾਈਚਾਰਕ ਜਥੇਬੰਦੀਆਂ ਅਤੇ ਮਨੁੱਖੀ ਭਾਈਚਾਰੇ ਦਾ ਇਕ ਅਲੌਕਿਕ ਅਤੇ ਇਲਾਹੀ ਰੰਗ ਪੇਸ਼ ਕਰਦੇ ਹਨ। ਜਿਹੜੇ ਪਿੰਡ ਸੜਕਾਂ ਤੋਂ ਦੂਰ ਪੈਂਦੇ ਹਨ। ਉਥੋਂ ਦਾ ਭਾਈਚਾਰਾ ਅਤੇ ਸੰਗਤਾਂ ਯਥਾ ਸ਼ਕਤੀ ਇਹ ਲੰਗਰ ਤੇ ਛਬੀਲਾਂ ਜ਼ਿਲ੍ਹਾ ਰੂਪਨਗਰ ਦੇ ਵਰਦਾਨ ਮਾਤਰ ਇਤਿਹਾਸਕ ਗੁਰਦੁਆਰਿਆਂ ਵਿਖੇ ਜਾ ਲਗਾਉਂਦੀਆਂ ਹਨ। ਇਨ੍ਹਾਂ ਰਸਤਿਆਂ ਦੇ ਪਾਂਧੀ ਆਪਣੇ ਗੁਰੂਆਂ ਅਤੇ ਉਨ੍ਹਾਂ ਦੇ ਲਾਸਾਨੀ ਸ਼ਹੀਦ ਸਿੰਘਾਂ ਦੀਆਂ ਕੁਰਬਾਨੀਆਂ 'ਤੇ ਤਾਂ ਅਸ਼-ਅਸ਼ ਕਰਦੇ ਹੀ ਹਨ। ਉਸ ਦੇ ਨਾਲ, ਉਹ ਗੁਰੂ ਸਵਾਰੇ ਸੇਵਾ ਕਰ ਰਹੇ ਹਜ਼ਾਰਾਂ ਨਹੀਂ, ਲੱਖਾਂ ਭੈਣ-ਭਰਾਵਾਂ ਦੀ ਸੇਵਾ ਭਾਵ ਤੋਂ ਵੀ ਬਲਿਹਾਰੇ-ਸਦਕੇ ਹੋ ਹੋ ਜਾਂਦੇ ਹਨ। ਉਨ੍ਹਾਂ ਨੂੰ ਸਮਝ ਨਹੀਂ ਆਉਂਦੀ ਕਿ ਜੇ ਉਨ੍ਹਾਂ ਨੂੰ ਇਥੇ ਜਲੇਬੀਆਂ ਦਾ ਲੰਗਰ ਲੱਗਿਆ ਮਿਲਣਾ ਸੀ ਤਾਂ ਉਨ੍ਹਾਂ ਨੇ ਪਿਛਲੇ ਲੰਗਰ ਵਿੱਚ ਖੀਰ-ਪੂੜੇ ਕਿਉਂ ਖਾਧੇ ? ਉਹ ਇਸ ਸੋਚ ਦੀ ਘੁੰਮਣ-ਘੇਰੀ ਵਿੱਚ ਹੀ ਹੁੰਦੇ ਹਨ ਕਿ 4-5 ਕਿਲੋਮੀਟਰ ਤੇ ਅਗਲੇ ਲੰਗਰ ਵਾਲੇ ਉਸ ਨੂੰ ਕੜਾਹ ਪ੍ਰਸ਼ਾਦਿ ਅਤੇ ਪੂਰੀਆਂ ਛਕਾਉਣ ਲਈ ਬਜ਼ਿੱਦ ਹੋਏ ਹੁੰਦੇ ਹਨ ਤੇ ਸੇਵਾ ਭਾਵ ਦੀ ਇਹ ਇੰਤਹਾ ਹੁੰਦੀ ਹੈ ਕਿ

ਸੰਗਤਾਂ ਉਨ੍ਹਾਂ ਦੀ ਸਵਾਰੀ ਨੂੰ ਅੱਗੇ ਚੱਲਣ ਨਹੀਂ ਦਿੰਦੀਆਂ ਤੇ ਹੱਥ ਬੰਨ ਕੇ ਇਉਂ ਅਰਜ਼ੋਈਆਂ ਕਰ ਰਹੀਆਂ ਹੁੰਦੀਆਂ ਹਨ ਕਿ ਜਿਵੇਂ ਆਪਣੇ ਰੁੱਸੇ ਯਾਰ ਨੂੰ ਮਨਾਉਣਾ ਹੋਵੇ। ਸੇਵਾਦਾਰ ਕਹਿ ਰਹੇ ਹੁੰਦੇ ਹਨ ਕਿ ਭਾਈ ਸਾਹਿਬ, ਜੇ ਭੁੱਖ ਨਹੀਂ ਤਾਂ ਬਰਤਨ ਹੀ ਜੂਠੇ ਕਰ ਜਾਓ, ਪਰ ਕੁਝ ਛੱਕ ਕੇ ਜ਼ਰੂਰ ਜਾਓ। ਅਜਿਹੇ ਪ੍ਰੇਮ ਅਤੇ ਸਨੇਹ ਦਾ ਨਜ਼ਾਰਾ ਰੱਬ ਦੇ ਦਰਸ਼ਨ ਮਾਤਰ ਕਰਾਉਂਦਾ ਹੈ। ਗੁਰਦੁਆਰਾ ਸ੍ਰੀ ਕੇਸਗੜ੍ਹ ਸਾਹਿਬ ਦੇ ਸਾਹਮਣੇ ਅਤੇ ਉਸ ਦੇ ਚੌਗਿਰਦੇ ਵਿੱਚ ਲੋਕਾਂ ਦੇ ਇਸ ਵਿਸ਼ਾਲ ਇਕੱਠ ਦਾ ਵਰਤਾਰਾ ਸਮੁੰਦਰ ਦੀਆਂ ਲਹਿਰਾਂ ਵਾਂਗ ਹੁੰਦਾ ਹੈ। ਸਰੀਰਕ ਪੱਖੋਂ ਮਾੜੇ ਕਿਸੇ ਮਾਈ ਭਾਈ ਦੇ ਜੇ ਪੈਰ ਇਕ ਵਾਰੀ ਉਖੜ ਜਾਣ ਤਾਂ ਉਸ ਨਾਲ ਭਾਣਾ ਇਹ ਵਰਤਦਾ ਹੈ ਕਿ ਜੇ ਉਸ ਨੇ ਜਾਣਾ ਉਤਰ ਦਿਸ਼ਾ ਨੂੰ ਹੁੰਦਾ ਹੈ ਤਾਂ ਉਸ ਦੇ ਪੈਰ ਦੱਖਣ ਦਿਸ਼ਾ ਵਿੱਚ ਜਾ ਕੇ ਧਰਤੀ ਤੇ ਲਗਦੇ ਹਨ। ਇਥੇ ਕੋਈ ਵੱਡਾ ਨਹੀਂ ਹੁੰਦਾ, ਕੋਈ ਛੋਟਾ ਨਹੀਂ ਹੁੰਦਾ, ਕੋਈ ਉਚ ਨੀਚ ਨਹੀਂ। ਕੋਈ ਅਮੀਰੀ ਗਰੀਬੀ ਦੀ ਭਾਵਨਾ ਨਹੀਂ, ਸਮਾਜਿਕ ਤੌਰ ਤੇ ਕੋਈ ਜ਼ਾਤ-ਪਾਤ ਦਾ ਬੰਧਨ ਨਹੀਂ, ਇਕ ਅਰਸ਼ੀ ਰੰਗ ਬੱਝਾ ਹੁੰਦਾ ਹੈ ਜਿਸ ਵਿੱਚ ਨਿਰਮਲ ਜਲ ਵਾਂਗ ਸੰਗਤ ਦਾ ਜਨ-ਸਮੂਹ ਆਪਣੇ ਗੁਰੂ ਵੱਲ ਮੂੰਹ ਕਰਕੇ ਅਕਾਲ ਪੁਰਖ ਪਰਮਾਤਮਾ ਦੇ ਸਨਮੁੱਖ ਹੋਣ ਦੀ ਤਾਂਘ ਨਾਲ ਅੱਗੇ ਵਧ ਰਿਹਾ ਹੁੰਦਾ ਹੈ।

ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਸਾਹਿਬ ਦੀਆਂ ਲਾਡਲੀਆਂ ਫੌਜਾਂ-ਨਿਹੰਗ-ਸਿੰਘ ਹੋਲੇ ਮਹੱਲੇ ਤੇ ਇਕ ਵੱਖਰਾ ਹੀ ਨਜ਼ਾਰਾ ਪੇਸ਼ ਕਰਦੇ ਹਨ। ਆਪਣੇ ਰਵਾਇਤੀ ਨੀਲੇ ਵਸਤਰਾਂ, ਉਚੇ ਦਮਾਲਿਆਂ ਵਾਲੀਆਂ ਦਸਤਾਰਾਂ ਅਤੇ ਸ਼ਸਤਰਾਂ ਨਾਲ ਸਨਦ-ਬੱਧ ਹੋ ਕੇ ਜਦੋਂ ਨਾਮ-ਖੁਮਾਰੀ ਵਿੱਚ ਰੰਗੇ ਸਿੰਘ ਆਪਣੇ ਮੂੰਹ-ਜ਼ੋਰ ਘੋੜਿਆਂ ਤੇ ਚੜ੍ਹ ਕੇ ਹੋਲਾ-ਮਹੱਲਾ ਕੱਢਦੇ ਹਨ ਤਾਂ ਇਕ ਇਲਾਹੀ ਰੰਗ ਧਰਤੀ ਵੇਖਣ ਨੂੰ ਮਿਲਦਾ ਹੈ। ਇਨ੍ਹਾਂ ਨਿਹੰਗ ਸਿੰਘਾਂ ਦੇ ਬੋਲਿਆਂ ਅਨੁਸਾਰ ਹੋਲੀ ਨੂੰ ਇਹ ਹੋਲਾ ਕਹਿੰਦੇ ਹਨ ਤੇ ਜੰਗੀ ਕਰਤਬ ਕਰਨ ਨੂੰ ਮਹੱਲਾ ਖੇਡਣਾ ਕਹਿੰਦੇ ਹਨ। ਇਥੋਂ ਹੀ ਹੋਲੇ ਮਹੱਲੇ ਦਾ ਨਾਮ ਪ੍ਰਚੱਲਤ ਹੋਇਆ। ਜਦੋਂ ਲਾਡਲੀਆਂ ਫੌਜਾਂ ਆਪਣੇ ਜੰਗੀ ਘੋੜਿਆਂ ਤੇ ਸਵਾਰ ਹੁੰਦੀਆਂ ਹਨ ਤਾਂ ਸੱਚੀ ਗੱਲ ਹੈ ਕਿ ਆਮ ਦੁਨਿਆਵੀ ਬੰਦੇ ਦਾ ਦਿਲ ਤਾਂ ਇਨ੍ਹਾਂ ਦਾ ਜੋਸ਼ ਅਤੇ ਘੋੜਿਆਂ ਦੀ ਮਸਤੀ ਦੇਖ ਕੇ ਘਾਊਂ-ਮਾਊਂ ਹੋ ਜਾਂਦਾ ਹੈ। ਨਿਹੰਗ ਸਿੰਘ ਜਦੋਂ ਮੈਦਾਨ ਵਿੱਚ ਆਪਣੇ ਸ਼ਸਤਰ ਅਤੇ ਘੋੜਿਆਂ ਨਾਲ ਬੀਰ-ਰਸੀ ਕਲੋਲ-ਕਰਤੱਬ ਕਰਦੇ ਹਨ ਤਾਂ ਰੱਬ ਦੇ ਘਰ ਦਾ ਸਰਕੱਸ ਦਾ ਪ੍ਰਤੱਖ ਨਜ਼ਾਰਾ ਪੇਸ਼ ਕਰਦੇ ਹਨ। ਸਰਕੱਸ ਵਾਲੇ ਤਾਂ ਕਰਤਬ ਕਰਨ ਤੋਂ ਪਹਿਲਾਂ ਆਪਣੀ ਜਾਨ ਬਚਾਉਣ ਦਾ ਹੀਲਾ ਕਰਦੇ ਹੋਣਗੇ ਪਰ ਇਹ ਨਿਹੰਗ ਸਿੰਘ ਮੌਤ ਨੂੰ ਪ੍ਰਨਾਉਣ ਦਾ ਹੀਲਾ ਕਰਕੇ ਆਏ ਹੁੰਦੇ ਹਨ। ਆਪਣੇ ਬਚਾਓ ਦੀ ਇਨ੍ਹਾਂ ਨੇ ਵਿਉਂਤ ਤਾਂ ਕੀ ਕਰਨੀ ਸੀ, ਇਸ ਦਾ ਤਾਂ ਇਨ੍ਹਾਂ ਨੂੰ ਫਿਕਰ ਵੀ ਨਹੀਂ ਹੁੰਦਾ। ਜੇ ਕੋਈ ਨਿਹੰਗ ਸਿੰਘ ਆਪਣੇ ਘੋੜੇ ਤੋਂ ਡਿੱਗ ਪਵੇ ਤਾਂ ਉਸ ਦਾ ਬੁਰਾ ਮਨਾਉਂਦੇ ਹਨ ਤੇ ਉਸ ਨੂੰ "ਭਰੌੜਾ ਹੋ ਗਿਆ" ਕਹਿੰਦੇ ਹਨ। ਉਸ ਨੂੰ ਬਚਾਉਣ ਦੀ ਬਜਾਏ ਜੈਕਾਰੇ ਗੁੰਜਾਉਂਦੇ ਹੋਏ ਉਸ ਦੇ ਉਤੋਂ ਦੀ ਘੋੜੇ ਲੰਘਾਉਣ ਦੀ ਕੋਸ਼ਿਸ਼ ਕਰਦੇ ਹਨ। ਨਿਹੰਗ ਸਿੰਘਾਂ ਦੀ ਛਾਉਣੀ ਵਿੱਚ ਇਨ੍ਹਾਂ ਦੇ ਗੜ੍ਹਗਜ ਬੋਲੇ ਗੂੰਜਦੇ ਹਨ। ਥੋੜੀ ਵਸਤੂ ਨੂੰ ਬਹੁਤੀ ਕਰਕੇ ਦੱਸਣਾ ਜਿਥੇ ਰੱਬ ਘਰ ਦੀਆਂ ਬਰਕਤਾਂ ਲਈ ਇਨ੍ਹਾਂ ਦੇ ਸ਼ੁਕਰਾਨੇ ਦਾ ਪ੍ਰਤੀਕ ਹੈ; ਉਥੇ ਇਨ੍ਹਾਂ ਦੇ ਸਬਰ-ਸੰਤੋਖ ਦਾ ਵੀ ਜਾਮਨ ਹੈ। ਜਿਵੇਂ ਕਿ ਥੋੜੇ ਨੂੰ ਸਵਾਇਆ ਕਹਿਣਾ, ਲੰਗੜੇ ਨੂੰ ਸੁਚਾਲਾ,, ਬੋਲੇ ਨੂੰ ਚੁਬਾਰੇ ਚੜ੍ਹਿਆ, ਗੂੰਗੇ ਨੂੰ ਗੁਪਤਾ, ਅੰਨ੍ਹੇ ਨੂੰ ਸੂਰਮਾ, ਲੰਗਰ ਦੇ

ਮੁੱਕ ਜਾਣ ਤੇ ਕਹਿਣਾ ਲੰਗਰ ਮਸਤਾਨਾ ਹੋ ਗਿਆ ਹੈ। ਭੁੱਖੇ ਰਹਿ ਜਾਣ ਨੂੰ ਸੁਕ-ਮਾਂਜ ਹੋਣਾ, ਬੱਕਰੀ ਨੂੰ ਅਕਾਸ਼ਪਰੀ, ਦੁੱਧ ਨੂੰ ਸਮੁੰਦਰ ਆਦਿ ਇਨਾਂ ਦੇ ਹਜ਼ਾਰਾਂ ਬੋਲਿਆਂ ਦੀਆਂ ਕੁਝ ਕੁ ਵੰਨਗੀਆਂ ਹਨ। ਸੁੱਖ ਨਿਧਾਨ ਰਗੜਨ ਤੋਂ ਲੈ ਕੇ ਆਪ ਅਤੇ ਆਪਣੇ ਘੋੜਿਆਂ ਨੂੰ ਦੇਗਾਂ ਛਕਾਉਣਾ, ਇਨ੍ਹਾਂ ਦੇ ਬੋਲ ਬਾਣੇ, ਇਨ੍ਹਾਂ ਦੀਆਂ ਕਲੋਲਾਂ ਅਤੇ ਇਨ੍ਹਾਂ ਦੇ ਫੌਜੀ ਕਰਤੱਬ ਹੋਲੇ-ਮਹੱਲੇ ਦੇ ਆਕਰਸ਼ਣ ਦਾ ਕੇਂਦਰ ਬਣਦੇ ਹਨ। ਸ਼ਾਲਾ ! ਨਿਹੰਗ ਸਿੰਘ ਪੰਜਾਬੀਆਂ ਦੀ ਹੱਸਣ-ਖੇਡਣ ਦੀ ਅਜ਼ੀਮ ਵਿਰਾਸਤ ਨੂੰ ਇਸ ਤਰ੍ਹਾਂ ਹੀ ਸੀਨਾ-ਬ-ਸੀਨਾ ਅੱਗੇ ਤੋਰੀ ਰੱਖਣ।

ਖੈਰ ! ਦੁਨੀਆਂ ਦੀਆਂ ਅੰਤ ਦੀਆਂ ਤਹਿਜ਼ੀਬ ਯਾਫਤਾ ਕੌਮਾਂ ਹੰਸੂ-ਹੰਸੂ ਕਰਦੇ ਚਿਹਰਿਆਂ ਕਰਕੇ ਜ਼ਿਆਦਾ ਜਾਣੀਆਂ ਜਾਂਦੀਆਂ ਹਨ। ਉਨ੍ਹਾਂ ਦੀ ਖੁਸ਼ੀ ਦਾ ਮੁੱਢਲਾ ਸਰੋਤ ਮਾਨਸਿਕ ਅਵਸਥਾ ਹੈ ਨਾ ਕਿ ਆਰਥਿਕ ਅਵਸਥਾ। ਜਪਾਨ ਵਰਗੇ ਮੁਲਕ ਨੇ ਸੰਸਾਰ ਜੰਗ ਸਮੇਂ ਧਰਤੀ ਤੋਂ ਨੇਸਤੋ-ਨਾਬੂਦ ਹੋਣ ਦੀ ਹੱਦ ਤੇ ਪੁੱਜ ਕੇ ਵੀ ਮੁਸਕਰਾਉਣ ਦੀ ਰੱਬੀ ਦਾਤ ਨੂੰ ਨਹੀਂ ਭੁਲਾਇਆ। ਜੇ ਸੜਕ ਤੇ ਜਾਂਦਾ ਕੋਈ ਵਿਅਕਤੀ ਮੁਸਕਾਨ ਖਿਲਾਰਦਾ ਨਾ ਲੰਘੇ ਜਾਂ ਮੁਸਕਰਾਹਟ ਦਾ ਜਵਾਬ ਮੁਸਕਰਾ ਕੇ ਨਾ ਦੇਵੇ ਤਾਂ ਉਹ ਇਸ ਨੂੰ ਬਦਸ਼ਗਨੀ ਮੰਨਦੇ ਹਨ। ਜਦੋਂ ਕਿ ਅਸੀਂ ਆਪਣੇ ਪੁਰਾਤਨ ਸਭਿਆਚਾਰ ਅਤੇ ਵਿਰਸੇ ਦੀਆਂ ਟਾਹਰਾਂ ਮਾਰਨੋਂ ਤਾਂ ਨਹੀਂ ਥੱਕਦੇ। ਪਰ ਅੱਜ ਅਸੀਂ ਆਪਣੇ ਰੋਂਦੂ ਅਤੇ ਮੁਰਝਾਏ ਚਿਹਰਿਆਂ ਦੀ ਬਦੌਲਤ ਨਵੀਂ ਰੌਸ਼ਨੀ ਦੇ ਨਵੇਂ ਤਹਿਜੀਬ-ਯਾਫਤਾ ਬਸ਼ਰ ਕਹਾਉਂਦੇ ਹੋਏ, ਅਖੌਤੀ ਵਿਦਵਤਾ ਦੇ ਮਖੌਟੇ ਨੂੰ ਜ਼ਿਆਦਾ ਅਹਿਮੀਅਤ ਦੇਂਦੇ ਹਾਂ। ਜਦੋਂ ਕਿ ਸਾਡੀ ਸੰਸਕ੍ਰਿਤੀ ਦੀ ਅਮੀਰ ਵਿਰਾਸਤ ਦੀ ਤਰਜਮਾਨੀ ਤਾਂ ਇਸ ਤੋਂ ਉਲਟ, "ਹੱਸਦਿਆਂ ਦੇ ਘਰ ਵਸਦੇ" ਦੀ ਲਕੋਕਤੀ ਤੋਂ ਹੁੰਦੀ ਹੈ। ਪਰ ਅਸੀਂ ਹਾਸਿਆਂ-ਖੇੜਿਆਂ ਨੂੰ ਨੇੜੇ ਨਹੀਂ ਲੱਗਣ ਦਿੰਦੇ। ਬੇਸ਼ਕ ਸਾਡਾ ਇਹ ਲੋਕ ਗੀਤ "ਹੱਸ ਲਓ ਨੀ ਕੁੜੀਓ, ਖੇਡ ਲਓ ਨੀ ਕੁੜੀਓ, ਹੱਸਣਾ ਖੇਡਣਾ ਰਹਿ ਜਾਊਗਾ, ਕੋਈ ਬੁੜ੍ਹਾ ਜਿਹਾ ਜੱਟ ਲੈ ਜਾਊਗਾ" ਸਾਨੂੰ ਅਟੱਲ ਸੱਚਾਈ ਦੀ ਯਾਦ ਦਿਵਾਉਂਦਾ ਹੈ ਕਿ ਇਹ ਜੀਵਨ ਫਾਨੀ ਹੈ ਅਤੇ ਜੀਵਨ-ਪੰਧ ਵਿੱਚ ਜੇ ਕੁਝ ਅਮਰ ਹੈ ਤਾਂ ਉਹ ਸੁਚੱਜੀ ਜੀਵਨ-ਜੁਗਤ ਨਾਲ ਜੀਵਿਆ ਜੀਵਨ ਅਤੇ ਉਸ ਦੀ ਮਿੱਠੀ ਯਾਦ ਹੈ। ਹੱਸ-ਦੰਦਾਂ ਦੀਆਂ ਪ੍ਰੀਤਾਂ ਦੇ ਪਹਿਰੇਦਾਰ ਜੀਵਨ-ਜਾਚ ਦੀਆਂ ਮੱਘਦੀਆਂ ਚੰਗਿਆੜੀਆਂ ਨੂੰ ਆਪਣੇ ਹਾਸੇ-ਖੇੜਿਆਂ ਨਾਲ ਭਖਾ ਕੇ ਆਪਣੀ ਹੋਂਦ ਦੀ ਸਦੀਵੀ ਛਾਪ ਲਾ ਜਾਂਦੇ ਹਨ। ਇਸ ਸੰਵੇਦਨਾ ਦੀ ਪ੍ਰੋੜ੍ਹਤਾ ਗੁਰਬਾਣੀ ਦੇ ਇਸ ਫੁਰਮਾਨ ਤੋਂ ਹੁੰਦੀ ਹੈ :

"ਪੂਰਾ ਸਤਿਗੁਰ ਭੇਟਿਐ, ਪੂਰੀ ਹੋਵੈ ਜੁਗਤਿ।
ਹਸੰਦਿਆ, ਖੇਲੰਦਿਆ, ਪੈਨੰਦਿਆ, ਖਾਵੰਦਿਆ ਵਿਚੇ ਹੋਵੈ ਮੁਕਤਿ॥

# ਪੰਜਾਬੀਅਤ ਦਾ ਪੀਂਘ ਪੰਘੂੜਾ

## (ਬਠਿੰਡੇ-ਫ਼ਿਰੋਜ਼ਪੁਰ ਦੀ ਧਰਤੀ ਦੇ ਪ੍ਰਚਲਿਤ ਲੋਕਗੀਤ ਤੇ ਅਖਾਣ)

ਦੁਨੀਆਂ ਦੀ ਹਰ ਕੌਮ ਆਪਣੇ ਸਭਿਆਚਾਰਕ ਵਿਰਸੇ ਤੇ ਮਾਣ ਕਰਦੀ ਹੈ। ਜਿਵੇਂ ਕਿ ਬੱਚੇ ਨੂੰ ਮਾਂ ਨਾਲ ਕੁਦਰਤੀ ਪਿਆਰ ਹੁੰਦਾ ਹੈ। ਇਸ ਤਰ੍ਹਾਂ ਹੀ ਹਰ ਕੌਮ ਨੂੰ ਆਪਣੀ ਭਾਸ਼ਾ ਅਤੇ ਸਭਿਆਚਾਰ ਨਾਲ ਬੇਥੱਹਾ ਲਗਾਵ ਤੇ ਮਾਣ ਹੁੰਦਾ ਹੈ। ਪਰ ਪੰਜਾਬੀ ਵਿਰਸੇ ਦਾ ਸਾਦ-ਮੁਰਾਦੀ ਅਤੇ ਖੁਲ੍ਹੀ-ਡੁਲ੍ਹੀ ਜਿਹੀ ਆਪਣੀ ਹੀ ਵਿਲੱਖਣ ਪਹਿਚਾਣ ਹੈ। ਇਸ ਅਮੀਰ ਸਭਿਆਚਾਰਕ ਵਿਰਸੇ ਦੇ ਜੋ ਸਿਰਫ਼ ਇਕ ਅੰਗ ਲੋਕਗੀਤ ਅਤੇ ਅਖੌਤਾਂ ਜੋ ਕਿ ਲੋਕ ਸਿਆਣਪ ਦੇ ਰੂਪ ਵਿੱਚ ਹਾਸਰਸ, ਖੁਸ਼ੀਆਂ ਤੇ ਖੇੜਿਆਂ ਦੇ ਪ੍ਰਤੀਕ ਵਜੋਂ ਸਾਡੀ ਖੁਸ਼ਹਾਲ ਵਿਰਾਸਤ ਹੈ ਜੇ ਸਿਰਫ਼ ਇਸ ਨਾਯਾਬ ਵਿਰਾਸਤ ਦੀ ਗੱਲ ਹੀ ਲੈ ਲਈਏ ਤਾਂ ਦੁਨੀਆਂ ਦੀ ਕਿਸੇ ਕੌਮ ਦੀ ਵਿਰਾਸਤੀ ਦੌਲਤ ਨਾਲੋਂ ਇਹ ਕਿਤੇ ਵਧ ਚੜ੍ਹਕੇ; ਉਘੜੂਗੀ ਬੈਂਗਣੀ ਦੇ ਲੋਕ ਅਖਾਣ ਅਨੁਸਾਰ ਸਾਹਿਤਕ ਮੰਚ ਤੇ ਉਘੜਦੀ ਹੈ। ਪੰਜਾਬੀਅਤ ਅਤੇ ਖ਼ਾਸ ਤੌਰ 'ਤੇ ਪੇਂਡੂ ਸਮਾਨ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਸਾਡੇ ਦੇਸ਼ ਦੇ ਪਿੰਡਾਂ ਵਿੱਚ ਰੱਬ ਵਸਦਾ ਹੈ ਜੇ ਇਸ ਪੇਂਡੂ ਸਮਾਜ ਦੀ ਜੀਵਨ ਸ਼ੈਲੀ ਦੀ ਅਧਾਰਸ਼ਿਲਾ ਵਜੋਂ ਜਗਤ ਪ੍ਰਸਿੱਧ ਜੱਟ-ਵਿਦਿਆ ਅਤੇ ਨੱਟ-ਵਿਦਿਆ ਦੀ ਗੱਲ ਕਰੀਏ ਤਾਂ 'ਜੱਟ ਮਚਲਾ ਤੇ ਖੁਦਾ ਨੂੰ ਲੈ ਗਏ ਚੋਰ' ਵਰਗੀ ਅਜ ਤੱਕ ਕਿਸੇ ਕੌਮ ਕੋਲ ਨਾ ਤਾਂ ਲੋਕ ਸਚਾਈ ਹੈ ਅਤੇ ਨਾ ਹੀ ਇਸ ਦਾ ਢੁਕਵਾਂ ਪ੍ਰਗਟਾਵਾ ਕਰਨ ਦੀ ਸਮਰਥਾ ਕਿਸੇ ਹੋਰ ਕੌਮ ਦੀ ਜ਼ੁਬਾਨ ਵਿੱਚ ਹੈ। ਜਿਵੇਂ "ਡੋਲੀ ਚੜ੍ਹਦਿਆਂ ਮਾਰੀਆਂ ਹੀਰ ਚੀਕਾਂ" ਦਾ ਅੱਜ ਤੱਕ ਕੋਈ ਢੁੱਕਵਾਂ ਅਨੁਵਾਦ ਨਹੀਂ ਹੋਇਆ ਹੈ। ਇਸ ਤਰ੍ਹਾਂ ਹੀ ਪੰਜਾਬ ਫੋਕ ਲੋਰ ਭਾਵ ਲੋਕ-ਸਿਆਣਪ ਦੇ ਮੁਜੱਸਮਾ ਲੋਕ ਗੀਤਾਂ ਅਤੇ ਅਖਾਉਤਾਂ ਦਾ ਅਨੁਵਾਦ ਨਹੀਂ ਹੋ ਸਕਿਆ ਅਤੇ ਨਾ ਹੀ ਹੋ ਸਕੇਗਾ ਕਿਉਂਕਿ ਦਿਲ ਦਰਿਆ ਸਮੁੰਦਰੋਂ ਡੂੰਘੇ ਕੌਣ ਦਿਲਾਂ ਦੀਆਂ ਜਾਣੇ। ਇਨ੍ਹਾਂ ਪੁਰਾਤਨ ਲੋਕ ਗੀਤਾਂ ਤੇ ਅਖਾਉਤਾਂ ਦਾ ਨਸ਼ੇ ਵਰਗਾ ਸਰੂਰ ਹੈ। ਕਹਿੰਦੇ ਨੇ ਜਿੰਨੀ ਸ਼ਰਾਬ ਪੁਰਾਣੀ ਹੋਵੇਗੀ, ਓਨਾ ਹੀ ਉਸਦਾ ਸਰੂਰ ਵਧੀਆ ਹੁੰਦਾ ਹੈ। ਇਸ ਤਰ੍ਹਾਂ ਇਸ ਲੌਕਿਕ ਸਾਹਿਤ ਦੀ ਪ੍ਰਾਚੀਨਤਾ ਪਿਛੇ ਵਿੱਚ ਨਾਭੇ ਦੀ ਪਹਿਲੇ ਤੋੜ ਦੀ ਬੰਦ ਬੋਤਲ ਵਰਗਾ ਨਸ਼ਾ ਹੈ। ਜਿਸ ਨੂੰ ਨਸੀਬਾਂ ਵਾਲੇ ਜਦੋਂ ਜਦੋਂ ਪੀਣਗੇ ਉਦੋਂ ਇਹ ਵਿਲੱਖਣ ਵਿਰਾਸਤੀ ਨਸ਼ਾ ਸਦੋਂ-ਸਦੋਂ ਕੌਮ ਨੂੰ ਸਰੂਰ ਤੇ ਖੁਮਾਰ ਦਿੰਦਾ ਰਹੇਗਾ।

ਨਿੱਤਰੂ ਵੜੇਂਵੇ ਖਾਣੀ ਜਦੋਂ ਕੁੰਢੀਆਂ ਦੇ ਸਿੰਗ ਫਸ ਗਏ—ਅਨੁਸਾਰ ਪੇਂਡੂ ਸਮਾਜ ਦੀ ਜੱਟ-ਵਿਦਿਆ ਬਨਾਮ ਨੱਟ-ਵਿਦਿਆ ਦਾ ਜਦੋਂ ਵੀ ਦੁਨੀਆਂ ਦੇ ਵਿਰਾਸਤੀ ਦੰਗਲ ਵਿੱਚ ਘੋਲ ਹੋਇਆ ਤਾਂ ਉਦੋਂ ਪੰਜਾਬੀ ਲੋਕ ਅਖਾਣਾਂ ਅਤੇ ਬੋਲੀਆਂ ਨੇ ਦਮਾਮਿਆਂ ਦੀ ਧੁੰਨਕਾਰ ਨਾਲ ਬਬਜੀਆਂ ਮਾਰਕੇ ਮਾਲ੍ਹੀ ਜਿੱਤਣੀ ਹੈ। ਜੱਟ-ਵਿਦਿਆ ਜਾਂ ਲੋਕ ਸਿਆਣਪ

ਵਿੱਚ ਧਰਤੀ ਦੇ ਪੁੱਤਾਂ ਦੀ ਧਰਤੀ ਮਾਂ ਦੀ ਗੋਦ ਦੀ ਨੇੜਤਾ ਕਰਕੇ ਧਰਾਤਲੀ ਵਿਦਵਤਾ ਤੇ ਸੋਝੀ ਤੇ ਆਧਾਰਤ ਯਥਾਰਥਵਾਦੀ ਗੂੜ੍ਹ-ਗਿਆਨ ਵੀ ਹੈ ਅਤੇ ਮਾਂ ਦੀ ਬੁੱਕਲ ਦੇ ਨਿੱਘ ਵਰਗੀ ਅਪੱਣਤ ਵੀ ਹੈ। ਦੂਜੇ ਪਾਸੇ ਇਸ ਦਾ ਰੁਪਾਂਤਰ ਨੱਟ-ਵਿਦਿਆ ਹੈ ਜੋ ਕਿ ਜੱਟ-ਵਿਦਿਆ ਵਿੱਚ ਹੀ ਸਮੋਇਆ ਹੈ ਅਤੇ ਜੱਟ-ਵਿਦਿਆ ਦਾ ਅਨਿੱਖੜਵਾਂ ਅੰਗ ਹੈ। ਜਿਥੇ ਜੇ ਨੱਟ-ਵਿਦਿਆ ਨੂੰ ਅਸੀਂ ਸਰੀਰਕ ਕਰਤਬ ਦਿਖਾਉਣ ਵਾਲੇ ਬਾਜ਼ੀਗਰ ਦੀ ਵਿਦਿਆ ਮੰਨ ਲਈਏ ਤਾਂ ਵੀ ਜਿਵੇਂ ਬਾਜ਼ੀ ਪਾਉਣ ਵਾਲੇ ਨੱਟ ਦਾ ਆਪਣੇ ਕਰਤਬਾਂ ਤੇ ਪੂਰਾ ਨਿਯੰਤਰਣ ਹੁੰਦਾ ਹੈ, ਉਸੇ ਤਰ੍ਹਾਂ ਜੱਟ-ਵਿਦਿਆ ਦਾ ਲੋਕ ਗੀਤਾਂ ਤੇ ਅਖਾਣਾਂ ਦੀ ਨੱਟ ਵਿਦਿਆ ਦੇ ਰੂਪ ਵਿੱਚ ਪੇਂਡੂ ਸਮਾਜ ਦੇ ਪੂਰਣ ਚਿਤਰਣ ਦੀ ਵਿਲੱਖਣ ਰੂਪ ਵਿੱਚ ਪੇਸ਼ਕਾਰੀ ਹੈ। ਕਲਜੁਗ ਜਿਸਨੂੰ ਕਲਾ ਦੇ ਯੁੱਗ ਦੀ ਤਸ਼ਬੀਹ ਦਿੱਤੀ ਜਾਂਦੀ ਹੈ, ਉਸਦੇ ਪ੍ਰਭਾਵਾਂ ਅਧੀਨ ਸਮਾਜਿਕ ਰੀਤੀ-ਰਿਵਾਜ਼ਾਂ ਦੇ ਕਲ-ਪੁਰਜ਼ਿਆਂ ਦੀ ਖਟਾ-ਪਟੀ ਨੂੰ ਵਿਦਮਾਨ ਕਰਦੀ ਹੋਈ, ਲੋਕ-ਗੀਤ ਅਤੇ ਅਖਾਣਾਂ ਦੀ ਸ਼ੈਲੀ ਨੂੰ ਨੱਟ ਵਿਦਿਆ ਕਹਿ ਲਈਏ ਤਾਂ ਅੱਤਕਥਨੀ ਨਹੀਂ ਹੋਵੇਗੀ। ਇਹ ਗੱਲ ਵੱਖਰੀ ਹੈ ਕਿ ਧਰਤੀ ਮਾਂ ਦੀ ਨਿਰੰਤਰ-ਗਤੀਸ਼ੀਲਤਾ ਦੇ ਦੌਰੇ-ਦੌਰਾਂ ਤਹਿਤ ਸਾਡੇ ਸਮਾਜਿਕ ਰੂਪ ਵਿਗੜਦੇ-ਬਣਦੇ-ਸੰਵਰਦੇ ਗਏ ਤੇ ਉਸ ਦੇ ਸਮਤੋਲ ਹੀ ਸਾਡੀ ਮਾਂ-ਬੋਲੀ ਤੇ ਵੀ ਉਸ ਦਾ ਅਸਰ ਪਿਆ। ਪਰ ਮਾਂ-ਬੋਲੀ ਨਾਲੋਂ ਵੱਧ ਪੰਜਾਬੀ ਮਾਂ ਦੇ ਪੁੱਤਰਾਂ ਨੇ ਇਨ੍ਹਾਂ ਬਦਲਦੇ ਰੰਗਾਂ ਦਾ ਅਸਰ ਵੱਧ ਕਬੂਲਿਆ ਅਤੇ ਅਸੀਂ ਆਪਣੀ ਮਾਂ ਬੋਲੀ ਤੋਂ ਦੂਰ ਹੁੰਦੇ ਗਏ ਹਾਂ। ਪਰ ਅੱਜ ਇਉਂ ਜਾਪਦਾ ਹੈ ਕਿ ਜਿਵੇਂ ਮਾਂ ਬੋਲੀ ਸਾਨੂੰ ਕਹਿ ਰਹੀ ਹੋਵੇ "ਸੂਰਜ ਦੇਵਤਾ ਬੂਹੇ ਤੇ ਆਣ ਢੁੱਕਾ ਕਿਸੇ ਕਿਰਣ ਨਾ ਉਠਕੇ ਤੇਲ ਚੋਇਆ, ਸਾਡੇ ਇਸ਼ਕ ਨੇ ਇਕ ਸਵਾਲ ਪਾਇਆ ਉੱਤਰ ਕਿਸੇ ਨਾ ਰੱਬ ਤੋਂ ਦੇਣ ਹੋਇਆ।" ਇਹ ਇਕ ਸੋਚਣ-ਵਿਚਾਰਨ ਵਾਲੀ ਗੱਲ ਹੈ ਕਿ ਸਾਡੀ ਪੰਜਾਬੀ ਮਾਂ ਦੀ ਦਿੱਤੀ ਅਮੀਰ ਤੇ ਖੁਸ਼ਹਾਲ ਵਿਰਾਸਤ ਦੀ ਗੁੜ੍ਹਤੀ ਅਸੀਂ ਉਸ ਦੇ ਸ਼ੀਰੀਂ-ਦੁੱਧ ਤੋਂ ਲਈ ਤੇ ਇਹ ਅੱਜ ਵੀ ਸਿਆਲਕੋਟ ਤੇ ਸੰਦਲੀਬਾਰ ਦੇ ਖਿੱਤੇ ਦੇ ਸਭਿਆਚਾਰਕ ਖੁਮਾਰ ਦੇ ਪ੍ਰਤੀਕ ਲੋਕ-ਸਿਆਣਪਾਂ ਅਖੌਤਾਂ, ਕਹਾਣੇ-ਮੁਹਾਵਰੇ ਜਾਂ ਟੋਟਕਿਆਂ ਦੇ ਰੂਪ ਵਿੱਚ ਪੰਜਾਬੀਆਂ ਦੀ ਦੁਨੀਆਂ ਦੇ ਸਾਹਿਤ ਨੂੰ ਨਾਯਾਬ ਦੇਣ ਹੈ। ਪੰਜਾਬੀ ਸਭਿਆਚਾਰ ਅਤੇ ਖ਼ਾਸ ਤੌਰ ਤੇ ਪੇਂਡੂ ਸਮਾਜ ਦੀ ਦੁਨੀਆਂ ਦੇ ਸਮਾਜਿਕ, ਧਾਰਮਿਕ ਅਤੇ ਰਾਜਨੀਤਿਕ ਪ੍ਰਸਥਿਤੀਆਂ ਦਾ ਇਹ ਅਖੌਤਾਂ ਤੇ ਲੋਕ ਗੀਤ ਪੂਰਣ ਚਿਤਰਣ ਹਨ। ਇਨ੍ਹਾਂ ਵਿੱਚ ਸੰਜੀਦਗੀ ਹੈ ਅਤੇ ਸੰਜੀਦਾ ਯਥਾਰਥਵਾਦ ਨਾਲ ਹਾਸਰਸ ਦੇ ਪਲੇਥਣ ਦਾ ਅਨਿੱਖੜਵਾਂ ਮੇਲ, ਘਿਉ ਤੇ ਸ਼ੱਕਰ ਦੇ ਮੇਲ ਵਾਂਗ ਹੈ।

ਇਹ ਲੋਕ ਗੀਤ, ਪੰਜਾਬੀ ਜੀਵਨ ਦੇ ਰਾਹ ਵਿਚੋਂ ਜੋ ਕੁਝ ਲੰਘਦਾ ਹੈ, ਉਸਦਾ ਸਫਲ ਵਰਣਨ ਹੁੰਦੇ ਹਨ। ਜੰਮਣ ਤੋਂ ਲੈ ਕੇ ਮਰਨੇ ਪਰਨੇ, ਹਰ ਦੁਨਿਆਵੀ ਰਿਸ਼ਤੇ, ਹਰ ਫ਼ਸਲ, ਹਰ ਮੌਸਮ ਅਤੇ ਕੁਝ ਕੁ ਖ਼ਾਸ ਖਿੱਤਿਆਂ ਦੇ ਕਿੱਤਿਆਂ ਦਾ ਇਨ੍ਹਾਂ ਵਿੱਚ ਜਾਣਕਾਰੀ ਭਰਪੂਰ ਵਰਣਨ ਹੁੰਦਾ ਹੈ। 'ਮਾਂ ਦੀ ਲੋਰੀ, ਵਿਆਹ ਦੀਆਂ ਸਿਠਣੀਆਂ ਤੇ ਗੀਤ ਅਲਾਹਣੀਆਂ ਅਤੇ ਭੈਣਾਂ ਦੀਆਂ ਭਰਾਵਾਂ ਲਈ ਮੰਗੀਆਂ ਸੁੱਖਾਂ, ਭਰੀਆਂ ਪੀਤੀਆਂ ਨੂੰਹਾਂ ਦੇ ਸੱਸਾਂ ਲਈ ਮੇਹਣੇ ਅਤੇ ਸੱਜ ਵਿਆਹੀਆਂ ਦਾ ਕੰਤ-ਮਾਹੀ ਨੂੰ ਸੱਦਾ ਇਨ੍ਹਾਂ ਲੋਕਗੀਤਾਂ ਤੇ ਅਖਾਣਾਂ ਦਾ ਅਨਿਖੜਵਾਂ ਅੰਗ ਹੈ।

ਲੋਕਗੀਤ ਅਤੇ ਅਖਾਣਾਂ ਦੀ ਪਰੰਪਰਾ ਰਾਹੀਂ ਅਸੀਂ ਆਪਣੀ ਸਭਿਅਤਾ ਨਾਲ ਗੱਲਾਂ ਕਰਦੇ ਹਾਂ। ਇਹ ਅਖਾਣ ਤੇ ਲੋਕਗੀਤ ਕਿਤੇ ਕਿਤੇ ਤਾਂ ਕਿਸੇ ਦਾਰਸ਼ਨਿਕ ਜਾਂ ਤੱਤ

ਗਿਆਨੀ ਦੀ ਬਾਣੀ ਜਾਪਦੇ ਹਨ। ਇਹ ਉਹ ਰਮਜ਼ਾਂ ਹਨ, ਜੋ ਪਹਿਲਾਂ ਲੋਕ ਆਤਮਾ ਦੀਆਂ ਡੂੰਘਾਣਾਂ ਵਿੱਚ ਉਤਰਦੀਆਂ ਹਨ ਤੇ ਫਿਰ ਪੀੜ੍ਹੀਆਂ ਦਰ ਪੀੜੀਆਂ ਸਮਾਜਿਕ ਤੇ ਵਿਹਾਰਕ ਪ੍ਰਯੋਗਸ਼ਾਲਾ ਦੀ ਕਸਵੱਟੀ ਤੋਂ ਸੱਜ ਸੰਵਰ ਕੇ ਲੋਕ ਅਖਾਣਾਂ ਤੇ ਲੋਕਗੀਤਾਂ ਵਿੱਚ ਢਲਦੀਆਂ ਹਨ।

'ਸੌ ਹੱਥ ਰੱਸਾ ਤੇ ਸਿਰੇ ਤੇ ਗੰਢ' ਅਨੁਸਾਰ ਇਨ੍ਹਾਂ ਲੋਕਗੀਤਾਂ ਤੇ ਲੋਕ ਅਖਾਣਾਂ ਵਿੱਚ ਸੁਲਫ਼ੇ ਦੀ ਲਾਟ ਵਰਗੀ ਬੁਲੰਦੀ ਵੀ ਹੈ ਅਤੇ ਨਾਭੇ ਦੀ ਪਹਿਲੇ ਤੋੜ ਦੀ ਬੰਦ ਬੋਤਲ ਜੇ ਪਟਿਆਲਾ ਪੈੱਗ ਦੇ ਨਸ਼ੇ ਵਰਗੀ ਖ਼ੁਮਾਰੀ ਵੀ ਹੈ।

ਸਭਿਆਚਾਰ ਦੇ ਨਵੇਂ ਮੌਸਮਾਂ ਦੀਆਂ ਨਵੀਆਂ ਫ਼ਿਜ਼ਾਵਾਂ ਦੇ ਅਸਰ ਹੇਠ ਅਸੀਂ ਜਦੋਂ ਅੰਮੜੀ ਨੂੰ ਮੰਮੀ ਤੇ ਅੰਬੋ ਨੂੰ ਗਰੈਨੀ ਤੇ ਬਾਪੂ ਨੂੰ ਭਾਪਾ ਜੀ ਅਤੇ ਇਸ ਤਰ੍ਹਾਂ ਹੀ ਚਾਚਾ, ਤਾਇਆ, ਫੁੱਫੜ ਤੇ ਮਾਸੜ ਅਤੇ ਚਾਚੀ, ਤਾਈ, ਭੂਆ, ਤੇ ਮਾਸੀ ਦੇ ਪਿਆਰੇ ਸਭਿਆਚਾਰਕ ਰਿਸ਼ਤਿਆਂ ਨੂੰ ਜਦੋਂ ਅਸੀਂ ਅੰਕਲ ਤੇ ਆਂਟੀ ਦੇ ਇਕੋ ਹੀ ਰੱਸੇ ਨਾਲ ਬੰਨ੍ਹ ਰਹੇ ਹਾਂ ਤਾਂ ਡਰ ਹੈ ਕਿ ਸਾਡੀ ਵਿਸ਼ਾਲ ਤੇ ਖੁਸ਼ਹਾਲ ਪੁਰਾਤਨ ਸਭਿਅਤਾ ਨੂੰ ਸਾਂਭੀ ਬੈਠੇ, ਇਨਾਂ ਲੋਕ ਗੀਤਾਂ ਤੇ ਅਖਾਣਾਂ ਦੇ ਸੋਮੇ-ਸਰਵਰ ਕਿਤੇ ਸੁੱਕ ਹੀ ਨਾ ਜਾਣ। ਇਸ ਲਈ ਜੇ ਕਿਸੇ ਸਮੇਂ ਫਿਰ ਸਾਡੀ ਆਪਣੀ ਤਹਿਜ਼ੀਬ ਲਈ ਸਾਡੇ ਅੰਦਰ ਮਾਣ ਤੇ ਸਵੈ-ਮਾਣ ਪੈਦਾ ਹੋਣਾ ਹੈ ਅਤੇ ਜੇ ਕਦੇ ਫਿਰ ਸਾਡੀ ਜ਼ਿੰਦਗੀ ਵਿੱਚ ਰੂਹ ਨੇ ਰੁਮਕਣਾ ਹੈ ਤਾਂ ਉਸ ਲਈ ਪੁਰਾਣੀਆਂ ਪੀੜ੍ਹੀਆਂ ਤੇ ਉਨ੍ਹਾਂ ਦੀ ਵਿਰਾਸਤ ਨੂੰ ਕਾਇਮ ਰਖਣ ਲਈ ਜ਼ਰੂਰੀ ਹੋਵੇਗਾ ਕਿ ਅਸੀਂ ਆਪਣੇ ਲੋਕ-ਸਿਆਣਪਾਂ ਦੇ ਇਸ ਭੰਡਾਰ ਨੂੰ ਸਾਂਭ ਕੇ ਰਖੀਏ। ਇਹ ਗੀਤ ਤੇ ਅਖਾਣ ਹੌਲੀ ਹੌਲੀ ਸਾਡੀ ਯਾਦੋਂ ਲਹਿ ਰਹੇ ਹਨ। ਕੁਝ ਚਿਰ ਹੋਰ ਜੇ ਅਸੀਂ ਇਨ੍ਹਾਂ ਦੀ ਸਾਰ ਨਾ ਲਈ ਤਾਂ ਮੂਲੋਂ ਹੀ ਸਮੇਂ ਦੇ ਚੂਹਿਆਂ ਤੇ ਸਿਉਂਕ ਦਾ ਖਾਜਾ ਬਣਕੇ, ਇਹ ਦੁਰਲਭ ਹੋ ਜਾਣਗੇ। ਫਿਰ ਅਸੀਂ ਤੱਕਸ਼ਲਾ ਤੇ ਮੋਹੰਜੋਦਾੜੋ ਦੇ ਥੇਹਾਂ ਵਾਂਗਰ ਇਨ੍ਹਾਂ ਦੀ ਭੁੱਲੀਆਂ-ਵਿਸਰੀਆਂ ਯਾਦਾਂ ਨੂੰ ਸਹਿਕਦੇ ਫਿਰਾਂਗੇ।

ਸ਼ਾਲਾ ! ਅਕਾਲ ਪੁਰਖ ਵਾਹਿਗੁਰੂ ਕੌਮ ਨੂੰ ਸੁਮੱਤ ਤੇ ਵਿਵੇਕਦਾਨ ਦੇ ਖੁੱਲ੍ਹੇ ਦਰਸ਼ਨ-ਇਸ਼ਨਾਨ ਬਖਸ਼ਣ ਦੀ ਕ੍ਰਿਪਾਲਤਾ ਕਰੇ ਤੇ ਅਸੀਂ ਫਿਰ ਧਰਤੀ ਮਾਂ ਦੇ ਇਸ ਖਿੱਤੇ ਤੇ ਆਪਣੀ ਮਾਂ ਬੋਲੀ ਅਤੇ ਸਭਿਆਚਾਰ ਦੇ ਪਰਚਮ "ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨ" ਦੇ ਮਹਾਂਵਾਕ ਅਨੁਸਾਰ ਦੂਰ-ਦਿਸਹੱਦਿਆਂ ਤੱਕ ਲਹਿਰਾ ਸਕੀਏ।

ਉੱਚੀਆਂ-ਨੀਵੀਆਂ ਕਦਰਾਂ ਵਾਂਗ ਪਿੰਡ ਵਿੱਚ ਜਾਤ-ਪਾਤ ਦੇ ਹੱਦ-ਬੰਨ੍ਹੇ ਮੰਨੇ ਜਾਂਦੇ ਰਹੇ ਹਨ। ਇਕ ਜਾਤ ਜਾਂ ਬਰਾਦਰੀ ਦੇ ਲੋਕ ਆਪਣੇ ਤੋਂ ਛੁੱਟ ਹੋਰ ਵਰਣਾਂ ਦੇ ਲੋਕਾਂ ਬਾਰੇ ਆਪਣਾ ਅਨੁਭਵ ਭਾਂਤ ਭਾਂਤ ਦੇ ਲੋਕਗੀਤਾਂ ਤੇ ਅਖਾਣਾਂ ਵਿੱਚ ਭਰਦੇ ਆਏ ਹਨ। ਇਨ੍ਹਾਂ ਦੀ ਜਾਣਕਾਰੀ ਨਾਲ ਅਸੀਂ ਪੰਜਾਬੀਆਂ ਦੇ ਜਾਤੀ-ਸੁਭਾਉ ਤੇ ਗੁਣ-ਔਗੁਣ ਤੋਂ ਪੂਰੀ ਤਰ੍ਹਾਂ ਜਾਣੂੰ ਹੋ ਸਕਦੇ ਹਾਂ।

ਇਹ ਅਖਾਣ ਅਤੇ ਲੋਕ ਗੀਤ ਕਿਤੇ ਕਿਤੇ ਤਾਂ ਕਿਸੇ ਦਾਰਸ਼ਨਿਕ ਜਾਂ ਤੱਤ-ਗਿਆਨੀ ਦੀ ਬਾਣੀ ਜਾਪਦੇ ਹਨ। ਇਹ ਉਹ ਗੁਝੀਆਂ ਰਮਜ਼ਾਂ ਹਨ, ਜੋ ਪਹਿਲਾ ਲੋਕ-ਆਤਮਾ ਦੀਆਂ ਡੂੰਘਾਣਾਂ 'ਚ ਉਤਰ ਕੇ ਮੁੜ ਬਾਹਰ ਆ ਕੇ ਅਖਾਣਾਂ ਵਿੱਚ ਢਲੀਆਂ ਹਨ। ਇਨ੍ਹਾਂ ਵਿੱਚ ਸਮਾਜਿਕ ਰੁਚੀਆਂ ਦਾ ਜਲਵਾਯੂ ਹੈ। ਸਤਹਈ ਤੇ ਓਪਰੀ ਜਿਹੀ ਗੱਲ ਦਾ ਅਖਾਣ ਨਹੀਂ ਬਣਦਾ। ਇਥੋਂ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਇਕ ਬਰਾਦਰੀ ਵਲੋਂ ਦੂਜੀ ਬਰਾਦਰੀ ਬਾਰੇ ਕੀਤੀ ਗਈ ਆਲੋਚਨਾ ਪਿੰਡ ਦੀ ਨਿਰਲੇਪਤਾ ਤੇ ਏਕਤਾ ਵਿੱਚ

ਕਿਸੇ ਤਰ੍ਹਾਂ ਦਾ ਵਿਘਨ ਨਹੀਂ ਪਾ ਸਕਦੀ। ਪਿੰਡਾਂ ਵਿੱਚ ਇਤਨਾ ਦਿਲ-ਗੁਰਦਾ ਜ਼ਰੂਰ ਰਿਹਾ ਹੈ ਕਿ ਸੱਚੀ ਗੱਲ 'ਤੇ ਬਹੁਤਾ ਨੱਕ ਨਾ ਵਟਿਆ ਜਾਵੇ। ਸਪੱਸ਼ਟ ਹੈ ਕਿ ਇਹ ਅਨੁਭਵ ਆਰਥਕ ਜੀਵਨ ਦੀਆਂ ਬੁਨਿਆਦਾਂ 'ਚੋਂ ਉਗਮਿਆ ਹੈ। ਪਰ ਸਭ ਤੋਂ ਵੱਡੀ ਗੱਲ ਹੈ ਸੁਭਾਉ ਦੀ ਪਛਾਣ। ਇਹ ਪਛਾਣ ਵਿੱਚ ਵੱਖ-ਵੱਖ ਬਰਾਦਰੀਆਂ ਦੀ ਰਹਿਣੀ-ਬਹਿਣੀ ਤੇ ਭਾਈਚਾਰਕ ਅਵਸਥਾ ਵੀ ਸ਼ਾਮਲ ਹੈ। ਇਨ੍ਹਾਂ ਦਾ ਦਾਇਰਾ ਬਹੁਤ ਵਿਸ਼ਾਲ ਹੈ। ਖੇਤਾਂ, ਘਰਾਂ ਤੇ ਗਲੀਆਂ ਦੀ ਗਵਾਹੀ, ਇਨ੍ਹਾਂ ਲੋਕ ਗੀਤਾਂ ਤੇ ਅਖਾਣਾਂ ਦੇ ਅੰਗ-ਸੰਗ ਤੁਰਦੀ ਹੈ।

## ਲੋਕ ਗੀਤ

ਸਾਰੇ ਭਾਰਤੀਆਂ ਵਿਚੋਂ ਪੰਜਾਬੀਆਂ ਦੇ ਜੀਵਨ ਵਿੱਚ ਮੜਕ-ਮਟਕ ਵਧੇਰੇ ਹੈ। ਉਹ ਇਸ ਵਿੱਚ ਵਿਸ਼ਵਾਸ ਰਖਦੇ ਹਨ :

ਦੋ ਪੈਰ ਘੱਟ ਤੁਰਨਾ ਪਰ ਤੁਰਨਾ ਮੜਕ ਦੇ ਨਾਲ।

ਗੀਤ ਦਾ ਅਸਲੀ ਨਿਤਾਰਾ ਤਾਂ ਗਾਉਣ ਨਾਲ ਹੀ ਹੁੰਦਾ ਹੈ। ਜਿਹੜਾ ਗੀਤ ਗਾਉਣ ਲੱਗਿਆਂ ਸਵਾਦ ਨਾ ਦੇਵੇ, ਉਹ ਪੋਥੀ ਦੇ ਪੰਨਿਆਂ ਤੇ ਭਾਵੇਂ ਜੀਉਂਦਾ ਰਹੇ। ਪਰ ਲੋਕਾਂ ਦੇ ਬੁੱਲਾਂ ਉਤੇ ਜੀਉਂਦਾ ਨਹੀਂ ਰਹਿ ਸਕਦਾ। ਲੋਕ ਗੀਤਾਂ ਨੂੰ ਪੋਥੀਆਂ ਦੀ ਛੁਹ ਤਾਂ ਥੋੜੇ ਚਿਰ ਤੋਂ ਹੀ ਲੱਗੀ ਹੈ।

ਕਿਸੇ ਚੰਗੇ ਤੋਂ ਚੰਗੇ ਕਵੀ ਦਾ ਅੱਜਕਲ੍ਹ ਦਾ ਘੜਿਆ ਹੋਇਆ ਗੀਤ ਇਹਨਾਂ ਦੀ ਟੱਕਰ ਦਾ ਨਹੀਂ ਹੁੰਦਾ। ਗੀਤਕਾਰ ਆਪਣੇ ਗੀਤਾਂ ਨੂੰ ਲੋਕ ਗੀਤਾਂ ਦੇ ਨੇੜੇ ਲਿਆਉਣ ਦੇ ਯਤਨ ਵਿੱਚ ਲੱਗੇ ਰਹਿੰਦੇ ਹਨ, ਤੇ ਜਿੰਨਾ ਕੋਈ ਇਸ ਯਤਨ ਵਿੱਚ ਸਫਲ ਹੋ ਜਾਵੇ, ਉਨਾਂ ਹੀ ਉਸ ਦਾ ਗੀਤ ਵਧੀਆ ਬਣ ਜਾਂਦਾ ਹੈ।

ਇਹ ਲੋਕ ਗੀਤ ਕਿਸ ਦੇ ਬਾਰੇ ਹੁੰਦੇ ਹਨ ? ਪੰਜਾਬੀ ਜੀਵਨ ਦੇ ਰਾਹ ਵਿੱਚੋਂ ਜੋ ਕੁਝ ਲੰਘਦਾ ਹੈ, ਉਸ ਦਾ ਇਨ੍ਹਾਂ ਗੀਤਾਂ ਵਿੱਚ ਸਫਲ ਵਰਣਨ ਹੈ। ਮੁੰਡਾ ਜੰਮਣ ਦੇ ਗੀਤ, ਨਿਆਣੇ ਨੂੰ ਸੁਆਣ ਦੇ ਗੀਤ, ਖਿੱਦੋ ਨਾਲ ਖੇਡਣ ਦੇ ਗੀਤ, ਪਾਣੀ ਭਰਨ ਦੇ ਗੀਤ, ਵਾਹੀ-ਜੋੜੀ ਦੇ ਗੀਤ, ਕੁੜਮਾਈ ਤੇ ਵਿਆਹ ਦੇ ਗੀਤ, ਨੂੰਹ-ਸੱਸ, ਦਿਉਰ-ਭਰਜਾਈ ਦੇ ਗੀਤ, ਪਤੀ ਵਿਛੋੜੇ ਦੇ ਗੀਤ, ਰੁੱਖਾਂ-ਫ਼ਸਲਾਂ-ਰੁੱਤਾਂ ਦੇ ਗੀਤ, ਪੰਜਾਬ ਦੀਆਂ ਪ੍ਰੀਤ ਕਹਾਣੀਆਂ : ਹੀਰ-ਰਾਂਝਾ, ਸੱਸੀ-ਪੁਨੂੰ, ਮਿਰਜ਼ਾ-ਸਾਹਿਬਾਂ ਤੇ ਸੋਹਣੀ-ਮਹੀਂਵਾਲ ਦੇ ਗੀਤ, ਗਹਿਣਿਆਂ ਤੇ ਤਿਉਹਾਰਾਂ ਦੇ ਗੀਤ।

ਬਾਰੀਂ ਬਰਸੀਂ ਖੱਟਣ ਗਿਆ, ਤੇ ਖੱਟ ਕੇ ਲਿਆਂਦੀ ਚਾਂਦੀ।
ਧੀਏ ਨੀ, ਪਸੰਦ ਕਰ ਲੈ, ਗੱਡੀ ਭਰ ਮੁੰਡਿਆਂ ਦੀ ਆਂਦੀ।

ਜੇਠ ਹਾੜ ਦੀ ਝੁਲਸਵੀਂ ਗਰਮੀ ਮਗਰੋਂ ਬੱਦਲ, ਇੰਦਰ ਦੇ ਚਿੱਟੇ ਹਾਥੀ, ਅਸਮਾਨ ਉਤੇ ਪ੍ਰਗਟ ਹੁੰਦੇ ਹਨ। ਉਹ ਮੀਂਹਾਂ ਨੂੰ ਉਡੀਕਦੇ ਜੱਟ ਦਾ ਚਿੱਤ ਖਿੜਾਂਦੇ ਹਨ ਤੇ ਠੰਢ ਲਈ ਤਾਂਘਦੇ ਪ੍ਰੇਮੀਆਂ ਨੂੰ ਤ੍ਰਿਪਤ ਕਰਦੇ ਹਨ :

ਸੌਣ ਮਹੀਨੇ ਦਿਨ ਗਿੱਧੇ ਦੇ, ਸਭੇ ਸਹੇਲੀਆਂ ਆਈਆਂ।
ਭਿੱਜ ਗਈ ਰੂਹ, ਮਿੱਤਰਾ ਸ਼ਾਮ ਘਟਾਂ ਚੜ੍ਹ ਆਈਆਂ।

ਰਾਤਾਂ ਲੰਮੀਆਂ ਤੇ ਠੰਡੀਆਂ ਹੋ ਜਾਂਦੀਆਂ ਹਨ, ਤੇ ਵਹੁਟੀ ਬੜੀ ਤਾਂਘ ਨਾਲ ਆਪਣੇ ਗੱਭਰੂ

ਦੀ ਉਡੀਕ ਕਰਦੀ ਹੈ। ਘਰ ਵਾਲੇ ਬਾਝੋਂ ਘਰ ਸਖਣਾ ਲਗਦਾ ਹੈ ਤੇ ਰਾਤ ਅਮੁਕਵੀਂ :

ਰਾਤਾਂ ਕਾਲੀਆਂ ਕੱਲੀ ਨੂੰ ਡਰ ਆਵੇ, ਛੁੱਟੀ ਲੈ ਕੇ ਆ ਜਾ ਮਿੱਤਰਾ।

ਜਿਹੜੇ ਗੀਤ ਉਸ ਨੇ ਪੇਕੇ ਘਰੋਂ ਸਹੁਰਿਆਂ ਨੂੰ ਤੁਰਨ ਲੱਗਿਆਂ ਗਾਏ ਹਨ ਉਨ੍ਹਾਂ ਨੂੰ ਸੁਣ ਕੇ ਕੰਬਣੀ ਆ ਜਾਂਦੀ ਹੈ, ਤੇ ਅੱਥਰੂ ਵਗ ਤੁਰਦੇ ਹਨ :

— ਸਾਡਾ ਚਿੜੀਆਂ ਦਾ ਚੰਬਾ ਵੇ, ਬਾਬਲ ਅਸਾਂ ਉਡ ਜਾਣਾ।
— ਪੂਰ ਬੇੜੀ ਦਾ, ਤ੍ਰਿੰਜਣ ਦੀਆਂ ਸਖੀਆਂ, ਸਬੱਬ ਨਾਲ ਹੋਣ 'ਕੱਠੀਆਂ।
— ਯਾਰੀ ਵਾਲੀ ਤੋਂ ਕੱਤਿਆ ਨਾ ਜਾਵੇ, ਵੰਡ ਦਿਓ ਛੋਪ, ਕੁੜੀਓ।
— ਲੱਗੀਆਂ ਤ੍ਰਿੰਜਨਾਂ ਦੀਆਂ, ਮੈਨੂੰ ਯਾਦ ਗੱਡੀ ਵਿਚ ਆਈਆਂ।
— ਸੁਫ਼ਨੇ 'ਚ ਪੈਣ ਜੱਫੀਆਂ, ਅੱਖ ਖੁੱਲ੍ਹੀ ਤੋਂ ਨਜ਼ਰ ਨਾ ਆਇਆ।
— ਚੰਨ ਭਾਵੇਂ ਨਿੱਤ ਚੜ੍ਹਦੇ, ਸਾਨੂੰ ਸੱਜਣਾਂ ਬਾਝ ਹਨੇਰਾ।
— ਚਰਖੇ ਦੀ ਗੂੰਜ ਸੁਣ ਕੇ, ਜੋਗੀ ਉਤਰ ਪਹਾੜੋਂ ਆਇਆ।

ਅਸੀਂ ਲੋਕ ਗੀਤ ਦੀ ਪਰੰਪਰਾ ਰਾਹੀਂ ਆਪਣੀ ਸਭਿਅਤਾ ਨਾਲ ਗੱਲਾਂ ਕਰਦੇ ਹਾਂ :

— ਨਾਭੇ ਦੀਏ ਬੰਦ ਬੋਤਲੇ, ਤੈਨੂੰ ਪੀਣਗੇ ਨਸੀਬਾਂ ਵਾਲੇ।
— ਰੰਨ ਨ੍ਹਾ ਕੇ ਛੱਪੜ 'ਚੋਂ ਨਿਕਲੀ, ਸੁਲਫ਼ੇ ਦੀ ਲਾਟ ਵਰਗੀ।
— ਦਿਨ ਚੜ੍ਹਦੇ ਦੀ ਲਾਲੀ, ਰੂਪ ਕੁਆਰੀ ਦਾ।
— ਹਾਕਾਂ ਮਾਰਦੇ ਬੱਕਰੀਆਂ ਵਾਲੇ, ਦੁੱਧ ਪੀ ਕੇ ਜਾਈਂ, ਜੈਕੁਰੇ।
— ਗੱਡੀ ਆਉਂਦੀ ਆ ਬੁਰਜ ਦੇ ਓਹਲੇ, ਟੱਲੀਆਂ ਖੜਕਦੀਆਂ।
— ਤੈਨੂੰ ਸਖੀਆਂ ਮਿਲਣ ਨਾ ਆਈਆਂ, ਕਿੱਕਰਾਂ ਨੂੰ ਪਾ ਲੈ ਜੱਫੀਆਂ।
— ਤੇਰੇ ਲੌਂਗ ਦਾ ਪਿਆ ਚਮਕਾਰਾ, ਹਾਲੀਆਂ ਨੇ ਹੱਲ ਡੱਕ ਲਏ।
— ਗੋਰਾ ਰੰਗ ਤੇ ਸ਼ਰਬਤੀ ਅੱਖੀਆਂ, ਘੁੰਡ ਵਿਚ ਕੈਦ ਕੀਤੀਆਂ।
— ਰੱਬ ਵਰਗਾ ਆਸਰਾ ਤੇਰਾ, ਨੰਘੀਓਂ ਮਰੋੜਾ ਮਾਰ ਕੇ।
— ਚੰਨ ਗੋਰੀਆਂ ਰੰਨਾਂ ਦੇ ਪੱਟ ਵੇਖੇ, ਸੂਰਜ ਤੱਪ ਕਰਦਾ।
— ਚੰਦਰਾ ਗਵਾਂਢ ਨਾ ਹੋਵੇ, ਲਾਈ ਲੱਗ ਨਾ ਹੋਵੇ ਘਰਵਾਲਾ।
— ਤੀਲੀ ਲੌਂਗ ਦਾ ਮੁਕੱਦਮਾ ਭਾਰੀ, ਠਾਣੇਦਾਰਾ, ਸੋਚ ਕਰੀਂ।
— ਗਾਲ੍ਹਾਂ ਕਢੀਆਂ ਗਲੀ ਵਿਚ ਖੜਕੇ, ਮਾਣ ਭਰਾਵਾਂ ਦੇ।
— ਬੋਤਾ ਵੀਰ ਦਾ ਨਜ਼ਰ ਨਾ ਆਵੇ, ਉਡਦੀ ਧੂੜ ਦਿੱਸੇ।
— ਕਿਤੇ ਨਾਈਆਂ ਦਾ ਟੱਟੂ ਨਾ ਲਿਆਈਂ, ਸੋਹਣਾ ਬੋਤਾ ਲਿਆਈਂ, ਵੀਰਨਾ।
— ਅੱਡ ਹੋਊਂਗੀ ਤਾਂ ਖੰਡ ਘਿਉ ਪਾਊਂ, ਰੁੱਖੀ ਸੁੱਕੀ ਖਾ ਲੈ, ਵੀਰਨਾ।
— ਤੈਨੂੰ ਤੀਆਂ ਨੂੰ ਲੈਣ ਨਾ ਆਏ, ਬਾਲ੍ਹਿਆਂ ਭਰਾਵਾਂ ਵਾਲੀਏ।
— ਚੰਦ ਚੜ੍ਹਿਆ ਬਾਪ ਦੇ ਖੇੜੇ, ਵੀਰ ਘਰ ਪੁੱਤ ਜੰਮਿਆ।
— ਰੱਬ ਮੋਇਆ ਦੇਵਤੇ ਭੱਜ ਗਏ, ਰਾਜ ਫ਼ਰੰਗੀਆਂ ਦਾ।
— ਨਾ ਤਾਂ ਮੇਰੀ ਲਈ ਗਵਾਹੀ ਨਾ ਸਭ ਬਾਤ ਪਛਾਣੀ।
  ਕੰਨੋਂ ਬੋਲੀ ਦਿਸੇ ਅਦਾਲਤ, ਅੱਖੋਂ ਵੀ ਹੈ ਕਾਣੀ।
  ਸੱਚੇ ਫੈਸਲੇ ਕਿਵੇਂ ਕਰੇ, ਜਿਨ੍ਹੇ ਵੱਢੀ ਹੋਵੇ ਖਾਣੀ।
  ਨਰਕਾਂ 'ਚ ਪਵੇ ਜਿੰਦੜੀ, ਮਿਲੇ ਨਾ ਤਿਹਾਏ ਨੂੰ ਪਾਣੀ।

ਕਿੰਨਾਂ ਵਿਅੰਗ ਹੈ, ਜਦ ਕੋਈ ਗਾਉਂਦਾ ਹੈ :

— ਕੀਹਦੇ ਕੀਹਦੇ ਪੈਰੀਂ ਹੱਥ ਲਾਈਏ, ਸੰਤਾਂ ਦੇ ਵੱਗ ਫਿਰਦੇ।
— ਕੁੱਲੀ ਯਾਰ ਦੀ ਸੁਰਗ ਦਾ ਝੂਟਾ ਅੱਗ ਲੱਗੇ ਮੰਦਰਾਂ ਨੂੰ।
— ਅੰਦਰ ਵੜਦਾ ਖਬਰ ਨੀਂ ਕਰਦਾ, ਬਾਬੇ ਦੇ ਟੱਲ ਪਾ ਦਿਉ।
— ਕੋਈ ਲੈ ਗਿਆ ਭਗਤ ਚੁਰਾ ਕੇ, ਬਰ੍ਹਮੇ ਦੇ ਵੇਦਾਂ ਨੂੰ।

ਅਣਜੋੜ ਨੂੰ ਇੰਜ ਭੰਡਿਆ ਜਾਂਦਾ ਹੈ :

— ਮੁੰਡਾ ਰੋਹੀ ਦੀ ਕਿੱਕਰ ਦਾ ਜਾਤੂ, ਵਿਆਹ ਕੇ ਲੈ ਗਿਆ ਤੂਤ ਦੀ ਛਟੀ।

ਸਾਫ਼ ਦਿਸ ਪੈਂਦਾ ਹੈ ਕਿ ਮੁੰਡਾ ਕਾਲਾ ਹੈ ਤੇ ਕੁੜੀ ਬੜੀ ਅਟਕੋ-ਮਟਕੋ। ਜਾਂ ਜਦ ਕੋਈ ਗੌਂਦਾ ਹੈ :

— ਜਿਹੜੇ ਕਹਿੰਦੇ ਸੀ ਰਹਾਂਗੇ ਦੁਧ ਬਣਕੇ, ਪਾਣੀ ਨਾਲੋਂ ਹੋ ਗਏ ਪਤਲੇ।
— ਜਿਹੜੇ ਕਹਿੰਦੇ ਸੀ ਲੜਾਂਗੇ ਨਾਲ ਤੇਰੇ, ਛੱਡਕੇ ਮਦਾਨ ਭੱਜਗੇ।

ਵਿਆਹੁਲੇ ਗਿੱਧੇ ਦੇ ਘੇਰੇ ਵਿੱਚ ਖਲੋਤਾ ਕੋਈ ਗੱਭਰੂ ਮਿੰਨਤਾਂ ਕਰਦਾ ਹੈ ਤੇ ਬਾਹਰੋਂ ਆਈ ਕਿਸੇ ਮੇਲਣ ਦਾ ਘੁੰਡ ਚੁਕਾ ਕੇ ਹੀ ਮੰਨਦਾ ਹੈ :

— ਘੁੰਡ ਦਾ ਭੋਲੀਏ ਕੰਮ ਕੀ ਗਿੱਧੇ ਵਿਚ, ਏਥੇ ਤੇਰੇ ਸਾਰੇ ਹਾਣੀ।
ਜਾਂ ਘੁੰਡ ਕੱਢਦੀ ਬਹੁਤੀ ਸੋਹਣੀ, ਜਾਂ ਘੁੰਡ ਕੱਢਦੀ ਕਾਣੀ।
ਤੂੰ ਤਾਂ ਮੈਨੂੰ ਦਿਸੇਂ ਸ਼ਕੀਨਣ, ਘੁੰਡ ਵਿਚ ਅੱਖ ਪਛਾਣੀ।
ਖੁਲ੍ਹ ਕੇ ਨੱਚ ਲੈ ਨੀ, ਬਣ ਜਾ ਗਿੱਧੇ ਦੀ ਰਾਣੀ।
— ਘੁੰਡ ਕੱਢਣਾ ਮੜਕ ਨਾਲ ਤੁਰਨਾ, ਸਹੁਰੀਂ ਜਾ ਕੇ ਦੋ ਦੋ ਪਿੱਟਣੇ।

ਤਾਂ ਇਸ ਦੇ ਉੱਤਰ ਵਿੱਚ ਇਹ ਝਾਕੀ ਪੇਸ਼ ਕੀਤੀ ਜਾਂਦੀ ਹੈ :

— ਘੁੰਡ ਕੱਢ ਕੇ ਤਬੀਤ ਨੰਗਾ ਰੱਖਣਾ, ਛੜਿਆਂ ਦੀ ਹਿੱਕ ਲੂਹਣ ਨੂੰ।
— ਸੌਹਰਾ ਸਾਡਾ ਵਣਜ ਕਰੇ, ਟਿੱਡੀਆਂ ਦੀ ਹੇੜ ਲਿਆਇਆ।
ਇਕ ਟਿੱਡੀ ਮਰ ਵੀ ਗਈ, ਨੌਂ ਸੌ ਦਾ ਘਾਟਾ ਪਾਇਆ।
ਇਕ ਟਿੱਡੀ ਸੂ ਵੀ ਪਈ, ਇਨ੍ਹੇ ਮਰਦਾ ਟੱਬਰ ਬਚਾਇਆ।
ਟਿੱਡੀਆਂ ਦਾ ਦੁੱਧ ਰਿੜਕਾਂ, ਠਾਣੇਕਾਰ ਲੱਸੀ ਨੂੰ ਆਇਆ।

ਮਾਂ ਦੀ ਲੋਰੀ ਵਿੱਚ ਪਿੰਡ ਦਾ ਚਿੱਤਰ ਉਘਰ ਆਉਂਦਾ ਹੈ :

ਅੱਲੜ ਬੱਲੜ ਬਾਵੇ ਦਾ, ਬਾਵਾ ਕਣਕ ਲਿਆਵੇਗਾ।
ਬਾਵੀ ਬਹਿ ਕੇ ਛੱਟੇਗੀ, ਬਾਵਾ ਕਣਕ ਪਿਸਾਵੇਗਾ।
ਬਾਵੀ ਬਹਿ ਕੇ ਗੁੰਨ੍ਹੇਗੀ, ਬਾਵਾ ਬਹਿ ਕੇ ਖਾਵੇਗਾ।

ਜਾਂ

— ਕਾਂ ਗਲ੍ਹੇਲਾ ਸੁੱਟੇ ਨਾ, ਚਿੜੀ ਵਿਚਾਰੀ ਕੀ ਕਰੇ? ਠੰਡਾ ਪਾਣੀ ਪੀ ਮਰੇ।
— ਬਾਬਲ ਨੇ ਵਰ ਟੋਲਿਆ, ਮੇਰੇ ਗੁੱਤ ਦੇ ਪਰਾਂਦੇ ਨਾਲੋਂ ਛੋਟਾ।
— ਮੁੰਡਾ ਪੱਚੀਆਂ ਪਿੰਡਾਂ ਦਾ ਪਟਵਾਰੀ, ਅੱਗੇ ਤੇਰੇ ਭਾਗ, ਬੱਚੀਏ।
— ਮੇਰਾ ਦਿਉਰ ਬੜਾ ਟੁੱਟ ਪੈਣਾ, ਹੱਸਦੀ ਦੇ ਦੰਦ ਗਿਣਦਾ।

ਕਿਤੇ ਕਿਸੇ ਪੂੰਨਾ ਦੇਈ ਦੇ ਰੂਪ ਦਾ ਡੰਕਾ ਵੱਜਦਾ ਹੈ :

— ਇਕ ਅੱਖ ਦਾ ਛੱਬੀ ਸੌ ਮੁੱਲ ਪਾਇਆ, ਲਾਲਿਆਂ ਦੀ ਪੂੰਨਾ ਦੇਈ ਦਾ।

## ਜਾਤੀ-ਸੁਭਾਉ, ਗੁਣ-ਔਗੁਣ

ਪ੍ਰਸਿੱਧ ਅਖਾਣ ਹੈ : 'ਊਠਾ, ਚੜ੍ਹਾਈ ਚੰਗੀ ਕਿ ਲਹਾਈ ? ਊਠ ਦਾ ਜੁਆਬ ਸੀ,— ਹਰਦੂ ਲਾਅਨਤ।' ਇੱਥੇ ਊਠ ਬੰਦੇ ਦਾ ਪ੍ਰਤੀਕ ਹੈ। ਦੁਪਾਸੀ ਇੱਕੋ ਜਿਹੀ ਔਖ ਦਿਸੇ, ਤਾਂ ਉਹ ਸਥਿਤੀ ਇੰਜ ਬਿਆਨ ਕੀਤੀ ਜਾਂਦੀ ਹੈ। ਵਿਹਲੜ ਦੇ ਮੂੰਹੋਂ ਇਹ ਅਖਾਣ ਢੁਕਦਾ ਹੈ : 'ਅੰਮਾਂ ਨੀ ਅੰਮਾਂ, ਮੈਂ ਕਿਹੜੇ ਵੇਲੇ ਨਿਕੰਮਾ ?' ਇਕੋ ਇਕ ਆਸਰਾ ਜਾਂਦਾ ਰਹੇ, ਤਾਂ ਆਪਣੇ ਆਪ ਨੂੰ ਇੰਜ ਤਸੱਲੀ ਦਿੱਤੀ ਜਾਂਦੀ ਹੈ : 'ਇਕ ਦਰ ਬੰਦ, ਸਹੰਸ ਦਰ ਖੁਲ੍ਹੇ।' ਯੋਗ ਵਸਤ ਲਈ ਯੋਗਤਾ ਲੋੜੀਂਦੀ ਹੈ, ਤੇ ਇਹ ਭਾਵ ਅਖਾਣ ਵਿੱਚ ਇੰਜ ਅਮਰ ਹੋ ਗਿਆ : 'ਸ਼ੇਰਨੀ ਦਾ ਦੁੱਧ ਸੋਨੇ ਦੇ ਭਾਂਡੇ ਵਿੱਚ ਹੀ ਪੈਂਦਾ ਹੈ।' ਹੱਥੋਂ-ਖੁੱਸੀ ਚੀਜ਼ ਵੱਲ ਅਰੁਚੀ ਵਿਖਾਣ ਲਈ ਆਖਦੇ ਹਨ : 'ਸਾਥੋਂ ਗਈਏਂ ਗੋਰੀਏ, ਭਾਵੇਂ ਖੜਨ ਨੀਂ ਚੋਰ।' ਕਿਸੇ ਦੇ ਹੱਥ ਕੋਈ ਚੰਗੀ ਚੀਜ਼ ਆ ਜਾਵੇ ਤੇ ਉਹ ਵਿਖਾਵੇ ਲਈ ਮੁੜ ਮੁੜ ਵਰਤੇ ਤਾਂ ਆਖਦੇ ਹਨ : 'ਜੱਟ ਕਟੋਰਾ ਲੱਭਾ ਪਾਣੀ ਪੀ ਪੀ ਆਫਰਿਆ।' ਅਨਮੇਲ ਵਸਤਾਂ ਨੂੰ ਕੱਠਿਆਂ ਤੱਕ ਕੇ ਇਹ ਬੋਲ ਮੂੰਹੋਂ ਨਿਕਲ ਜਾਂਦਾ ਹੈ : 'ਹੇਠ ਮਸੀਤ, ਉਤੇ ਗੁਰਦੁਆਰਾ।' ਵੱਡੇ ਆਦਮੀ ਨੂੰ ਉਹਦੀ ਭੁੱਲ ਕੌਣ ਦਸੇ : 'ਕੌਣ ਕਹੇ ਨੀ ਰਾਣੀਏ, ਅੱਗਾ ਢੱਕ।' ਕੰਮ ਨਿਕਲਣ 'ਤੇ ਅੱਖਾਂ ਫੇਰ ਲਈਦੀਆਂ ਹਨ : 'ਕੋਠਾ ਉਸਰਿਆ, ਤਰਖਾਣ ਵਿਸਰਿਆ।' ਸਮਾਂ ਆਉਣ ਤੋਂ ਪਹਿਲਾਂ ਹੀ ਕਿਸੇ ਗੱਲ ਨੂੰ ਹੋਰ ਕੀ ਕਹੋਗੇ : 'ਕਣਕ ਖੇਤ, ਕੁੜੀ ਪੇਟ, ਆ ਜਵਾਈਆ ਮੰਡੇ ਖਾਈਏ।' ਔਕੜ ਵਿੱਚ ਫਸੇ ਹੋਏ ਬੰਦੇ ਤੋਂ ਅਨੁਚਿਤ ਲਾਭ ਉਠਾਣ ਦਾ ਵਿਚਾਰ ਇੰਜ ਹੈ : 'ਖੂਹ ਪਿਆ ਵਹਿੜਕਾ, ਖੱਸੀ ਵੀ ਕਰ ਲਓ।' ਸੋਹਣੀ ਚੀਜ਼ ਦੀ ਦੁਰਗਤ ਤੱਕ ਕੇ ਆਖਦੇ ਹਨ : 'ਗੋਰੀ ਦਾ ਮਾਸ ਚੰਢੀਆਂ ਜੋਗਾ।' ਜਾਂ : 'ਚੋਰ ਉੱਚਕਾ ਚੌਧਰੀ ਗੁੰਡੀ ਰੰਨ ਪਰਧਾਨ।' ਬਜ਼ੁਰਗਾਂ ਦਾ ਮਾਣ ਹੁੰਦਾ ਤੱਕ ਕੇ ਆਖਦੇ ਹਨ : 'ਚਿੱਟੀਆਂ ਕਬਰਾਂ 'ਤੇ ਹੀ ਫੁੱਲ ਚੜ੍ਹਦੇ ਹਨ।'

ਜੇ ਆਖਣਾ ਹੋਵੇ ਕਿ ਫਲਾਣੇ ਕੰਮ ਲਈ ਤਾਂ ਅਜੇ ਬਹੁਤ ਵੇਲਾ ਹੈ, ਤਾਂ ਕਹਿਣਗੇ : 'ਚੋਰ ਮੁੱਕ ਗਏ ਕਿ ਹਨੇਰਾ।' ਸ਼ੁਰੂ ਤੋਂ ਹੀ ਵਿਗੜੇ ਬੰਦੇ 'ਤੇ ਇੰਜ ਵਿਅੰਗ ਕਸਦੇ ਹਨ : 'ਜਦ ਦੇ ਜੰਮੇ, ਬੋਦੀਓਂ ਲੰਮੇ।' ਲਾਈ ਲੱਗ ਲਈ ਆਖਦੇ ਹਨ : 'ਜਿਨ੍ਹਾਂ ਲਾਈ ਗੱਲੀਂ, ਓਸੇ ਨਾਲ ਉਠ ਚੱਲੀ।'

ਪੰਜਾਬ ਦਰਿਆਵਾਂ ਦਾ ਦੇਸ਼ ਹੈ। ਦਰਿਆਵਾਂ ਵਾਲਾ ਅਨੁਭਵ ਪੰਜਾਬੀਆਂ ਦੇ ਅੰਗ-ਸੰਗ ਤੁਰਦਾ ਹੈ। ਵੱਡੇ ਸਾਰੇ ਨੁਕਸਾਨ ਨਾਲ ਹੋਏ ਮਾਮੂਲੀ ਜਿਹੇ ਨੁਕਸਾਨ ਵੱਲ ਇੰਜ ਅਣਗਹਿਲੀ ਵਿਖਾਂਦੇ ਹਨ : 'ਜਿੱਧਰ ਗਈਆਂ ਬੇੜੀਆਂ, ਉਧਰ ਗਏ ਮੱਲਾਹ।' ਸਮਾਂ ਆਉਣ ਤੋਂ ਢੇਰ ਚਿਰ ਪਹਿਲਾਂ ਕੀਤੀ ਜਾ ਰਹੀ ਅਹਤਿਆਤ ਇੰਜ ਹੈ : 'ਨੌਂ ਕੋਹੀਂ ਦਰਿਆ, ਤੰਬਾ ਮੋਢੇ ਤੇ।' ਜਦ ਕਹਿਣਾ ਹੋਵੇ, ਫਲਾਣਾ ਆਦਮੀ ਤੋੜ ਪੁੱਜ ਕੇ ਹੀ ਮੁੜੇਗਾ : 'ਮੱਛੀ ਪੱਥਰ ਚੱਟ ਕੇ ਹੀ ਮੁੜਦੀ ਹੈ।' ਕਈ ਇੰਜ ਵਿਅੰਗ ਕਸਦੇ ਹਨ : 'ਮੱਛੀ ਰਹੀ ਦਰਿਆ, 'ਤੇ ਰੰਨ ਮਿਰਚਾਂ ਕੁੱਟੇ।' ਇਹ ਵੀ ਆਖਦੇ ਹਨ : 'ਤਾਰੂ ਹਮੇਸ਼ਾ ਦਰਿਆ ਦੀ ਮੌਤ ਮਰਦਾ ਹੈ।' ਗੱਲ ਇੰਜ ਨਿਬੜਦੀ ਹੈ : 'ਲੁੰਡਾ ਟੱਟੂ, ਲਹਿਰ ਦਾ ਦਰਿਆ।' ਕਦੀ ਸਿਆਣਪ ਇੰਜ ਬੋਲਦੀ ਹੈ : 'ਕੁੱਤਿਆਂ ਦੇ ਲੱਕਿਆਂ ਦਰਿਆ ਪਲੀਤ ਨਹੀਂ ਹੁੰਦਾ।' ਜਾਂ 'ਦਰਿਆ ਵਿੱਚ ਰਹਿਣਾ ਤੇ ਮਗਰਮੱਛ ਨਾਲ ਵੈਰ।' ਤੇ ਕਿਸੇ ਨਾ ਕਿਸੇ ਗੀਤ ਵਿੱਚ ਮੱਛੀ ਬੰਦੇ ਦਾ ਪ੍ਰਤੀਕ ਬਣ ਕੇ ਸਾਡੇ ਮੂਹਰੇ ਆਏ ਬਿਨਾਂ ਨਹੀਂ ਰਹਿੰਦੀ :

— ਜਦੋਂ ਜਾਲ ਫਾਂਧੀਆਂ ਨੇ ਪਾਇਆ, ਨੈਣ ਭਰ ਰੋਈ ਮੱਛਲੀ।

ਨਦੀਆਂ ਦੇ ਨੀਰ ਵਿਛੜਣ ਵਾਲਾ ਪ੍ਰਤੀਕ, ਜੋ ਗੁਰੂ ਨਾਨਕ ਨੇ 'ਨਦੀਆਂ ਵਾਹ ਵਿਛੁੰਨੀਆਂ ਮੇਲਾ ਸੰਜੋਗੀ ਰਾਮ।' ਆਖ ਕੇ ਸਤਕਾਰਿਆ ਸੀ, ਲੋਕ ਗੀਤਾਂ ਦੇ ਪਿੜ ਵਿੱਚ ਅਜ ਵੀ ਸਾਹ ਲੈ ਰਿਹਾ ਹੈ :

— ਹੁਣ ਹੋਣਗੇ ਸੰਜੋਗੀਂ ਮੇਲੇ, ਨਦੀਆਂ ਦੇ ਨੀਰ ਵਿਛੜੇ।

## ਕੁਝ ਕੁ ਧਾਰਮਿਕ ਗੀਤ

— ਧਰਤੀ ਜੇਡ ਗਰੀਬ ਨਾ ਕੋਈ, ਇੰਦਰ ਜੇਡ ਨਾ ਦਾਤਾ।
ਬ੍ਰਹਮਾ ਜੇਡ ਨਾ ਪੰਡਿਤ ਕੋਈ, ਸੀਤਾ ਜੇਡ ਨਾ ਮਾਤਾ।
ਲਛਮਣ ਜੇਡ ਜਤੀ ਨਾ ਕੋਈ, ਰਾਮ ਜੇਡ ਨਾ ਭਰਾਤਾ।
ਨਾਨਕ ਜੇਡ ਭਗਤ ਨਾ ਕੋਈ, ਜਿਨ ਹਰਿ ਕਾ ਨਾਮ ਪਛਾਤਾ।
ਦੁਨੀਆਂ ਮਾਨ ਕਰਦੀ, ਰੱਬ ਸਭਨਾਂ ਦਾ ਦਾਤਾ।

— ਜਦੋਂ ਸੁੰਦਰਤਾ ਦਰਸ਼ਨ ਦੇਵੇ ਸਭ ਕੋਈ ਆਪਣੀ ਜਾਣੇ

— ਪੱਗ ਨੂੰ ਬੈੜ੍ਹਕਾ ਖਾ ਗਿਆ, ਸੱਚ ਨੂੰ ਝੂਠ ਖਾ ਗਿਆ।

— ਰੱਬ ਹੋਰ ਗੁਨਾਹ ਤਾਂ ਬਖ਼ਸ਼ ਦਿੰਦਾ
ਪਰ ਬਖ਼ਸ਼ਦਾ ਨਹੀਂ, ਇਸ਼ਕ ਦੇ ਚੋਰ ਤਾਂਈਂ।

— ਪੰਡਤ, ਵੇਦ, ਮਸਾਲਚੀ, ਤਿੰਨੇ ਇਕ ਸਮਾਨ।

— ਆਪ ਤਾਂ ਡੁਬਿਆ ਬਾਹਮਣਾ, ਜਜਮਾਨ ਵੀ ਡੋਬੇ।

— ਨਦੀਆਂ ਦੇ ਵਿੱਚ ਟਿੱਬੇ ਦਿਖਾਲੇ ਥਲੀਂ ਕਰੇ ਅਸਗਾਹ।

— ਨਾਮ ਅੱਲਾ ਦਾ ਸਭ ਤੋਂ ਚੰਗਾ, ਸਭ ਨੂੰ ਇਹੋ ਸੁਹਾਏ।
ਗਿੱਧੇ 'ਚ ਉਸ ਦਾ ਕੰਮ ਕੀ ਵੀਰਨੋ, ਜਿਹੜਾ ਅੱਲਾ ਦਾ ਨਾਉਂ ਭੁਲਾਏ।
ਦੋਹਾਂ ਜਹਾਨਾਂ ਦਾ ਅੱਲਾ ਹੀ ਵਾਲੀ, ਉਹਦੀ ਸਿਫ਼ਤ ਕਰੀ ਨਾ ਜਾਵੇ।
ਅੱਲਾ ਦਾ ਨਾਉ ਲੈ ਲਏ, ਜਿਹੜਾ ਗਿੱਧੇ ਵਿਚ ਆਏ।

— ਪਿਉ ਦਾਦੇ ਦਾ ਖੋਲ ਡਿੱਠਾ ਖਜ਼ਾਨਾ ਤਾਂ ਮੇਰੇ ਮਨ ਭਇਆ ਨਿਧਾਨ।

— ਜਿਥੇ ਬੈਠੇ ਕਲਗੀਆਂ ਵਾਲੇ, ਧਰਤੀ ਨੂੰ ਭਾਗ ਲਗ ਗਏ।

— ਤੇਰੀ ਔਧ ਬੀਤਦੀ ਜਾਵੇ, ਭਜ ਗੁਰੂ ਗੋਬਿੰਦ ਨੂੰ।

— ਪਿਤਾ ਵਾਰਿਆ ਤੇ ਲਾਲ ਚਾਰੇ ਵਾਰੇ, ਹਿੰਦ ਤੇਰੀ ਸ਼ਾਨ ਬਦਲੇ

— ਹੇਠ ਗੁਰਾਂ ਦੇ ਨੀਲਾ ਘੋੜਾ, ਹੱਥ ਵਿੱਚ ਬਾਜ ਸੁਹਾਇਆ
ਬਾਬਾਣੀਆਂ ਕਹਾਣੀਆਂ ਪੁੱਤ ਸਪੁਤ ਕਰੇਨ।

## ਮਸੀਤ :

— ਤੇਰੀ ਚੁੱਕ ਨਾ ਮਸੀਤ ਲਜਾਣੀ, ਰਾਹੀਆਂ ਨੇ ਰਾਤ ਕੱਟਣੀ।

— ਅਮਲਾਂ ਦੇ ਹੋਣਗੇ ਨਬੇੜੇ ਜਾਤ ਕਿਸੇ ਪੁੱਛਣੀ ਨਹੀਂ

— ਸਾਡੇ ਗੁਰਾਂ ਨੇ ਜਹਾਜ਼ ਬਣਾਇਆ ਆ ਜਾਉ ਜੀਹਨੇ ਪਾਰ ਲੰਘਣਾ

## ਜਿਉਣਾ ਮੌੜ :

— ਨੈਣਾਂ ਦੇਵੀ ਦੇ ਦਰਸ਼ਨ ਪਾਉਣ ਚੱਲਿਆ,
ਜਿਉਣਾ ਮੌੜ ਛਤਰ ਚੜ੍ਹਾਉਣ ਚੱਲਿਆ

**ਚੱਲ ਵੇ ਮਨਾ :**

— ਚੱਲ ਵੇ ਮਨਾ, ਬਿਗਾਨਿਆਂ ਧਨਾ, ਕਾਹਨੂੰ ਪ੍ਰੀਤਾਂ ਜੋੜੀਆਂ ?
ਓੜਕ ਇਥੋਂ ਚੱਲਣਾ ਇਕ ਦਿਨ, ਕਬਰਾਂ ਉਡੀਕਣ ਖੜੀਆਂ।
ਉਤੋਂ ਦੀ ਤੇਰੇ ਵਗਣ ਨ੍ਹੇਰੀਆਂ, ਲੱਗਣ ਸੌਣ ਦੀਆਂ ਝੜੀਆਂ।
ਅੱਖੀਆਂ ਮੋੜ ਰਿਹਾ, ਨਾ ਮੁੜੀਆਂ, ਜਾ ਲੜੀਆਂ।

**ਮੋਤੀਆਂ ਦੇ ਢੇਰ :**

— ਨਹੀਉਂ ਲਭਣੇ ਲਾਲ ਗੁਆਚੇ, ਮਿੱਟੀ ਨਾ ਫਰੋਲ ਜੋਗੀਆ।
— ਕਿਤੇ ਭੁੱਲ ਨਾ ਜਾਈਂ ਮਨਾ ਮੇਰਿਆ, ਮੋਤੀਆਂ ਦਾ ਢੇਰ ਵੇਖ ਕੇ।

**ਖੁਆਜਾ ਪੀਰ :**

— ਪੀਰ ਖੁਆਜੇ ਦੇ ਮੈਂ ਜਾਵਾਂ ਬਲਿਹਾਰੀ
ਵਿਚ ਅਜਮੇਰ ਦੇ ਵਾਸਾ ਤੇਰਾ ਮਨ ਦੀਆਂ ਕੂਟਾਂ ਚਾਰੇ
— ਨਾਮ ਫ਼ਕੀਰ ਤਿਨਾਂ ਦਾ ਬਾਹੂ, ਕਬਰ ਜਿੰਨਾ ਦੀ ਜੀਵੇ ਹੂ
— ਵਾਰਿਸ ਸ਼ਾਹ ਰੱਬ ਜਦ ਮੇਹਰ ਕਰਦਾ
ਤਾਂ ਹੁਕਮ ਹੁੰਦਾ ਹੈ ਨੇਕ ਸਿਤਾਰਿਆਂ ਨੂੰ।
— ਲੋਕਾਂ ਦੀਆਂ ਜਪਮਾਲੀਆਂ, ਜੱਲਣ ਦਾ ਜਪਮਾਲ
ਸਾਰੀ ਉਮਰ ਜਪੇਂਦਿਆਂ ਇਕ ਨਾ ਖੁੱਥਾ ਵਾਲ
— ਰੱਬ ਦਾ ਕੀ ਪਾਉਣਾ, ਇਧਰੋਂ ਪੁੱਟਣਾ ਇਧਰ ਲਾਉਣਾ
— ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ
— ਰੁੱਖੀ ਮਿਸੀ ਖਾ ਕੇ ਠੰਡਾ ਪਾਣੀ ਪੀ।
ਦੇਖ ਪਰਾਈ ਚੋਪੜੀ ਨਾ ਤਰਸਾਈਂ ਜੀ।
— ਇੱਟ ਖੜਕਾ ਦੁਕੱੜ ਵਜੇ, ਨਾਲੇ ਤਪੇ ਚੁੱਲਾ,
ਏਸੇ ਗਲੇ ਰੱਬ ਵੀ ਰਾਜ਼ੀ, ਏਸੇ ਗੱਲੇ ਬੁੱਲਾ।
— ਬੁਲ੍ਹੇ ਨਾਲੋਂ ਚੁੱਲਾ ਚੰਗਾ, ਜਿਸ ਪਰ ਤਾਮ ਪਕਾਈਦਾ।
ਰੰਗੜ ਨਾਲੋਂ ਖੰਗਰ ਚੰਗਾ, ਜਿਸ ਪਰ ਪੈਰ ਘਸਾਈਦਾ।
— ਉਠ ਫਰੀਦਾ ਸੁੱਤਿਆ ਝਾੜੂ ਦੇ ਮਸੀਤ
ਤੂੰ ਸੁੱਤਾ ਰੱਬ ਜਾਗਦਾ ਤੇਰੀ ਡਾਢੇ ਨਾਲ ਪ੍ਰੀਤ
— ਮੂਰਖ ਲੋਗ ਸਦਾ ਸੁਖ ਸੌਂਦੇ, ਖ਼ੂਬ ਕਮਾਉਂਦੇ ਪੈਸਾ
ਨਾ ਓਹ ਜਾਤ ਨਾ ਪਾਤ ਪਛਾਨਣ, ਪ੍ਰੇਮ ਨਾ ਜਾਨਣ ਕੈਸਾ।
— ਹਾਜੀ ਲੋਕ ਮਕੇ ਵਲ ਜਾਂਦੇ ਅਸੀਂ ਜਾਣਾ ਤਖ਼ਤ ਹਜ਼ਾਰੇ
ਜਿਤ ਵਲ ਯਾਰ ਉਤੇ ਵਲ ਕਾਬਾ ਭਾਵੇਂ ਵੇਖ ਕਿਤਾਬਾਂ ਚਾਰੇ।
— ਹਾਸ਼ਮ ਫਤਹਿ ਨਸੀਬ ਤਿਨਾਂ ਨੂੰ ਜਿਨ ਹਿੰਮਤ ਯਾਰ ਬਣਾਈ।
— ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਮ ਨਾ ਜਾਣੇ ਮੇਰਾ।

**ਬੁਲਬੁਲਾ :**

ਕੀ ਮੁਨਿਆਦਾਂ ਤੇਰੀਆਂ, ਪਾਣੀ ਦਿਆ ਬੁਲਬੁਲਿਆ।

**ਸੁਰਗਾਂ ਨੂੰ ਜਾਣ ਹੱਡੀਆਂ :**

ਜਿੰਦ ਯਾਰ ਦੀ ਮੰਜੇ ਤੇ ਨਿਕਲੇ, ਸੁਰਗਾਂ ਨੂੰ ਜਾਣ ਹੱਡੀਆਂ।

**ਛਪੜੀ ਤੇ ਦਰਿਆ :**

ਬੰਨ੍ਹ ਨਾ ਛਪੜੀਏ ਦਾਵੇ, ਨਾਲ ਦਰਿਆਵਾਂ ਦੇ।

**ਧਰਮ :**

— ਵੇਲਾਂ ਧਰਮ ਦੀਆਂ, ਵਿਚ ਦਰਗਾਹ ਦੇ ਹਰੀਆਂ।
— ਰਬ ਫਿਰਦਾ ਧੰਨੇ ਦੇ ਘਰ ਮੂਹਰੇ, ਉਹਨੇ ਕਿਹੜਾ ਕੱਛ ਪਾਈ ਸੀ

**ਸੰਜੋਗ :**

— ਬੇੜੀ ਦਾ ਪੂਰ ਤ੍ਰਿੰਜਣ ਦੀਆਂ ਕੁੜੀਆਂ, ਸਬੱਬ ਨਾਲ ਹੋਣ ਕਠੀਆਂ।
— ਜਿਹੜੇ ਪੱਤਣ ਪਾਣੀ ਅੱਜ ਲੰਘ ਜਾਣਾ, ਫੇਰ ਨਾ ਲੰਘਦਾ ਭਲਕੇ।
— ਬੇੜੀ ਦਾ ਪੂਰ, ਤ੍ਰਿੰਜਣ ਦੀਆਂ ਕੁੜੀਆਂ, ਫੇਰ ਨਾ ਬੈਠਣ ਰਲ ਕੇ।
— ਨੱਚ ਕੇ ਵਿਖਾ, ਮੇਲਣੇਂ, ਜਾਈਂ ਨਾ ਗਿੱਧੇ ਚੋਂ ਟਲ ਕੇ।

**ਭੁੱਖ ਤੇ ਭਗਤੀ :**

— ਸਾਥੋਂ ਭੁੱਖਿਆਂ ਤੋਂ ਭਗਤੀ ਨਾ ਹੋਏ, ਆਹ ਲੈ ਸਾਂਭ ਮਾਲਾ ਆਪਣੀ।
— ਭੁੱਖੇ ਮੇਰੀਏ ਤੂੰ ਮੁੱਕ ਜਾ ਛੇਤੀ, ਭਗਤੀ ਦਾ ਦਾਨ ਮੰਗੀਏ।

**ਤੀਰਥ-ਸ਼ਨਾਨ :**

— ਤੇਰੇ ਦਿਲ ਦੀ ਮੈਲ ਨਾ ਜਾਵੇ, ਨ੍ਹਾਉਂਦਾ ਫਿਰੇ ਤੀਰਥਾਂ 'ਤੇ।

**ਬਾਂਹ ਛੱਡ ਦੇ :**

— ਤੈਨੂੰ ਰੋਗ ਦਾ ਪਤਾ ਨਾ ਕੋਈ, ਵੈਦਾ ਮੇਰੀ ਬਾਂਹ ਛੱਡ ਦੇ।

**ਲੰਬੜਾਂ ਦੀ ਚੱਕ :**

— ਚੱਕੀ ਹੋਈ ਲੰਬੜਾਂ ਦੀ ਥਾਣੇਦਾਰ ਦੇ ਬਰਾਬਰ ਬੋਲੇ।

**ਮੇਲਾ :**

— ਆ ਸੁਹਣਿਆਂ ਵੇ, ਜੱਗ ਜਿਉਂਦਿਆਂ ਦੇ ਮੇਲੇ
— ਮੇਲਾ ਵੇਖਦੀਏ ਮੁਟਿਆਰੇ ਮੇਲਾ ਤੈਨੂੰ ਵੇਖਦਾ।

**ਝਾਂਜਰਾਂ ਵਾਲੀ :**

— ਮੇਰੀ ਰੁੱਸੇ ਨਾ ਝਾਂਜਰਾਂ ਵਾਲੀ, ਹੋਰ ਭਾਵੇਂ ਜੱਗ ਰੁੱਸ ਜੇ।
— ਖਾਣ ਬੱਕਰੇ ਪੀਣ ਸ਼ਰਾਬਾਂ ਪੁੱਤ ਸਰਦਾਰਾਂ ਦੇ।
— ਸੱਸ ਮੇਰੀ ਨੇ ਜੌੜੇ ਜੰਮੇ ਇਕ ਬੱਕਰੀ ਲੇਲਾ।
ਨੀ ਮਾਂ ਜੀ ਆਹ ਕੀ ਰੌਣਕ ਮੇਲਾ।
— ਚਲ ਨੀ ਬਸੰਤੀਏ ਮੇਲੇ ਚਲੀਏ।

— ਮਾਰਦਾ ਦਮਾਮੇ ਜੱਟ ਮੇਲੇ ਆ ਗਿਆ।
— ਨਿੱਤ ਨਿੱਤ ਨੀ ਬਜਾਰੀਂ ਆਉਣਾ ਬਿਲੋ ਖਾ ਲੈ ਨਾਸ਼ਪਾਤੀਆਂ।
— ਆ ਦਿਉਰਾ ਤੇਰਾ ਕੁੜਤਾ ਧੋ ਦਿਆਂ ਪਾ ਕੇ ਕਲਮੀ ਸ਼ੋਰਾ।
ਵਿੱਚ ਭਰਜਾਈਆਂ ਦੇ ਨੱਚ ਲੈ ਕਲਹਿਰੀਆ ਮੋਰਾ।
— ਸੱਸ ਕੁੱਟਣੀ ਸੰਦੂਖਾਂ ਓਹਲੇ ਨਿੰਮ ਦਾ ਘੜਾ ਦੇ ਘੋਟਣਾ।
— ਸੱਸੀ ਪਿੱਟਣੀ ਪੰਜੇਬਾਂ ਪਾ ਕੇ ਜੱਗ ਭਾਵੇਂ ਨਿੰਦਿਆ ਕਰੇ।
— ਜੇਠ ਨੇ ਜਠਾਣੀ ਕੁੱਟੀ, ਸਾਰੀ ਕੁੜਤੀ ਪਾੜ ਤੀ।
— ਸਾਧਣੀ ਹੋ ਜੂੰ ਗੀ ਅਕਾਲੀਆਂ ਤੇਰਿਆਂ ਦੁਖਾਂ ਦੀ ਮਾਰੀ।
— ਰੜਕੇ ਰੜਕੇ ਰੜਕੇ ਵੇ
ਵਡਿਆ ਸ਼ੁਕੀਨਾਂ ਤੇਰੀ ਡੱਬ ਵਿੱਚ ਅਧੀਆ ਖੜਕੇ ਵੇ।
ਰੜਕੇ ਰੜਕੇ ਰੜਕੇ
ਰਾਹ ਜਗਰਾਵਾਂ ਦੇ ਇਕ ਜੱਟ ਤੇ ਬਾਣੀਆ ਲੜ ਪੇ।
ਬਾਣੀਏਂ ਨੇ ਜੱਟ ਢਾਹ ਲਿਆ ਉੱਤੇ ਪਏ ਦਾ ਕਲੇਜਾ ਧੜਕੇ।
ਜੱਟ ਕਹਿੰਦਾ ਉਠ ਲੈਣ ਦੇ, ਤੈਨੂੰ ਵੱਢੂੰਗਾ ਮੁੱਢੀ ਤੇ ਧਰਕੇ।

**ਹਉਮੈਂ :**

— ਲੱਗ ਨਾ ਕਿਸੇ ਨੂੰ ਜਾਵੇ, ਹਉਮੈਂ ਵਾਲਾ ਰੋਗ ਬੁਰਾ।

**ਗੁਣ-ਔਗੁਣ :**

— ਮੇਰੇ ਵਿਚ ਨਾ ਗੁਰੂ ਜੀ ਗੁਣ ਕੋਈ, ਔਗੁਣਾਂ ਦਾ ਮੈਂ ਭਰਿਆ।
— ਫਲ ਨੀਵਿਆਂ ਰੁੱਖਾਂ ਨੂੰ ਲਗਦੇ ਸਿੰਮਲਾ ਮਾਣ ਨਾ ਕਰੀਂ।
— ਤੇਰਾ ਚੰਮ ਨਾ ਕਿਸੇ ਕੰਮ ਆਵੇ, ਪਸ਼ੂਆਂ ਦੇ ਹੱਡ ਵਿਕਦੇ।
— ਲੱਗ ਨਾ ਕਿਸੇ ਨੂੰ ਜਾਵੇ, ਗੁੜ ਨਾਲੋਂ ਇਸ਼ਕ ਮਿੱਠਾ।
— ਚਿੱਤ ਨਾ ਜਾਣ ਨੂੰ ਕਰਦਾ ਰੰਗਲੀ ਦੁਨੀਆਂ ਚੋਂ।
— ਛੇਤੀ ਛੇਤੀ ਵਧ ਕਿੱਕਰੇ, ਅਸਾਂ ਸੱਸ ਦਾ ਸੰਦੂਕ ਬਣਾਨਾ।
— ਮੁੰਡਾ ਰੋਹੀ ਦੀ ਕਿੱਕਰ ਤੋਂ ਕਾਲਾ, ਬਾਪੂ ਦੇ ਪਸੰਦ ਆ ਗਿਆ।
— ਹੇਠ ਬਰੋਟੇ ਦੇ, ਮੈਨੂੰ ਰੱਬ ਦੇ ਦਰਸ਼ਨ ਹੋਏ।

ਹਰ ਹਲਵਾਹ ਤੇ ਗਾਡੀਵਾਨ ਬਾਬਾ ਰੂਪ ਚੰਦ ਨੂੰ ਧਿਆ ਕੇ ਬਲਦ ਜੋੜਦਾ ਸੀ ਅਤੇ ਹਰ ਕਿਰਸਾਣ ਫਸਲਾਂ ਬੀਜਣ ਤੋਂ ਪਹਿਲਾਂ ਚਿੜੀ ਜਨੌਰ ਦਾ ਹਿੱਸਾ ਛਿੱਟੇ ਦੇ ਰੂਪ ਵਿੱਚ ਪਹਿਲਾਂ ਖਿਲਾਰਦਾ ਸੀ। ਕਿਰਸਾਣੀ ਸੰਬੰਧੀ ਬਲਦ ਬੋਤਿਆਂ ਤੋਂ ਲੈ ਕੇ ਘੁੰਗਰੂ, ਟੱਲੀਆਂ, ਹਮੇਲਾਂ, ਸੰਦ-ਸੰਦੇੜਿਆਂ ਤੋਂ ਅੱਗੇ ਭੱਤੇ ਵਾਲੀ ਨਾਰ ਤੱਕ ਨੂੰ ਲੋਕ ਗੀਤਾਂ ਅਤੇ ਅਖਾਣਾਂ ਵਿੱਚ ਬਿਆਨਿਆ ਗਿਆ ਹੈ :

— ਛੜਿਆਂ ਦਾ ਸ਼ੌਕ ਬੁਰਾ, ਕੱਟਾ ਮੁੰਨ ਕੇ ਝਾਂਜਰਾਂ ਪਾਈਆਂ।
— ਉਹ ਘਰ ਛੜਿਆਂ ਦਾ, ਜਿੱਥੇ ਕੈਂਚੀ ਮੋਚਣਾ ਖੜਕੇ।
— ਦਾਖੀਂ ਹੱਥ ਨਾ ਅਪੜੇ, ਆਖੇ ਥੂਹ ਕੌੜੀ।
— ਮੇਲਾ ਮੁਕਸਰ ਦਾ, ਛੜਿਆਂ ਡਰੋਲੀ ਜਾਣਾ।
— ਛਡ ਕੇ ਦੇਸ਼ ਦੁਆਬਾ, ਐਬੀਆਂ ਨੂੰ ਤਰਸੇਂਗੀ।

— ਕੌੜੀ ਨਿੰਮ ਨੂੰ ਪਤਾਸੇ ਲਗਦੇ, ਵਿਹੜੇ ਛੜਿਆਂ ਦੇ।
— ਨਿੱਤ ਨਿੱਤ ਨਹੀਂ ਬਜ਼ਾਰੀਂ ਆਉਣਾ, ਬਿਲੋ ਖਾ ਲੈ ਨਾਸ਼ਪਾਤੀਆਂ।
— ਕੱਲੀ ਹੋਵੇ ਨਾ ਬਣਾਂ ਵਿੱਚ ਟਾਹਲੀ, ਕਲਾ ਨਾ ਹੋਵੇ ਪੁੱਤ ਜੱਟ ਦਾ।
— ਬੱਗੇ ਬਲਦ ਖਰਾਸੇ ਜਾਣਾ, ਮਾਨ ਕੁਰੇ ਕਢ ਘੁੰਗਰੂ।
— ਬੀਕਾਨੇਰ ਚੋਂ ਊਠ ਲਿਆਂਦਾ, ਦੇ ਕੇ ਰੋਕ ਪਚਾਸੀ।
ਸ਼ੈਣੇ ਦੇ ਵਿਚ ਝਾਂਜਰ ਬਣਦੀ, ਮੁਕਸਰ ਬਣਦੀ ਕਾਠੀ।
ਭਾਈ ਬਖਤੌਰੇ ਬਣਦੇ ਟਕੂਏ, ਰੇਲੇ ਬਣੇ ਗੰਡਾਸੀ।
ਰੋੜੇ ਦੇ ਵਿਚ ਬਣਦੇ ਕੂੰਢੇ, ਸ਼ਹਿਰ ਭਦੌੜ ਦੀ ਚਾਟੀ।
ਹਿੰਮਤ ਪੁਰੇ ਬਣਦੀਆਂ ਕਹੀਆਂ, ਕਾਸੀ ਪੁਰ ਦੀ ਦਾਤੀ।
ਚੜ੍ਹ ਜਾ ਬੋਤੇ ਤੇ, ਮੰਨ ਲੈ ਭੌਰ ਦੀ ਆਖੀ।
— ਉਚੇ ਟਿੱਬੇ ਮੇਰੀ ਬੋਤੀ ਚੁਗਦੀ, ਨੀਵੇਂ ਕਰਦੀ ਲੇਡੇ।
ਤੋਰ ਸ਼ੁਕੀਨਾਂ ਦੀ, ਤੂੰ ਕੀ ਜਾਣੇ ਭੇਡੇ।
— ਡਾਚੀ ਵਾਲਿਆ ਮੋੜ ਮੁਹਾਰ ਵੇ, ਸੋਹਣੀ ਵਾਲਿਆ ਲੈ ਚੱਲ ਨਾਲ ਵੇ।
ਤੇਰੀ ਡਾਚੀ ਦੇ ਗਲ ਵਿਚ ਟੱਲੀਆਂ, ਵੇ ਮੈਂ ਪੀਰ ਮਨਾਵਣ ਚੱਲੀਆਂ।
ਤੇਰੀ ਡਾਚੀ ਦੀ ਸੋਹਣੀ ਚਾਲ ਵੇ, ਡਾਚੀ ਵਾਲਿਆ ਲੈ ਚੱਲ ਨਾਲ ਵੇ।
— ਜਿੱਥੇ ਚੱਲੇਂਗਾ ਚੱਲੂੰਗੀ ਨਾਲ ਤੇਰੇ, ਬੋਤਾ ਜੀਵੇ ਚੀਨੇ ਰੰਗ ਦਾ।
— ਤੇਰੇ ਬੋਤੇ ਦੀ ਮੁਹਾਰ ਬਣ ਜਾਵਾਂ, ਸੋਨੇ ਦੇ ਤਵੀਤ ਵਾਲਿਆ।
— ਪਾਣੀ ਪੀ ਗਿਆ ਸਜਣ ਦਾ ਬੋਤਾ, ਕੱਢਦੀ ਦੇ ਹੱਥ ਥੱਕ ਗਏ।
— ਬੋਤਾ ਛੱਡ ਦੇ ਜੰਗਲ ਵਿਚ ਚੁਗਣਾ, ਆਪਾਂ ਦੋਵੇਂ ਗੱਲਾਂ ਕਰੀਏ।
— ਕਾਹਨੂੰ ਪਾਲਿਆ ਕੁਲੱਛਣਾ ਬੋਤਾ, ਚੜ੍ਹਦੀ ਦੇ ਵੱਢੇ ਦੰਦੀਆਂ।
— ਤੇਰੀ ਭਾਗ ਭਰੀ ਵੈਰੀਆਂ, ਬੋਤੇ ਉਤੋਂ ਕਿਵੇਂ ਡਿੱਗ ਪਈ।
— ਬੋਤਾ ਬੰਨ੍ਹ ਜੰਡੀਆਂ ਦੀ ਛਾਵੇਂ, ਆ ਜਾ ਦਿਉਰਾ ਤਾਸ਼ ਖੇਡੀਏ।

**ਬੱਕਰੀ :**

— ਚਿੱਤ ਬੱਕਰੀ ਲੈਣ ਨੂੰ ਕਰਦਾ, ਬੰਨੇ ਬੰਨੇ ਲਾ ਦੇ ਬੇਰੀਆਂ।
— ਵੱਢ ਬੇਰੀ ਲਿਆ ਸੁੱਟ ਵਿਹੜੇ, ਤੇਰੀ ਮੇਰੀ ਸਾਂਝੀ ਬੱਕਰੀ।
— ਕੰਡ ਟੁੱਟ ਗਈ ਤਵੀਤਾਂ ਵਾਲੇ ਯਾਰ ਦੀ, ਖਸਮਾਂ ਨੂੰ ਖਾਵੇ ਬੱਕਰੀ।
— ਕੰਡ ਗੰਢਣੀ ਤਵੀਤਾਂ ਵਾਲੇ ਯਾਰ ਦੀ, ਬੱਕਰੀ ਦਾ ਘਿਓ ਜੋੜ ਕੇ।
— ਛੱਡ ਗੁਜਰੀ ਦੀ ਯਾਰੀ, ਬੱਕਰੀ ਦਾ ਦੁੱਧ ਗਰਮੀ।
— ਰੰਨ ਬੱਕਰੀ ਚਰੌਣ ਦੀ ਮਾਰੀ, ਲਾਰਾ ਲੱਪਾ ਲਾ ਰੱਖਦੀ।
— ਮੇਰੀ ਬੱਕਰੀ ਚਾਰ ਲਿਆ ਦਿਉਰਾ ਮੈਂ ਨਾ ਤੇਰਾ ਹੱਕ ਰਖਦੀ।
— ਕਾਲਿਆ ਹਰਨਾ ਬਾਗੀਂ ਚਰਨਾ, ਤੇਰੇ ਪੈਰੀ ਝਾਂਜਰਾਂ ਪਾਈਆਂ।
ਸਿੰਗਾਂ ਤੇਰਿਆਂ ਤੇ ਕੀ ਕੁਝ ਲਿਖਿਆ, ਤਿੱਤਰ ਤੇ ਮੁਰਗਾਈਆਂ।
ਅੱਗੇ ਤਾਂ ਟੱਪਦਾ ਸੀ ਨੌਂ ਨੌਂ ਕੋਠੇ, ਹੁਣ ਨਹੀਂ ਟੱਪੀ ਦੀਆਂ ਖਾਈਆਂ।
ਖਾਈ ਟੱਪਦੇ ਦੇ ਕੰਡਾ ਲੱਗਿਆ, ਦੈਨਾ ਏ ਰਾਮ ਦੁਹਾਈਆਂ।
ਮਾਸ ਮਾਸ ਤੇਰਾ ਕੁੱਤਿਆਂ ਨੇ ਖਾਧਾ, ਹੱਡੀਆਂ ਰੇਤ ਰੁਲਾਈਆਂ।

ਹੱਡੀਆਂ ਤੇਰੀਆਂ ਦਾ ਮਹਿਲ ਚਿਣਾਇਆ, ਵਿਚ ਰਖਾਈ ਮੋਰੀ।
ਪਹਿਲਾਂ ਲੰਘਿਆ ਸ਼ਾਮੀ ਤੋਤਾ ਫੇਰ ਲੰਘੀ ਗੋਰੀ।

**ਕੂੰਜਾਂ :**

— ਮੈਂ ਤਾਂ ਤੈਨੂੰ ਲੈਣ ਨੀ ਆਇਆ, ਤੂੰ ਵੜ ਬੈਠੀ ਖੂੰਜੇ।
ਲੈ ਕੇ ਜਾਊਂਗਾ, ਮੋਤੀ ਬਾਗ ਦੀਏ ਕੂੰਜੇ।
— ਕੋਠੇ ਤੋਂ ਉਡ ਕਾਵਾਂ, ਸੱਦ ਪਟਵਾਰੀ ਨੂੰ, ਜਿੰਦ ਮਾਰੀਏ ਦੇ ਨਾਂ ਲਾਵਾਂ।
— ਕੂੰਜੇ, ਪਹਾੜ ਦੀਏ, ਕਦੀ ਪਾ ਵਤਨਾਂ ਵਲ ਫੇਰਾ।

**ਮੈਂ ਮਾਝੇ ਦੀ ਜੱਟੀ :**

— ਮੈਂ ਮਾਝੀ ਦੀ ਜੱਟੀ, ਗੁਲਾਬੂ ਨਿੱਕਾ ਜਿਹਾ।

**ਭਦੌੜ ਦੇ ਮੁੰਡੇ :**

— ਪਿੰਡ ਭਦੌੜ ਦੇ ਮੁੰਡੇ ਸੋਹਣੇ, ਜੇਬਾਂ ਰਖਦੇ ਭਰੀਆਂ।
ਮੇਲੇ ਜਾ ਕੇ ਪੌਣ ਬੋਲੀਆਂ, ਡਾਂਗਾਂ ਰਖਦੇ ਖੜ੍ਹੀਆਂ।
— ਮਾੜੀ ਕੁੜੀ ਨਾ ਕਦੀ ਵਿਆਹੁੰਦੇ, ਵਿਆਹੁੰਦੇ ਹੂਰਾਂ ਪਰੀਆਂ।
ਵੇਲਾਂ ਧਰਮ ਦੀਆਂ, ਵਿਚ ਦਰਗਾਹ ਦੇ ਹਰੀਆਂ।
— ਪੀਰ ਦੇ ਚੜ੍ਹਾਵਾਂ ਬੱਕਰਾ ਜੇ ਬਸਰੇ ਦੀ ਲਾਮ ਟੁੱਟ ਜੇ।
— ਰੰਨ ਨ੍ਹਾ ਕੇ ਛਪੜ 'ਚੋਂ ਨਿਕਲੀ ਸੁਲਫ਼ੇ ਦੀ ਲਾਟ ਵਰਗੀ।

**ਗੁਡੀਆਂ :**

— ਕੁੜੀਆਂ ਚਿੜੀਆਂ ਹੋਈਆਂ, ਕੱਠੀਆਂ ਸਭ ਤੋਂ ਚੜ੍ਹਦੀ ਨੂਰੀ।
ਆਪੋ ਵਿਚ ਦੀ ਗੱਲਾਂ ਕਰਦੀਆਂ, ਹੁੰਦੀਆਂ ਘੂਰਮ-ਘੂਰੀ।
ਉਮਰੀ ਬਾਝ ਗਿੱਧਾ ਨਹੀਂ ਪੈਂਦਾ, ਆਊ ਤਾਂ ਪੈਜੂ ਪੂਰੀ।
ਰਾਣੀ ਕੁੜੀ ਨੂੰ ਸੱਦਾ ਭੇਜੋ, ਨਿੱਤ ਮਲਦੀ ਕਸਤੂਰੀ।
ਪੰਜ ਸੇਰ ਮੱਠੀਆਂ ਖਾ ਗਈ ਹੁਕਮੀ, ਕਰੇ ਨਾ ਸਬਰ-ਸਬੂਰੀ।
ਬਾਂਦਰ ਵਾਂਗੂੰ ਟੱਪਦੀ ਮਾਲਣ, ਖਾਣ ਨੂੰ ਮੰਗਦੀ ਚੂਰੀ।
ਲੱਛੀ ਆਈ ਨਹੀਂ, ਨਾ ਪੈਂਦੀ ਗਿੱਧੇ ਵਿਚ ਪੂਰੀ।

**ਇਲਾਕੇ ਸੰਬੰਧੀ :**

— ਦੌਲਤਪੁਰਾ ਨਿਹਾਲੇਵਾਲਾ, ਹੋਰ ਪਿੰਡ ਵੀ ਵੇਖੇ।
ਤੇਰੀ ਵੀ ਸੰਧੂਰੀ ਪੱਗ ਦੇ, ਮੈਨੂੰ ਮੱਸਿਆ 'ਚ ਪੈਣ ਭੁਲੇਖੇ।
— ਮੁੰਡੇ ਮਰ ਗਏ ਕਮਾਈਆਂ ਕਰਦੇ, ਬੰਤੋ ਤੇਰੇ ਬੰਦ ਨਾ ਬਣੇ।
— ਦੀਪੇ ਜੱਟ ਨੇ ਸੰਦੂਕੜੀ ਆਂਦੀ, ਵਿਚੋਂ ਬੋਲੇ ਬੰਤੋ ਬਾਹਮਣੀ।
— ਜਦੋਂ ਮਰ ਗਈ ਹੌਲਦਾਰਾ, ਗਲੀਆਂ ਦੇ ਕੱਖ ਰੋਣਗੇ।
— ਕਿਤੇ ਯਾਰਾਂ ਨੂੰ ਭੜਾ ਕੇ ਮਾਰੂ, ਚੰਦ ਕੁਰ ਚੱਕਮਾ ਚੁੱਲ੍ਹਾ।
— ਖ਼ੁਆਜੇ ਦੀ ਅਜਮੇਰ, ਸਿਆਲਕੋਟ ਸਲਵਾਨ ਦਾ
ਭੱਟੀਆਂ ਦੀ ਭਟਨੇਰ, ਬਠਿੰਡਾ ਬਿਨੇਪਾਲ ਦਾ

— ਪਹਿਲਾਂ ਦਿੱਲੀ ਤੂਰਾਂ ਮੱਲੀ ਫਿਰ ਦਿੱਲੀ ਚੌਹਾਨਾਂ।
ਮਾਮੇ ਕੋਲੋਂ ਭਾਣਜਿਆਂ ਖੋਹੀ ਕਰਕੇ ਜੋਰ ਧਿਗਾਣਾ।
— ਲੋਕੀਂ ਆਂਹਦੇ ਲਹਿੰਦੇ ਭੈੜਾ, ਸਾਕੂ ਲੋਕ ਲਹਿੰਦੇ ਦੇ ਬਾਂਦੇ।
ਜੇਕਰ ਲਹਿੰਦਾ ਭੈੜਾ ਹੁੰਦਾ ਤਾਂ, ਦਿਹੁੰ ਲਹਿੰਦੇ ਕਿਉਂ ਲਾਹੰਦੇ।
ਜੇਕਰ ਲਹਿੰਦਾ ਭੈੜਾ ਹੁੰਦਾ ਤਾਂ, ਦਰਿਆ ਲਹਿੰਦੇ ਕਿਉਂ ਵਾਹੰਦੇ।
ਸਾਡੇ ਭਾਣੇ ਲਹਿੰਦਾ ਚੰਗਾ, ਸਾਡੇ ਯਾਰ ਲਹਿੰਦੇ ਜੁ ਰਾਹੰਦੇ।
ਮੇਰੀ ਚੰਦਰੀ ਦੀ ਜਾਤ ਤਖਾਣੀ, ਚੂੜਾ ਪਾ ਕੇ ਸੱਕ ਹੂੰਝਦੀ।

**ਸੂਫ ਦੀ ਸੁੱਥਣ :**

— ਤੈਨੂੰ ਬਾਬੇ ਮਰੇ ਤੋਂ ਪਾਵਾਂ, ਸੁੱਥਣੇ ਸੂਫ ਦੀਏ।

**ਮੁੰਡੇ :**

— ਸਾਡੇ ਪਿੰਡ ਦੇ ਮੁੰਡੇ ਵੇਖ ਲਓ, ਜਿਉਂ ਟਾਹਲੀ ਦੇ ਪਾਵੇ।
ਕੰਨੀਦਾਰ ਮੁੰਡੇ ਬੰਨ੍ਹਦੇ ਚਾਦਰੇ, ਪਿੰਜਣੀ ਨਾਲ ਸੁਹਾਵੇ।
ਦੁੱਧਾ ਕਾਸ਼ਨੀ ਬੰਨ੍ਹਦੇ ਸਾਫ਼ੇ, ਉਡਿਆ ਕਬੂਤਰ ਜਾਵੇ।
ਮਲਮਲ ਦੇ ਤਾਂ ਕੁੜਦੇ ਸੋਂਹਦੇ, ਬਗਲਾ ਤਲਾ ਵਿਚ ਨ੍ਹਾਵੇ।
ਗਿੱਧਾ ਪਾਉਂਦੇ ਮੁੰਡਿਆਂ ਦੀ, ਸਿਫਤ ਕਰੀ ਨਾ ਜਾਵੇ।

**ਝਾਂਜਰਾਂ ਵਾਲੀ :**

— ਮੇਰੀ ਮੰਨ ਗਈ ਝਾਂਜਰਾਂ ਵਾਲੀ, ਮੇਰੇ ਭਾ ਦਾ ਰੱਬ ਮੰਨ ਗਿਆ।
— ਮੇਰੀ ਰੁਸ ਗਈ ਝਾਂਜਰਾਂ ਵਾਲੀ, ਮੇਰੇ ਭਾ ਦਾ ਰੱਬ ਰੁਸਿਆ।

**ਚੁੰਨੀ ਰੰਗ ਦੇ ਲਲਾਰੀਆ :**

— ਚੁੰਨੀ ਰੰਗ ਦੇ ਲਲਾਰੀਆ ਮੇਰੀ, ਅਲਸੀ ਦੇ ਫੁੱਲ ਵਰਗੀ।

**ਬਾਂਕਾਂ ਨਾ ਜੁੜੀਆਂ :**

— ਰੰਨ ਅੱਡੀਆਂ ਕੂਚਦੀ ਮਰ ਗਈ, ਬਾਂਕਾਂ ਨਾ ਜੁੜੀਆਂ।
— ਸੌਂਹ ਰੱਬ ਦੀ ਝੂਠ ਨਾ ਬੋਲਾਂ ਬੱਕਰੀ ਨੂੰ ਊਠ ਜੰਮਿਆ।
— ਚਰਖੇ ਦੀ ਗੂੰਜ ਸੁਣ ਕੇ ਜੋਗੀ ਉੱਤਰ ਪਹਾੜੋਂ ਆਇਆ।
— ਚੰਨ ਭਾਵੇਂ ਨਿੱਤ ਚੜ੍ਹਦੇ ਸਾਨੂੰ ਸੱਜਣਾਂ ਬਾਝ ਹਨੇਰਾ।
— ਰਾਤਾਂ ਕਾਲੀਆਂ ਕਲੀ ਨੂੰ ਡਰ ਆਵੇ ਛੁੱਟੀ ਲੈ ਕੇ ਆ ਜਾ ਮਿੱਤਰਾ

**ਕੀ ਹੋ ਗਿਆ :**

— ਕੀ ਹੋ ਗਿਆ ਜਵਾਨੀਏਂ ਤੈਨੂੰ, ਪੱਖੇ ਵਾਂਗੂੰ ਫਿਰੇਂ ਡੋਲਦੀ।

**ਧਾਰੀ-ਬੰਨ੍ਹ ਸੁਰਮਾ**

— ਧਾਰੀ-ਬੰਨ੍ਹ ਸੁਰਮਾ ਨਾ ਪਾਈਏ, ਧੀਏ ਘਰ ਮਾਪਿਆਂ ਦੇ।

**ਚਾਅ ਮੁਕਲਾਵੇ ਦਾ :**

— ਅੱਡੀ ਮਾਰ ਕੇ ਗੱਡੀ ਦਾ ਪਹੀਆ ਭੰਨਿਆ, ਚਾ ਮੁਕਲਾਵੇ ਦਾ।
— ਕੋਈ ਭੌਰ ਚਲਿਆ ਮੁਕਲਾਵੇ ਗਡੀ ਚੋਂ ਗੁੱਤ ਲਮਕੇ।

**ਕੱਚਾ ਦੁੱਧ :**

— ਕਿਹੜੇ ਯਾਰ ਦਾ ਕੱਚਾ ਦੁੱਧ ਪੀਤਾ, ਬੁਲਾਂ ਤੇ ਆ ਗਈ ਸਿੱਕਰੀ।
— ਤੇਰੀ ਹਿੱਕ ਤੇ ਮਲਾਈਆਂ ਆਈਆਂ, ਕੱਚਾ ਦੁੱਧ ਪੀਣ ਵਾਲੀਏ।
— ਮੁੰਡਾ ਜੰਮੂਗਾ ਦਹੀਂ ਦੇ ਫੁੱਟ ਵਰਗਾ, ਕੱਚਾ ਦੁੱਧ ਪੀਣ ਵਾਲੀਏ।

**ਲੱਡੂ :**

— ਲੱਡੂ ਵੰਡਦੀ ਕਚਹਿਰੀ ਵਿਚੋਂ ਨਿਕਲਾਂ ਜੇ ਪਹਿਲੀ ਪੇਸ਼ੀ ਯਾਰ ਛੁੱਟ ਜੇ।
— ਲੱਡੂ ਖਾ ਕੇ ਚੁਬਾਰਿਉਂ ਉਤਰੀ, ਮੱਖੀਆਂ ਨੇ ਪੈਰ ਕੱਢ ਲਈ।
— ਲੱਡੂ ਮੁਕ ਗਏ, ਯਰਾਨੇ ਟੁੱਟ ਗਏ, ਕੱਚੀ ਯਾਰੀ ਲੱਡੂਆਂ ਦੀ।
— ਲੱਡੂ ਲਿਆਵੇਂ ਤਾਂ ਭੋਰ ਕੇ ਖਾਵਾਂ, ਮਿਸਰੀ ਕੜੱਕ ਬੋਲਦੀ।
— ਗੋਰਾ ਰੰਗ ਨਾ ਗਵਾ ਲਈਂ ਕੁੜੀਏ, ਲਾਲਚ ਲੱਡੂਆਂ ਦੇ।
— ਤੇਰੀ ਤੋਰ ਪੱਟਿਆ ਪਟਵਾਰੀ, ਤੂੰ ਪੱਟੀ ਲੱਡੂਆਂ ਨੇ।
— ਗੰਨੇ ਚੂਪ ਲੈ ਜੱਟਾਂ ਦੇ ਮੋਟੇ, ਲੱਡੂ ਖਾ ਲੈ ਬਾਣੀਏ ਦੇ।

**ਗੋਰਾ ਰੰਗ :**

— ਗੋਰੇ ਰੰਗ ਨੇ ਸਦਾ ਨਹੀਂ ਰਹਿਣਾ, ਭਰ ਭਰ ਵੰਨ ਮੁੱਠੀਆਂ।
— ਗੋਰਾ ਰੰਗ ਨਾ ਕਿਸੇ ਨੂੰ ਰੱਬ ਦੇਵੇ, ਸਾਰਾ ਪਿੰਡ ਵੈਰ ਪੈ ਗਿਆ।
— ਗੋਰਾ ਰੰਗ ਤੇ ਸ਼ਰਬਤੀ ਅੱਖੀਆਂ, ਘੁੰਡ ਵਿਚ ਕੈਦ ਕੀਤੀਆਂ।

**ਨੈਣਾਂ ਦੀ ਖ਼ੂਬਸੂਰਤੀ :**

— ਬਹਿ ਬਹਿ ਜਾ ਕਰਦੇ ਨੈਣ ਪ੍ਰੀਤੋ ਦੇ।

**ਭੇਡ ਲਵੇਰੀ :**

— ਨਾਈਆਂ ਦੇ ਘਰ ਭੇਡ ਲਵੇਰੀ ਬਾਹਰੋਂ ਆਈ ਚਰਕੇ।
ਨੈਣ ਤੇ ਨਾਈ ਚੋਣ ਲੱਗੇ ਚਾਰੇ ਟੰਗਾਂ ਫੜਕੇ।
— ਚੰਦਰਾ ਗੁਆਂਢ ਨਾ ਹੋਵੇ, ਲਾਈ ਲੱਗ ਨਾ ਹੋਵੇ ਘਰਵਾਲਾ।
— ਤੀਲੀ ਲੌਂਗ ਦਾ ਮੁਕਦਮਾ ਭਾਰੀ, ਠਾਣੇਦਾਰਾਂ ਸੋਚ ਕੇ ਕਰੀਂ

**ਸੱਪ ਰੰਗੀ ਛੀਂਟ :**

— ਜੱਟੀ ਹੱਟੀ ਤੇ ਸ਼ਰਾਬਣ ਹੋਈ, ਸੱਪ-ਰੰਗੀ ਛੀਂਟ ਵੇਖ ਕੇ।

**ਪੱਕਾ ਘਰ :**

— ਕਿਤੇ ਲਿੱਪਣੇ ਨਾ ਪੈਣ ਬਨੇਰੇ, ਪੱਕਾ ਘਰ ਟੋਲੀਂ ਬਾਬਲਾ।

**ਗੋਰਾ ਰੰਗ ਤੇ ਅਕਲ :**

— ਅੰਬ ਕੋਲੋਂ ਇੰਬਲੀ ਨੀ ਜੰਡ ਕੋਲੋਂ ਟਾਹਲੀ,
ਅਕਲ ਬਿਨਾਂ ਨੀ ਗੋਰਾ ਰੰਗ ਜਾਵੇ ਖਾਲੀ।

**ਲੌਂਗ ਤੇ ਮੁਰਕੀ :**

— ਪੱਚੀਆਂ ਪੰਜਾਹ ਦਾ ਮੈਂ ਲੌਂਗ ਕਰਾ ਲਿਆ, ਨਾਲੇ ਕਰਾ ਲਈ ਮੁਰਕੀ,
ਕੱਲ੍ਹ ਦਾ ਰੁੱਸਿਆ ਫਿਰੇ, ਕੀ ਚੌਲਾਂ ਦੀ ਬੁਰਕੀ।

**ਮਾਂ ਪੂਣੀਆਂ ਵੱਟੇਗੀ :**

— ਅੱਲ੍ਹੜ ਬੱਲ੍ਹੜ ਬਾਵੇ ਦਾ, ਬਾਵਾ ਕਣਕ ਲਿਆਵੇਗਾ।
ਬਾਵੀ ਬੈਠੀ ਛੱਟੇਗੀ, ਮਾਂ ਪੂਣੀਆਂ ਵੱਟੇਗੀ।
ਬਾਵੀ ਮੰਨ ਪਕਾਵੇਗੀ, ਬਾਵਾ ਬੈਠਾ ਖਾਵੇਗਾ।

— ਬਾਰਾਂ ਵਰ੍ਹੇ ਦੀ ਹੋ ਗਈ ਜੈਕੁਰ ਮਿੱਤਰਾਂ ਨੂੰ ਫ਼ਿਕਰ ਪਿਆ :

— ਬਾਰਾਂ ਵਰ੍ਹੇ ਦੀ ਹੋਗੀ ਜੈਕੁਰ, ਵਰ੍ਹਾਂ ਤੇਰ੍ਹਵਾਂ ਚੜ੍ਹਿਆ।
ਘੁੰਮ-ਘੁੰਮਾ ਕੇ ਚੜ੍ਹੀ ਜਵਾਨੀ, ਨਾਗ ਇਸ਼ਕ ਦਾ ਲੜਿਆ।
ਪਿਓ ਉਹਦੇ ਨੂੰ ਪਤਾ ਜੁ ਲੱਗਾ, ਘਰ ਬਾਹਮਣਾਂ ਦੇ ਵੜਿਆ।
ਆਖੇ ਪੰਡਤਾ ਫੋਲ ਪੱਤਰੀ, ਦਾਨ ਦਿਊਂਗਾ ਸਰਿਆ।
ਮਿੱਤਰਾਂ ਨੂੰ ਫ਼ਿਕਰ ਪਿਆ, ਵਿਆਹ ਜੈਕੁਰ ਦਾ ਧਰਿਆ।

**ਲੱਜ ਤੁਹਾਨੂੰ ਨਹੀਂ (ਸਿੱਠਣੀ) :**

ਸਾਡੇ ਤਾਂ ਵਿਹੜੇ ਮੁੱਢ ਮਕੱਈ ਦਾ, ਦਾਣੇ ਤਾਂ ਮੰਗਦਾ ਉੱਧਲ ਗਈ ਦਾ।
ਭੱਠੀ ਤਾਂ ਤੱਪਦੀ ਨਹੀਂ, ਭੱਠੀ ਤਾਂ ਤੱਪਦੀ ਨਹੀਂ, ਨਿਜੱਜਿਓ, ਲੱਜ ਤੁਹਾਨੂੰ ਨਹੀਂ।
ਸਾਡੇ ਤਾ ਵਿਹੜੇ ਤਾਣਾ ਤਣੀਂਦਾ, ਲਾੜੇ ਦਾ ਪਿਓ ਕਾਣਾ ਸੁਣੀਂਦਾ।
ਐਨਕ ਲਾਉਣੀ ਪਈ। ਐਨਕ ਲਾਉਣੀ ਪਈ, ਨਿਲੱਜਿਓ, ਲੱਜ ਤੁਹਾਨੂੰ ਨਹੀਂ।

**ਛੰਦ :**

— ਛੰਦ ਪਰਾਗੇ ਆਈਏ ਜਾਈਏ, ਛੰਦ ਪਰਾਗੇ ਗਹਿਣਾ।
ਬੇਟੀ ਨੂੰ ਸਮਝਾ ਦੇਣਾ ਜੀ, ਆਗਿਆ ਦੇ ਵਿਚ ਰਹਿਣਾ।

— ਛੰਦ ਪਰਾਗੇ ਆਈਏ ਜਾਈਏ, ਛੰਦ ਪਰਾਗੇ ਤਰ।
ਲੋਕੀ ਭਾਨੀਆਂ ਮਾਰਦੇ, ਸੰਜੋਗ ਜੋਰਾਵਰ।

— ਛੰਦ ਪਰਾਗੇ ਆਈਏ ਜਾਈਏ, ਛੰਦ ਪਰਾਗੇ ਗਹਿਣਾ।
ਇਕ ਨੂੰ ਤਾਂ ਅਸੀਂ ਲੈ ਹਾਂ ਚੱਲੇ, ਇਕ ਸਾਕ ਹੋਰ ਲੈਣਾ।

— ਛੰਦ ਪਰਾਗੇ ਆਈਏ ਜਾਈਏ, ਛੰਦ ਪਰਾਗੇ ਬੇਰੀ।
ਵੇਖ ਵੇਖ ਕੇ ਥੱਕੀਆਂ ਅਖੀਆਂ, ਝੁਮਕਿਆਂ ਵਾਲੀ ਮੇਰੀ।

— ਛੰਦ ਪਰਾਗੇ ਆਈਏ ਜਾਈਏ, ਛੰਦ ਪਰਾਗੇ ਕੇਸਰ।
ਸੱਸ ਤਾਂ ਮੇਰੀ ਪਾਰਬਤੀ, ਸਹੁਰਾ ਮੇਰਾ ਪ੍ਰਮੇਸ਼ਰ।

**ਸਾਡਾ ਚਿੜੀਆਂ ਦਾ ਚੰਬਾ :**

ਸਾਡਾ ਚਿੜੀਆਂ ਦਾ ਚੰਬਾ ਵੇ, ਬਾਬਲ ਅਸਾਂ ਉੱਡ ਜਾਣਾ।
ਸਾਡੀ ਲੰਮੀ ਉਡਾਰੀ ਵੇ, ਬਾਬਲ ਕਿਹੜੇ ਦੇਸ ਜਾਣਾ।
ਤੇਰੇ ਮਹਿਲਾਂ ਦੇ ਵਿਚ ਵਿਚ ਵੇ, ਬਾਬਲ ਡੋਲਾ ਨਹੀਂ ਲੰਘਦਾ।
ਇਕ ਇੱਟ ਪੁਟਾ ਦੇਵਾਂ, ਧੀਏ ਘਰ ਜਾ ਆਪਣੇ।

**ਜੇਠ :**

— ਜੇਠ ਨੇ ਜਠਾਣੀ ਕੁੱਟੀ, ਸਾਰੀ ਕੁੜਤੀ ਪਾੜ ਤੀ।
— ਮੇਰੇ ਜੇਠ ਦੇ ਪੁੱਠੇ ਦਿਨ ਆਏ, ਕਿੱਕਰਾਂ ਨੂੰ ਪਾਵੇ ਜੱਫੀਆਂ।

**ਸਹੁਰੇ ਨਹੀਂ ਜਾਣਾ :**

ਕੁੱਕੜੀ ਉਹ ਲੈਣੀ, ਜਿਹੜੀ ਕੁੜ ਕੁੜ ਕਰਦੀ ਏ।
ਸਹੁਰੇ ਨਹੀਂ ਜਾਣਾ, ਸੱਸ ਬੁੜ ਬੁੜ ਕਰਦੀ ਏ।
ਕੁੱਕੜੀ ਉਹ ਲੈਣੀ, ਜਿਹੜੀ ਆਂਡੇ ਦੇਂਦੀ ਏ।
ਸਹੁਰੇ ਨਹੀਂ ਜਾਣਾ, ਸੱਸ ਤਾਹਨੇ ਦੇਂਦੀ ਏ।
ਕੁੱਕੜੀ ਉਹ ਲੈਣੀ, ਜਿਹੜੀ ਚੋਗਾ ਚੁਗਦੀ ਏ।
ਸਹੁਰੇ ਨਹੀਂ ਜਾਣਾ, ਸਾਡੀ ਰਤਾ ਨਾ ਪੁਗਦੀ ਏ।

**ਨਣਦ :**

ਨੀ ਮੈਂ ਤੇਰੀਆਂ ਗੱਲਾਂ ਨੇ ਮਾਰੀ, ਨਣਦੇ ਸੱਪ-ਰੰਗੀਏ।
ਜੱਟੀ ਕੋਟ ਕਪੂਰੇ ਦੀ ਨੂੰਹ, ਬਾਹਮਣ ਅੰਬਰਸਰ ਦਾ।
ਜੱਟੀ ਦੇ ਘਰ ਲੇਫ਼ ਤਲਾਈ, ਪਲੰਘ ਬਾਹਮਣ ਦੇ ਘਰ ਦਾ।
ਜੱਟੀ ਬੈਠੀ ਪੇੜੇ ਕਰਦੀ, ਬਾਹਮਣ ਮੰਡੇ ਘੜਦਾ।
ਬਾਹਰੋਂ ਫਿਰਦਾ ਦਿਉਰ ਜੁ ਆਇਆ, ਸਲੰਘ ਗੰਡਾਸਾ ਫੜਦਾ।
ਨਾ ਵੇ ਦਿਉਰਾ ਮਾਰ ਗੁਆਈਂ, ਬਾਹਮਣ ਆਪਣੇ ਘਰ ਦਾ।
ਕਪਲਾ ਗਊ ਦੀ ਪੂਛ ਫੜਾ ਲੈ, ਮੁੜ ਵਿਹੜੇ ਨਹੀਂ ਵੜਦਾ।
ਕੱਚੀਆਂ ਕੈਲਾਂ ਨੂੰ, ਜੀ ਸਭਨਾ ਦਾ ਕਰਦਾ।

**ਛੜੇ ਛੜੇ ਨਾ ਆਖੋ, ਲੋਕੋ :**

ਛੜੇ ਛੜੇ ਨਾ ਆਖੋ ਲੋਕੋ, ਛੜੇ ਵਖਤ ਨੂੰ ਫੜੇ।
ਅੱਧੀ ਰਾਤੀਂ ਪੀਹਣ ਲਗੇ, ਪੰਜ ਸੇਰ ਛੋਲੇ ਦਲੇ।
ਦਲ ਦੁਲ ਕੇ ਛਾਨਣ ਲਗੇ, ਆਟਾ ਦੇਹ ਨੂੰ ਲੜੇ।
ਛਾਣ ਛੂਣ ਕੇ ਗੁੰਨਣ ਲਗੇ, ਆਟਾ ਲੇਸ ਨਾ ਫੜੇ।
ਅੱਗ ਬਾਲਣ ਦਾ ਵੱਲ ਨਾ ਆਵੇ, ਦਾੜ੍ਹੀ ਪਈ ਸੜੇ।
ਝਾੜ ਝੂੜ ਕੇ ਚਾਰੇ ਪੱਕੀਆਂ, ਚਾਰ ਪਰਾਹੁਣੇ ਖੜੇ।
ਆਉ ਭਰਾਵੋ, ਇਹੋ ਖਾ ਲਓ, ਇਹੋ ਅਸਾਥੋਂ ਸਰੇ।
ਬਾਝੋਂ ਤੀਵੀਆਂ ਦੇ, ਛੜੇ ਮਰੇ ਕਿ ਮਰੇ।

**ਘੁੰਡ :**

ਕੋਰੀ ਕੋਰੀ ਕੂੰਡੀ ਵਿਚ ਮਿਰਚਾਂ ਰਗੜਾਂ, ਸਹੁਰੇ ਦੀ ਅੱਖ ਵਿਚ ਪਾ ਦੇਨੀ ਆਂ।
ਘੁੰਡ ਕੱਢਣੇ ਦੀ ਅਲਖ ਮੁਕਾ ਦੇਨੀ ਆਂ।

**ਤੀਵੀਆਂ ਦਾ ਰਾਜ :**

— ਮੇਰੀ ਖਬਰ ਲੈਣ ਨਾ ਆਇਆ, ਡਿੱਗ ਪਈ ਹਰਮਲ ਤੋਂ।
— ਮੇਰੀ ਡਿੱਗ ਪਈ ਚਰ੍ਹੀ ਵਿਚ ਗਾਨੀ, ਚੁੱਗ ਲਿਆ ਮੋਰ ਬਣ ਕੇ।
— ਲੌਂਗ ਤੇਰੀਆਂ ਮੁੱਛਾਂ ਵਿਚ ਰੁਲਿਆ, ਤਿੰਨ ਦਿਨ ਟੋਲਦੀ ਰਹੀ।
— ਕਾਲੇ ਕੋਲ ਮੰਜਾ ਨਹੀਂ ਡੌਹਣਾ, ਲਿਸ਼ਕੇ ਤੇ ਪੈ ਜੂ ਬਿਜਲੀ।
— ਗੋਰਾ ਰੰਗ ਡੱਬੀਆਂ ਵਿਚ ਆਇਆ ਕਾਲਿਆਂ ਨੂੰ ਖਬਰ ਕਰੋ।
— ਮੈਂ ਮੂੰਗਰੇ ਤੜਕ ਕੇ ਲਿਆਈ, ਰੋਟੀ ਖਾ ਲੈ, ਕੋਹੜੀ ਟੱਬਰਾ।
— ਮੇਰੀ ਜੁੱਤੀ ਨੂੰ ਲੁਆ ਦੇ ਘੁੰਗਰੂ, ਜੇ ਤੈਂ ਮੇਰੀ ਚਾਲ ਵੇਖਣੀ।
— ਨਿਉਂਦਾ ਦੇ ਗੀ ਝਾਂਜਰਾਂ ਵਾਲੀ, ਭੋਗ ਪੈਂਦਾ 'ਖੰਡ-ਪਾਠ ਦਾ।
— ਤੇਰੇ ਝਾਂਜਰਾਂ ਵੱਜਣ ਨੂੰ ਪਾਈਆਂ ਲੰਘ ਗਈ ਤੂੰ ਪੈਰ ਦੱਬ ਕੇ।
— ਮੈਂ ਨਵਿਆਂ ਫ਼ੈਸਨਾਂ ਵਾਲੀ, ਕੁੜੀਆਂ 'ਚ ਹੌਲਦਾਰਨੀ।
— ਸਿਰ ਗੁੰਦ ਦੇ ਕੁਪੱਤੀਏ ਨੈਣੇ, ਉਤੇ ਪਾ ਦੇ ਡਾਕ ਬੰਗਲਾ।
— ਮੇਰੀ ਗੁੱਤ ਦੇ ਵਿਚਾਲੇ ਠਾਣਾ, ਕੈਦ ਕਰਾ ਦੂੰਗੀ।
— ਅਣਦਾੜ੍ਹੀਆ ਸੁੱਕਾ ਨਾ ਜਾਵੇ, ਲੜ ਜਾ ਭਰਿੰਡ ਬਣ ਕੇ।
— ਜਿਹਾ ਦੇਖ ਲਿਆ ਜੁਰਗ ਦਾ ਮੇਲਾ, ਜਿਹੀ ਤੇਰੀ ਗੁੱਤ ਵੇਖ ਲੀ।
— ਕਿੱਥੇ ਚਲਿਆਂ, ਬੂੰਬਨਿਆਂ ਸਾਧਾ, ਛੇੜ ਕੇ ਭਰਿੰਡ ਰੰਗੀਆਂ।
— ਤੈਨੂੰ ਦਸਿਆ ਕੀਹਨੇ ਭੱਜ ਜਾਣਾ, ਨਿਉਂਦਾ ਦੇ ਕੇ ਸੰਤਾਂ ਨੂੰ।
— ਚੰਦ ਕਰਵਾ ਦੇ ਸਾਧਾ, ਮੰਗਵੇ ਆਟੇ ਦੇ।
— ਇੱਥੋਂ ਜਾਈਂ ਨਾ ਪ੍ਰਾਹੁਣਿਆਂ ਖਾਲੀ, ਗੱਡੀ ਵਿਚ ਇੱਟ ਰੱਖ ਲੈ।
— ਤੇਰੇ ਨਾਲ ਨਾ ਤਲੰਗਿਆ ਜਾਣਾ, ਛੱਡ ਜਾਏਂ ਟੇਸ਼ਣ 'ਤੇ।
— ਚੱਲ ਚੱਲੀਏ ਚੜ੍ਹਿੱਕ ਕੇ ਮੇਲੇ, ਮੁੰਡਾ ਤੇਰਾ ਮੈਂ ਚੁੱਕ ਲਊਂ।
— ਗੋਦੀ ਚੁੱਕ ਲੈ, ਮਲ੍ਹਾਜੇਦਾਰਾ, ਭੱਖੜੇ ਨੇ ਪੈਰ ਖਾ ਲਏ।
— ਜਿੱਥੇ ਚਲੇਂਗਾ ਚਲੂੰਗੀ ਨਾਲ ਤੇਰੇ, ਕਟਾ ਲਈ ਤੂੰ ਦੋ ਟਿਕਟਾਂ।
— ਤੇਰੀ ਤੋਰ ਨੇ ਪੱਟਿਆ ਪਟਵਾਰੀ ਲੱਡੂਆਂ ਨੂੰ ਤੂੰ ਪੱਟਤੀ।
— ਪਊਏ ਰੱਖਦੀ ਘੁੰਗਰੂਆਂ ਵਾਲੇ, ਬੰਤੀ ਨੂੰ ਸ਼ੌਕ ਜਾਗਿਆ।
— ਚੱਕੀ ਛੁੱਟ ਗਈ ਚੁਲ੍ਹੇ ਨੇ ਛੁੱਟ ਜਾਣਾ, ਤੀਵੀਆਂ ਦਾ ਰਾਜ ਹੋ ਗਿਆ।

**ਤੂੰ ਕਿਹੜਾ ਲਾਟ ਦਾ ਬੱਚਾ :**

— ਸੌਂਹ ਗਊ ਦੀ ਝੂਠ ਨਾ ਬੋਲਾਂ, ਬੱਕਰੀ ਨੂੰ ਊਠ ਜੰਮਿਆ।
— ਮੇਰੇ ਮਾਹੀ ਨੂੰ ਅਕਲ ਜੇ ਆਵੇ, ਮੱਸਿਆ ਮੈਂ ਪੰਜ ਸੁਖਦੀ।
— ਲੱਤ ਮਾਰੂੰਗੀ ਪੰਜੇਬਾਂ ਵਾਲੀ, ਪਰ੍ਹੇ ਹੋ ਜਾ, ਚੱਟੂ ਵੱਟਿਆ।
— ਅੱਗ ਲਾ ਗੀ ਝਾਂਜਰਾਂ ਵਾਲੀ, ਲੈਣ ਆਈ ਪਾਣੀ ਦਾ ਛੰਨਾ।

— ਬਾਰਾਂ ਬਜ ਗਏ ਗੱਡੀ ਨਾ ਆਈ, ਬਾਬੂ ਤੈਨੂੰ ਸੱਪ ਲੜ ਜੇ।
— ਕਾਹਨੂੰ ਆਇਉਂ ਵੇ ਬਸੰਤੀ ਚੀਰਾ ਬੰਨ੍ਹ, ਮਾਪਿਆਂ ਨੇ ਨਹੀਓਂ ਤੋਰਨੀ।
— ਐਵੇਂ ਨਿੱਕੀ ਨੂੰਹ ਦੀਆਂ ਸਿਫਤਾਂ, ਘਿਉ ਨੇ ਬਣਾਈਆਂ ਤੋਰੀਆਂ।
— ਮੇਰਾ ਜੇਠ ਬੜਾ ਟੁੱਟ ਪੈਣਾ, ਹੱਸਦੀ ਦੇ ਦੰਦ ਗਿਣਦਾ।
— ਬੁੱਢਾ ਵਹੁਟੀ ਦੇ ਸਰ੍ਹਾਣੇ ਰੋਵੇ, ਆਲੇ ਭੋਲੇ ਆ ਗਏ ਵਿਕਣੇ।
— ਮੇਰੀ ਸੱਸ ਭਰਮਾਂ ਦੀ ਮਾਰੀ, ਹੱਸ ਕੇ ਨਾ ਲੰਘ ਵੈਰੀਆ।
— ਅੱਗ ਲਗ ਜਾਏ ਕਰਾੜਾ ਤੇਰੀ ਹੱਟ ਨੂੰ, ਵਿਚੇ ਮੱਚੇ ਕਾਲੀ ਲੋਗੜੀ।
— ਅਸਾਂ ਸੱਸ ਦਾ ਸੰਦੂਕ ਬਣਾਨਾ, ਛੇਤੀ ਛੇਤੀ ਵਧ ਕਿਕਰੇ।
— ਪਾਣੀ ਡੋਲ੍ਹ ਗਈ ਝਾਂਜਰਾਂ ਵਾਲੀ, ਕੈਂਠੇ ਵਾਲਾ ਤਿਲ੍ਹਕ ਪਿਆ।
— ਡਾਕ ਗੱਡੀ ਦੇ ਵਿਚ ਆਇਆ, ਸੁਰਮਾਂ ਤਿੰਨ ਰੱਤੀਆਂ।
— ਮੂੰਹੋਂ ਮਿੱਠੀਏ ਦਿਲਾਂ ਦੀਏ ਖੋਟੀਏ, ਇਕ ਵਾਰੀ ਬੋਲ ਹੱਸ ਕੇ।
— ਤੇਰੇ ਕਪੜੇ ਦੇਖ ਕੇ ਭੁੱਲ ਗਿਆਂ, ਦਿਲ ਦੀਏ ਕੰਗਾਲ ਕੁੜੀਏ।
— ਜੁੱਤੀ ਡਿਗ ਪਈ ਸਤਾਰਿਆਂ ਵਾਲੀ, ਨਿੱਜ ਤੇਰੇ ਬੋਤੇ 'ਚ ਚੜ੍ਹੀ।
— ਸੁੱਤੀ ਪਈ ਨੂੰ ਪੱਖੀ ਦੀ ਝੱਲ ਮਾਰੇ, ਐਡਾ ਮੇਰਾ ਕਿਹੜਾ ਦਰਦੀ ?
— ਤੈਨੂੰ ਸਖੀਆਂ ਮਿਲਣ ਨਾ ਆਈਆਂ, ਕਿੱਕਰਾਂ ਨੂੰ ਪਾ ਲੈ ਜੱਫੀਆਂ।
— ਗੱਡੀ ਆ ਗਈ ਸੰਦੂਕੋਂ ਖਾਲੀ, ਬਹੁਤਿਆਂ ਭਰਾਵਾਂ ਵਾਲੀਏ।
— ਪੱਲੇ ਨਿਕਲੀ ਦੁਆਨੀ ਖੋਟੀ, ਲੱਡੂਆਂ ਦਾ ਭਾ ਪੁਛਦੀ।
— ਖੱਟੀ ਲੱਸੀ ਦੀ ਸੁਲ੍ਹਾ ਨਾ ਮਾਰੀ, ਬਾਪੂ ਤੇਰੇ ਕੁੜਮਾਂ ਨੇ।
— ਤੇਰਾ ਡਿੱਗਿਆ ਰੁਮਾਲ ਫੜਾਵਾਂ, ਤੂੰ ਕਿਹੜਾ ਲਾਟ ਦਾ ਬੱਚਾ।

**ਅਣਜੋੜ :**

— ਮੇਰੇ ਰੂਪ ਦੀ ਪਰਖ ਨਾ ਕੀਤੀ, ਉੱਖਲੀ ਭਰਾ ਲਈ ਬਾਬਲਾ।
— ਅੱਗ ਲਾ ਕੇ ਫੂਕ ਦਿਆਂ ਗਹਿਣੇ, ਬਾਪੂ ਮੁੰਡਾ ਤੇਰੇ ਹਾਣ ਦਾ।
— ਏਸ ਜੱਗ ਨੀ ਸੰਜੋਗੀ ਮੇਲੇ, ਭਾਲਿਆਂ ਨਾ ਵਰ ਲਭਦੇ।
— ਨੂੰਹਾਂ ਗੋਰੀਆਂ ਪੁਤਾਂ ਦੇ ਰੰਗ ਕਾਲੇ, ਸਹੁਰਿਆ ਬਦਾਮੀ ਰੰਗਿਆ।
— ਸਾਥੋਂ ਹਾਏ ਨਿੰਦਿਆ ਨਾ ਜਾਵੇ, ਤੇਰਾ ਵੇ ਸਹੇੜ ਬਾਬਲਾ।
— ਵਰ ਹਾਣ ਦਾ ਜਿਨ੍ਹੇ ਨਾ ਟੋਲਿਆ, ਸਬਰ ਵਿਚੋਲੇ 'ਤੇ।
— ਲੱਤ ਮਾਰੂੰਗੀ ਪੰਜੇਬਾਂ ਵਾਲੀ, ਪਰ੍ਹਾਂ ਹੋ ਜਾ ਚੱਟੂ ਵੱਟਿਆ।
— ਸਾਡੀ ਗੁੱਤ ਦੇ ਪਰਾਂਦੇ ਨਾਲੋਂ ਛੋਟਾ, ਬਾਬਲ ਵਰ ਟੋਲਿਆ।

**ਛੜੇ :**

— ਚੁੱਲ੍ਹੇ ਅੱਗ ਨਾ ਘੜੇ ਵਿਚ ਪਾਣੀ, ਉਹ ਘਰ ਛੜਿਆਂ ਦਾ।
— ਜਿੱਥੇ ਲੂਣ ਘੋਟਣਾ ਖੜਕੇ, ਉਹ ਘਰ ਛੜਿਆਂ ਦਾ।
— ਜਿੱਥੇ ਲਗਣ ਤੇਲ ਦੇ ਤੜਕੇ, ਉਹ ਘਰ ਛੜਿਆਂ ਦਾ।
— ਜਿੱਥੇ ਸ਼ੀਸ਼ਾ ਮੋਚਣਾ ਖੜਕੇ, ਉਹ ਘਰ ਛੜਿਆਂ ਦਾ।
— ਰੰਨਾਂ ਵਾਲਿਆਂ ਦੇ ਪੱਕਣ ਪਰੌਂਠੇ, ਛੜਿਆਂ ਦੀ ਅੱਗ ਨਾ ਬਲੇ।
— ਘੁੰਡ ਕੱਢਣਾ ਤਵੀਤ ਨੰਗਾ ਰਖਣਾ, ਛੜਿਆਂ ਦੀ ਹਿੱਕ ਲੂਹਣ ਨੂੰ।

**ਬਾਬਾ :**

ਬਾਬੇ ਗਲ ਟੱਲ ਪਾ ਦਿਓ, ਵਿਹੜੇ ਵੜਦਾ ਖ਼ਬਰ ਨਹੀਂ ਕਰਦਾ।

**ਜੀਊਣਾ ਮੌੜ :**

ਘਰ ਘਰ ਪੁੱਤ ਜੰਮਦੇ, ਜੀਊਣਾ ਮੌੜ ਨਾ ਕਿਸੇ ਬਣ ਜਾਣਾ।
ਜੀਊਣਾ ਮੌੜ ਵੱਢਿਆ ਨਾ ਜਾਵੇ, ਛਵ੍ਹੀਆਂ ਦੇ ਘੁੰਡ ਮੁੜ ਗਏ।

**ਬਾਜਰੇ ਦੀ ਰਾਖੀ :**

ਤੇਰੇ ਬਾਜਰੇ ਦੀ ਰਾਖੀ ਦਿਉਰਾ ਮੈਂ ਨਾ ਬਹਿੰਦੀ ਵੇ।
ਜੇ ਮੈਂ ਤਾੜੀ ਮਾਰਾ ਉਡਾਵਾਂ ਮੇਰੀ ਮਹਿੰਦੀ ਲਹਿੰਦੀ ਵੇ।
ਤੇਰੇ ਬਾਜਰੇ ਦੀ ਰਾਖੀ ਦਿਉਰਾ ਮੈਂ ਨਾ ਬਹਿੰਦੀ ਵੇ।
ਜੇ ਮੈਂ ਸੀਟੀ ਮਾਰ ਉਡਾਵਾਂ ਮੇਰੀ ਸੁਰਖੀ ਲਹਿੰਦੀ ਵੇ।
ਤੇਰੇ ਬਾਜਰੇ ਦੀ ਰਾਖੀ ਦਿਉਰਾ ਮੈਂ ਨਾ ਬਹਿੰਦੀ ਵੇ।
ਜੇ ਮੈਂ ਅੱਡੀ ਮਾਰ ਉਡਾਵਾਂ ਮੇਰੀ ਝਾਂਜਰ ਲਹਿੰਦੀ ਵੇ।

**ਅਣਜੋੜ :**

— ਕੁੱਚਾ ਮੁੰਡਾ ਨਾਰ ਵਰਗਾ ਦਾੜ੍ਹੀ ਆਈ ਤੋਂ ਮਨੁੱਖ ਬਣ ਜਾਵੇ।
— ਮੈਂ ਮਾਝੇ ਦੀ ਜੱਟੀ ਗੁਲਾਬੂ ਨਿਕਾ ਜਿਹਾ।

**ਜੱਗਾ ਜੱਟ :**

ਜੱਗੇ ਜੱਟ ਦੇ ਕਬੂਤਰ ਚੀਨੇ, ਨਦੀਓਂ ਪਾਰ ਚੁਗਦੇ।

**ਫੈਸ਼ਨ ਤੋਂ ਕੀ ਲੈਣਾ ? :**

— ਤੇਰੀ ਗੁੱਤ 'ਤੇ ਕਚਹਿਰੀ ਲਗਦੀ, ਦੂਰੋਂ ਦੂਰੋਂ ਆਉਣ ਝਗੜੇ।
— ਸੱਗੀ-ਛਲਾ ਨੀ ਸ਼ਿਸ਼ਨ ਜੱਜ ਤੇਰੇ, ਕੈਂਠਾ ਤੇਰਾ ਮੁਹਤਮ ਹੈ।
— ਵਾਲੇ, ਡੰਡੀਆਂ ਕਮਿਸ਼ਨਰ ਡਿਪਟੀ, ਨੱਤੀਆਂ ਇਹ ਨੈਬ ਬਣੀਆਂ।
— ਨੱਤੀਆਂ ਇਹ ਨੈਬ ਬਣੀਆਂ, ਜ਼ੈਲਦਾਰ ਨੀ ਮੁਰਕੀਆਂ ਤੇਰੀਆਂ।
— ਸਫੈਦ ਪੋਸ਼ ਬਣੇਂ ਗੋਖੜੂ, ਨੱਥ, ਮੱਛਲੀ, ਮੇਖ ਤੇ ਕੋਕਾ।
— ਇਹ ਨੇ ਸਾਰੇ ਛੋਟੇ ਮਹਿਕਮੇ, ਤੇਰਾ ਲੌਂਗ ਕਰੇ ਸਰਦਾਰੀ,
ਥਾਨੇਦਾਰੀ ਨੁਕਰਾ ਕਰੇ।
— ਡੂੰਘੀ ਢਾਬ ਵਣਾ ਦਾ ਉਹਲਾ, ਜਿਥੇ ਜੀਊਣਾ ਮੌੜ ਵੱਢਿਆ।
— ਉਥੇ ਘੁੱਗੀਆਂ ਦਾ ਜੋੜਾ ਬੋਲੇ, ਜਿਥੇ ਜੀਊਣਾ ਮੌੜ ਵੱਢਿਆ।
— ਉਥੇ ਹਰਨਾਂ ਦੀ ਜੋੜੀ ਰੋਵੇ, ਜਿਥੇ ਜੀਊਣਾ ਮੌੜ ਵੱਢਿਆ।
— ਚੌਕੀਦਾਰਨੀ ਬਣੀ ਬਘਿਆੜੀ, ਤੀਲੀ ਬਣੀ ਟਹਿਲਦਾਰਨੀ।
— ਕੰਢੀ, ਹੱਸ ਦਾ ਪੈ ਗਿਆ ਝਗੜਾ, ਤਵੀਤ ਉਗਾਹੀ ਜਾਣਗੇ।
— ਬੰਦੇ ਬਣ ਗਏ ਵਕੀਲ ਵਲੈਤੀ, ਚੌਂਕ ਚੰਦ ਨਿਆਂ ਕਰਕੇ।
— ਦਫ਼ਾ ਤਿੰਨ ਸੌ ਆਖਦੇ ਤੇਤੀ, ਕੰਠੀ ਨੂੰ ਸਜ਼ਾ ਬੋਲ ਗਈ।
— ਹਾਰ ਦੇ ਗਿਆ ਜ਼ਮਾਨਤ ਪੂਰੀ, ਕੰਠੀ ਨੂੰ ਛੁਡਾ ਕੇ ਲੈ ਗਿਆ।

— ਨਾਮ੍ਹਾਂ ਬਣ ਕੇ ਬੜਾ ਪਟਵਾਰੀ, ਹਿੱਕ ਵਾਲੀ ਮਿਣਤੀ ਕਰੇ।
— ਤੇਰਾ ਚੂੜਾ ਰਸਾਲਾ ਪੂਰਾ, ਬਾਜੂ-ਬੰਦ ਬਿਗੜ ਗਏ।
— ਪਰੀ-ਬੰਦ ਅੰਗਰੇਜ਼ੀ ਗੋਰੇ, ਫੌਜ ਦੇ ਵਿਚਾਲੇ ਸਜਦੇ।
— ਤੇਰੀ ਜੁਗਨੀ ਘੜੀ ਦਾ ਪੁਰਜਾ, ਜੰਜੀਰੀ ਤਾਰ ਬੰਗਲੇ ਦੀ।
— ਇਹ ਝਾਂਜਰਾਂ ਤਾਰ ਅੰਗਰੇਜ਼ੀ, ਮਿੰਟਾਂ 'ਚ ਦੇਣ ਖ਼ਬਰਾਂ।
— ਤੇਰੇ ਤੋੜੇ ਪਏ ਦੇਣ ਮਰੋੜੇ, ਬਈ ਆਸ਼ਕ ਲੋਕਾਂ ਨੂੰ।
— ਬਾਂਕਾਂ ਤੇਰੀਆਂ ਮਾਰਦੀਆਂ ਹਾਕਾਂ, ਖ਼ਬਰਾਂ ਨੂੰ ਬੰਦ ਕਰਦੇ।
— ਜੈਨਾਂ, ਜੈਨਾਂ ਨਿੱਤ ਦੇ ਨਸ਼ਈ ਰਹਿਣਾ, ਨੀ ਝੂਠੇ ਫੈਸ਼ਨ ਤੋਂ ਕੀ ਲੈਣਾ ?

**ਪੂਣੀਆਂ ਦੇ ਸੱਪ :**

ਮੇਰੀ ਕੱਤਣੀ 'ਚੋਂ ਪੈਣ ਫ਼ੁਰਾਟੇ, ਪੂਣੀਆਂ ਦੇ ਸੱਪ ਬਣਗੇ।

**ਹੁਸਨਾ ਵਾਲੇ :**

— ਰਾਂਝਾ ਕੀਲ ਕੇ ਪਟਾਰੀ ਵਿਚ ਪਾਇਆ, ਹੀਰ-ਬੰਗਾਲਣ ਨੇ।
— ਜਦੋਂ ਮੈਂ ਮੁਕਲਾਵੇ ਤੁਰ ਗਈ, ਗਲੀਆਂ ਦੇ ਕੱਖ ਰੋਣਗੇ।
— ਸੋਹਣੀ ਲੱਗ ਗਿਆ ਬੋਹੜ ਦਾ ਬੂਟਾ, ਘਰ ਘੁਮਿਆਰਾਂ ਦੇ।
— ਰਾਣੀ ਨੂੰ ਵਖਤ ਪੈ ਗਏ ਸੱਚ ਕਹੇ ਨਗੀਨਾ
ਏਥੇ ਯੂਸਫ਼ ਵਿਕਦੇ ਤੂੰ ਕੌਣ ਹੁਸੀਨਾ।
ਸੰਭਲ ਸੰਭਲ ਪੱਬ ਧਰ ਓਏ ਮੱਤ ਡਿਗੇਂ ਸ਼ੌਕੀਨਾ।

**ਮਿੱਤਰਾਂ ਦੀ ਘੋੜੀ :**

ਕਾਹਨੂੰ ਦਿੱਨੀ ਏ ਯੱਕੇ ਦਾ ਭਾੜਾ, ਘੋੜੀ ਤੇਰੇ ਮਿੱਤਰਾਂ ਦੀ।

**ਖੰਡ :**

ਫੱਕਾ ਮਾਰ ਲੈ ਬੰਤੀਏ ਛੇਤੀ, ਪੂਰਨ ਖੰਡ ਤੋਲਦਾ।

**ਮੱਕੀ ਦੇ ਦਾਣੇ :**

ਤੇਰੇ ਖੁਸ਼ਕ ਮੱਕੀ ਦੇ ਦਾਣੇ, ਆਸ਼ਕਾਂ ਨੇ ਨਹੀਂ ਚੱਬਣੇ।

**ਤਵੀਤ :**

ਡੋਰ ਵੱਟ ਕੇ ਗਲੇ ਵਿਚ ਪਾਵਾਂ, ਮਿੱਤਰਾ ਤਵੀਤ ਬਣ ਜਾ।

**ਰਾਤਾਂ ਨ੍ਹੇਰੀਆਂ :**

ਰਾਤਾਂ ਨ੍ਹੇਰੀਆਂ ਕੱਲੀ ਨੂੰ ਡਰ ਆਵੇ, ਛੁੱਟੀ ਲੈ ਕੇ ਆ ਜਾ, ਮਿੱਤਰਾ।

**ਮਿੱਤਰਾਂ ਦੀ ਧਾ :**

— ਜਦ ਵੇਖਿਆ ਚੁਬਾਰਾ ਖਾਲੀ ਮਿੱਤਰਾਂ ਨੇ ਧਾ ਮਾਰੀ।
— ਤੇਰੇ ਲਗਦੇ ਨੇ ਬੋਲ ਪਿਆਰੇ, ਚੌਕੀਦਾਰਾ ਲੈ ਲੈ, ਮਿੱਤਰਾ।

**ਵੀਰ :**

— ਮੇਰੇ ਵੀਰ ਨੂੰ ਥੰਧਾ ਨ ਪਾਇਆ, ਸੱਸੇ ਤੇਰੀ ਮਹਿੰ ਮਰ ਜੇ।
— ਚੜ੍ਹ ਗਿਆ ਚੀਨ ਦੀ ਗੱਡੀ, ਸਾਨੂੰ ਦੇ ਗਿਆ ਯੱਕੇ ਦਾ ਭਾੜਾ।

**ਲੇਖ :**

ਤੇਰੇ ਲੇਖ ਜਾਣਗੇ ਨਾਲੇ, ਨਾ ਜਾ ਬਰਮਾ ਨੂੰ।

**ਸਿੰਘ-ਸਭੀਆ :**

ਜਦੋਂ ਮੁੱਕ ਗਏ ਘੜੇ 'ਚੋਂ ਦਾਣੇ, ਬਣ ਗਿਆ ਸਿੰਘ-ਸਭੀਆ।

**ਪਟਵਾਰੀ :**

ਸਾਡੇ ਪਿੰਡ ਦੇ ਬਣੇਂ ਪਟਵਾਰੀ, ਕਾਗਜ਼ਾਂ ਦੀ ਬੰਨ੍ਹ ਗਠੜੀ।

**ਟੇਸ਼ਨ 'ਤੇ ਘਰ :**

ਭਾੜਾ ਨਿੱਤ ਦਾ ਦਿਤਾ ਨਾ ਜਾਵੇ, ਘਰ ਪਾ ਲੈ ਟੇਸ਼ਨ 'ਤੇ।

**ਕਬੀਲਦਾਰੀ :**

ਜੱਟ ਜੱਟੀ ਨੂੰ ਲੈਣ ਨਾ ਜਾਵੇ, ਡਰਦਾ ਕਬੀਲਦਾਰੀਓਂ।

**ਮਲਮਲ :**

— ਖੱਦਰ ਹਡਾਂ ਨੂੰ ਖਾਵੇ, ਮਲਮਲ ਲਿਆ ਦੇ ਮਿੱਤਰਾ।
— ਮਲਮਲ ਆ ਗਈ ਏਥੇ, ਖੱਦਰਾ ਰਾਹ ਛੱਡ ਦੇ।

**ਖੀਸੇ ਖਾਲੀ :**

ਚਿੱਟੇ ਕਪੜੇ ਤੇ ਖੀਸੇ ਖਾਲੀ, ਹੁਣ ਦੇ ਬਾਬੂਆਂ ਦੇ।

**ਦਿਉਰ :**

ਮੇਰਾ ਦਿਉਰ ਬੜਾ ਟੁੱਟ ਪੈਣਾ, ਹਸਦੀ ਦੇ ਦੰਦ ਗਿਣਦਾ।

**ਯਾਰ :**

— ਮੇਰੇ ਯਾਰ ਨੂੰ ਮੰਦਾ ਨਾ ਬੋਲੀਂ, ਮੇਰੀ ਭਾਵੇਂ ਗੁੱਤ ਪੁੱਟ ਲੈ।
— ਮੇਰੇ ਨਿੱਤ ਦੇ ਸ਼ਰਾਬੀਆ ਯਾਰਾ, ਆ ਮੈਂ ਤੇਰੇ ਕੇਸ ਬੰਨ੍ਹ ਦਿਆਂ।
— ਮੁੰਡਾ ਮੋਹ ਲਿਆ ਤਵੀਤਾਂ ਵਾਲਾ ਦਮੜੀ ਦਾ ਸੱਕ ਮਲਕੇ।
— ਚਿੱਟੇ ਦੰਦ ਹਸਣੋਂ ਨਾ ਰਹਿੰਦੇ ਲੋਕੀਂ ਭੈੜੇ ਸ਼ੱਕ ਕਰਦੇ।
— ਲੱਗ ਨਾ ਕਿਸੇ ਨੂੰ ਜਾਵੇ, ਗੁੜ ਨਾਲੋਂ ਇਸ਼ਕ ਮਿੱਠਾ।
— ਸਾਥੋਂ ਭੁੱਖਿਆਂ ਤੋਂ ਭਗਤੀ ਨਾ ਹੋਵੇ, ਆਹ ਲੈ ਚੱਕ ਮਾਲਾ ਆਪਣੀ।

**ਕਾਲੇ ਸਲੀਪਰ :**

ਤੈਨੂੰ ਲੈ ਦਊਂ ਸਲੀਪਰ ਕਾਲੇ, ਭਾਵੇਂ ਮੇਰੀ ਮਹਿੰ ਵਿਕ ਜੇ।

**ਪਿੰਡ ਤੇ ਸ਼ਹਿਰ :**

ਸ਼ਹਿਰ ਚੱਲੀਏ ਮਜ਼ੂਰੀ ਲੱਭੀਏ, ਪਿੰਡਾਂ ਵਿਚ ਭੰਗ ਭੁੱਜਦੀ।
ਕਿਹੜੇ ਰੱਬ ਦੇ ਕੀਰਨੇ ਪਾਵਾਂ, ਪਿੰਡ ਵਿਚ ਕਾਲ ਪੈ ਗਿਆ।

**ਤਗੜੇ ਦੀ ਸਰਦਾਰੀ :**

ਤਗੜੇ ਦੀ ਸਰਦਾਰੀ, ਮਰਨ ਗਰੀਬਾਂ ਦਾ।

**ਜੇਠ :**

ਮੇਰੇ ਚੰਦਰੇ ਜੇਠ ਦੇ ਛੋਲੇ, ਕਦੇ ਨਾ ਕਿਹਾ ਸਾਗ ਤੋੜ ਲੈ।

**ਕਾਲਾ ਕੰਤ :**

ਪੁੱਤ ਵਡਿਆਂ ਘਰਾਂ ਦੇ ਕਾਲੇ, ਵੇਖੀਂ ਧੀਏ ਨਿੰਦ ਨਾ ਬਹੀਂ।

**ਅੰਮਾਂ ਜਾਏ :**

ਛੱਕਾਂ ਪੂਰਦੇ ਅੰਮਾਂ ਦੇ ਜਾਏ, ਤਾਏ-ਚਾਚੇ ਮਤਲਬ ਦੇ।
ਛਿੱਲਾਂ ਪੰਦਰਾਂ ਨਾ ਜੱਟ ਨੂੰ ਥਿਆਈਆਂ, ਬੋਹਲ ਸਾਰਾ ਵੇਚ ਘੱਤਿਆ।

**ਟਾਕੀ :**

ਮੇਰੀ ਰਖ ਲਈ ਝੱਗੇ ਚੋਂ ਟਾਕੀ, ਟੁਟ ਪੈਣੇ ਦਰਜੀ ਨੇ।

**ਬਾਣੀਏ :**

ਸਾਰੇ ਜੱਟ ਕਰਜ਼ਾਈ ਕੀਤੇ, ਬਾਣੀਆਂ ਨੇ ਅੱਤ ਚੁਕ ਲਈ।

**ਗੱਡੀ ਖਲੋ ਗਈ**

ਗੱਡੀ ਟਿੱਬਿਆਂ 'ਚ ਰੁੱਸ ਕੇ ਖਲੋ ਗਈ, ਧੱਕਾ ਲਾ ਗਾਡ ਵੇਖਦਾ।

**ਬਠਿੰਡੇ ਦੀ ਡਾਕ ਗੱਡੀ**

ਏਸ ਡਾਕ ਨੇ ਬਠਿੰਡੇ ਜਾਣਾ, ਮੋੜ ਉਤੇ ਘਰ ਯਾਰ ਦਾ।

**ਬੱਗੀ ਤਿੱਤਰੀ :**

ਬੱਗੀ ਤਿੱਤਰੀ ਕਮਾਦੋਂ ਨਿਕਲੀ ਉਡਦੀ ਨੂੰ ਬਾਜ ਪੈ ਗਿਆ।

**ਛੋਟਾ ਬੰਬਾ :**

ਮੈਨੂੰ ਛੋਟਾ ਬੰਬਾ ਨਾ ਜਾਣੀ, ਬਣ ਜਾਊਂ ਨ੍ਹੇਰੀ ਦਾ ਬੁੱਲਾ।

**ਬੋਤਾ :**

ਗਲ ਕਰਦੀ ਤੋਂ ਭਜਾ ਲਿਆ ਬੋਤਾ, ਚੰਨਾ ਤੇਰਾ ਧੰਨ ਜਿਗਰਾ।
ਲੰਡੇ ਬੋਤੇ ਨੂੰ ਸ਼ਰਾਬ ਪਿਆਵੇ, ਭੈਣ ਬਖਤੌਰੇ ਜੱਟ ਦੀ।

**ਦਰਸ਼ਨ ਦੀ ਭੁੱਖ :**

— ਡਾਚੀ ਘੋੜਾ ਨਾ ਲਵੇਰੀ ਗਊ ਮੰਗਦਾ, ਭੁੱਖ ਤੇਰੇ ਦਰਸ਼ਨ ਦੀ।

**ਵੀਰ :**

— ਵੱਡੇ ਸਾਹਿਬ ਬਰੋਬਰ ਕੁਰਸੀ, ਅੱਜ ਮੇਰੇ ਵੀਰਨ ਦੀ।
— ਠਾਣੇਦਾਰ ਦਾ ਕੁੱਕੜ ਚੁਕ ਲਿਆਇਆ, ਡੱਬਾ ਕੁੱਤਾ ਮੇਰੇ ਵੀਰ ਦਾ।
— ਖੱਟੀ ਕੁੜਤੀ ਗੁਲਾਬੀ ਲੀੜਾ, ਸਰਦੈ ਤਾਂ ਦੇ ਦੇ, ਵੀਰਨਾ।
— ਵੀਰਾ ਆਈਂ ਵੇ ਭੈਣ ਦੇ ਵਿਹੜੇ, ਪੁੰਨਿਆਂ ਦਾ ਚੰਨ ਬਣ ਕੇ।

**ਛੜੇ :**

— ਕੋਈ ਡਰਦੀ ਪੀਹਣ ਨਾ ਜਾਵੇ, ਛੜਿਆਂ ਦੇ ਦੋ ਚੱਕੀਆਂ।
— ਚੁੱਲ੍ਹੇ ਅੱਗ ਨਾ ਘੜੇ ਵਿਚ ਪਾਣੀ, ਛੜਿਆਂ ਨੂੰ ਵਖਤ ਪਿਆ।
— ਐਵੇਂ ਭਰਮ ਰੰਨਾ ਨੂੰ ਮਾਰੇ, ਹਲਕੇ ਨਾ ਛੜੇ ਫਿਰਦੇ।
— ਮੇਰੀ ਚੱਪਣੀ ਵਗਾਹ ਕੇ ਮਾਰੀ, ਛੜਿਆਂ ਦੇ ਅੱਗ ਨੂੰ ਗਈ।
— ਅਸੀਂ ਰੱਬ ਦੇ ਪਰਾਹੁਣੇ ਆਏ, ਲੋਕੀ ਸਾਨੂੰ ਛੜੇ ਆਖਦੇ।
— ਜਾਵੇਂਗਾ ਜਹਾਨੋਂ ਖਾਲੀ, ਵੇ ਛੜਿਆ ਦੋਜਕੀਆ।
— ਕਾਹਨੂੰ ਦੇਨੀਏਂ ਕੁਪੱਤੀਏ ਗਾਲ੍ਹਾਂ, ਛੜੇ ਦਾ ਕਿਹੜਾ ਪੁੱਤ ਮਰਜੂ।
— ਖੁੱਸ ਗਈ ਛੜਿਆਂ ਮੁਖਤਿਆਰੀ, ਭਾਬੋ ਨਾਲ ਲੈ ਗਈ ਕੁੰਜੀਆਂ।
— ਛਿੱਟਾ ਦੇ ਗਈ ਝਾਂਜਰਾਂ ਵਾਲੀ, ਛੜਿਆਂ ਦਾ ਦੁੱਧ ਉਬਲੇ।
— ਜਿੱਤ ਹੋਜੂ ਵੇ ਫਰੰਗੀਆਂ ਤੇਰੀ, ਛੜਿਆਂ ਨੂੰ ਲੈ ਜਾ ਲਾਮ 'ਤੇ।

**ਕਿੱਥੇ ਲਿਖਿਆ :**

ਕਿਥੇ ਲਿਖਿਆ ਫਰਗੀਆਂ ਦੱਸ ਦੇ, ਰੰਨਾਂ ਵਾਲੇ ਜੰਗ ਜਿਤਦੇ।

**ਮੁਥਾਜ :**

ਤੇਰੀ ਰੰਨ ਦਾ ਨਾ ਭਰਨਾ ਪਾਣੀ, ਤੇਰੀ ਨਾ ਮੁਥਾਜੀ ਝੱਲਣੀ।

**ਧੀਆਂ :**

ਧੀਆਂ ਹੁੰਦੀਆਂ ਨੇ ਦੌਲਤਾਂ ਬਿਗਾਨੀਆਂ, ਹੱਸ ਹੱਸ ਟੋਰ ਬਾਬਲਾ।

**ਜੋੜੀਆਂ :**

ਚਿੱਟੇ ਚੌਲ ਜਿਨ੍ਹਾਂ ਨੇ ਪੁੰਨ ਕੀਤੇ, ਰੱਬ ਨੇ ਬਣਾਈਆਂ ਜੋੜੀਆਂ।

**ਮਾਲਕ :**

ਭਾਵੇਂ ਹੋਵੇ ਕੰਬਲੀ ਤੋਂ ਕਾਲਾ ਨਿੰਦੀਏ ਨਾ ਮਾਲਕ ਨੂੰ।

**ਵੈਲਦਾਰੀਆਂ :**

ਨਹੀਂ ਲੰਘਦੇ ਘਰਾਂ ਦੇ ਲਾਂਘੇ, ਛੱਡ ਦੇ ਤੂੰ ਵੈਲਦਾਰੀਆਂ।

**ਅੱਧ ਵਿਚ ਕੰਧ :**

ਅਸੀਂ ਨਿੱਤ ਦੇ ਸ਼ਰਾਬੀ ਰਹਿਣਾ, ਅੱਧ ਵਿਚ ਕੰਧ ਕੱਢ ਲੈ।

**ਰੱਬ ਲੁਟਿਆ :**

ਜਾਗੋ, ਜਾਗੋ ਜ਼ਿਮੀਂਦਾਰ ਭਰਾਵੋ, ਲਾਗੀਆਂ ਨੇ ਰੱਬ ਲੁੱਟਿਆ।

**ਇਸ਼ਕ :**

ਗੁੱਬਾ ਲੱਗ ਨਾ ਕਿਸੇ ਨੂੰ ਜਾਵੇ, ਗੁੜ ਨਾਲੋਂ ਇਸ਼ਕ ਮਿੱਠਾ।
ਨੀ ਤੂੰ ਮਿਸ਼ਰੀ ਕਰ ਕੇ ਜਾਣੀਂ, ਮਿੱਤਰਾਂ ਦੀ ਲੂਣ ਦੀ ਡਲੀ।

**ਡੂੰਘਾ ਹਲ :**

ਤੇਰੀ ਘਰੇ ਈ ਨੌਕਰੀ, ਡੂੰਘਾ ਵਾਹ ਲੈ ਹਲ ਵੇ।

**ਇਕ ਜਿੰਦੜੀ :**

ਐਵੇਂ ਦੋ ਕਲਬੂਤ ਬਣਾਏ, ਤੇਰੀ ਮੇਰੀ ਇਕ ਜਿੰਦੜੀ।
ਗੋਰੇ ਰੰਗ ਨੇ ਸਦਾ ਨਹੀਂ ਰਹਿਣਾ, ਭਰ ਭਰ ਵੰਡ ਮੁੱਠੀਆਂ।

**ਸੋਆਂ ਜੰਗ ਦੀਆਂ :**

ਵੇਖੋ ਪੱਤ ਬਿਰਛਾਂ ਦੇ ਲੂਸੇ, ਸੋਆਂ ਜੰਗ ਦੀਆਂ।

**ਜੁਗਨੀ :**

ਜੁਗਨੀ ਜਾ ਵੜੀ ਅੰਬਾਲੇ, ਬੀਬੀਆਂ ਗੋਰੀਆਂ ਗੱਭਰੂ ਕਾਲੇ।
ਮੈਨੂੰ ਲਿਖਣੇ ਪਏ ਹਵਾਲੇ, ਵੀਰ ਮੇਰਿਆ ਵੇ ਜੁਗਨੀ ਕਹਿੰਦੀ ਆ।
ਤੇ ਨਾਮ ਗੁਰੂ ਦਾ ਲੈਂਦੀ ਆ।
ਜੁਗਨੀ ਜਾ ਵੜੀ ਜਲੰਧਰ, ਗੋਰੇ ਆ ਗਏ ਠੰਢਾਂ ਅੰਦਰ।
ਜਿਸ ਨੇ ਛੇੜਿਆ ਹੋ ਗਿਆ ਅੰਦਰ, ਵੀਰ ਮੇਰਿਆ ਵੇ ਜੁਗਨੀ ਕਹਿੰਦੀ ਆ।
ਤੇ ਨਾਮ ਗੁਰੂ ਦਾ ਲੈਂਦੀ ਆ।

**ਤੂੰਬਾ :**

ਤੂੰਬਾ ਵਜਦਾ ਈ ਨਾ ਤਾਰ ਬਿਨਾਂ, ਰਹਿੰਦੀ ਨਾ ਹਾਏ ਯਾਰ ਬਿਨਾ।
ਬਾਬਾ ਵੇ, ਹਾਏ ਕਲਾ ਮਰੋੜ।

**ਮਰੋੜੇ ਖਾਵੇ ਲੱਕ ਵੇ :**

ਕਿਕਰਾਂ ਵੀ ਲੰਘ ਆਈ, ਬੇਰੀਆਂ ਵੀ ਲੰਘ ਆਈ।
ਲੰਘਣੇ ਪੈ ਗਏ ਅੱਕ ਵੇ, ਮਰੋੜੇ ਖਾਵੇ ਲੱਕ ਵੇ।

**ਚਰਖਾ ਤਾਂ ਜੈਕੁਰ ਭਾਬੀ ਦਾ :**

ਘਰ ਜਿਨ੍ਹਾਂ ਦੇ ਪਾਲੋ ਪਾਲੀ, ਖੇਤ ਜਿਨ੍ਹਾਂ ਦੇ ਨਿਆਈਆਂ।
ਪੁੱਤਰ ਜਿਨ੍ਹਾਂ ਦੇ ਸਾਧੂ ਹੋ ਗਏ, ਸਿਰ ਤੇ ਜਟਾਂ ਰਖਾਈਆਂ।

ਕਾਸਾ ਫੜ ਕੇ ਮੰਗਣ ਚੜ੍ਹ ਪਏ, ਖੈਰ ਪੌਣ ਨਾ ਮਾਈਆਂ।
ਚਰਖਾ ਤਾਂ ਜੈਕੁਰ ਭਾਬੀ ਦਾ, ਗਿਣ ਗਿਣ ਮੇਖਾਂ ਲਾਈਆਂ।
ਹੁਣ ਨਾ ਜਾਣਦੀਆਂ, ਦਿਓਰਾਂ ਨੂੰ ਭਰਜਾਈਆਂ।

**ਹੱਕ ਵਾਲਾ ਹੱਕ ਮੰਗਦਾ :**

ਸਦਾ ਨਾ ਬਾਗੀਂ ਬਾਗ ਬਹਾਰਾਂ, ਸਦਾ ਨਾ ਬੁਲਬੁਲ ਬੋਲੇ।
ਤੇਰੀਆਂ ਮੇਰੀਆਂ ਅੱਖੀਆਂ ਲੱਗੀਆਂ, ਓਸ ਘੰਦੋਲੀ ਉਹਲੇ।
ਮੇਰੇ ਹੱਥ ਵਿਚ ਗੁੱਲੀ ਡੰਡਾ, ਤੇਰੇ ਹੱਥ ਪਟੋਹਲੇ
ਨੀ ਹੱਕ ਵਾਲਾ ਹੱਕ ਮੰਗਦਾ, ਜੇ ਕੋਈ ਪੂਰਾ ਤੋਲੇ।

**ਭਾਈਆਂ ਬਾਝ ਨਾ ਸੋਹਣ ਮਜਲਸਾਂ :**

ਪਿੰਡਾਂ ਵਿਚੋਂ ਪਿੰਡ ਸੁਣੀਂਦਾ, ਪਿੰਡ ਸੁਣੀਂਦਾ ਆਲੇ।
ਭਾਈਆਂ ਬਾਝ ਨਾ ਸੋਹਣ ਮਜਲਸਾਂ, ਸੋਂਹਦੇ ਭਾਈਆਂ ਵਾਲੇ।
ਹੋਣ ਉਨ੍ਹਾਂ ਦੀਆਂ ਸੌ ਸੌ ਬਾਹਾਂ, ਭਾਈ ਜਿਨ੍ਹਾਂ ਦੇ ਬਾਹਲੇ।
ਬਾਝ ਭਰਾਵਾਂ ਦੇ, ਮੈਨੂੰ ਘੂਰਦੇ ਸਰੀਕੇ ਵਾਲੇ।

## ਅਖਾਣ

ਹਰ ਭਾਸ਼ਾ ਦੇ ਆਪਣੇ ਅਖਾਣ ਹਨ, ਭਾਵੇਂ ਕਈ ਅਖਾਣ ਭੇਸ ਵਟਾ ਕੇ ਕਈ ਦੇਸ਼ਾਂ ਵਿੱਚ ਪ੍ਰਚਲਤ ਹਨ। ਜਦੋਂ ਹਾਲੇ ਲਿਖਣ-ਪੜ੍ਹਨ ਦਾ ਰਿਵਾਜ਼ ਚਾਲੂ ਨਹੀਂ ਸੀ ਹੋਇਆ, ਲੋਕ ਬਹੁਤ ਕੁਝ ਜ਼ਬਾਨੀ ਯਾਦ ਰਖਦੇ ਸਨ। ਅਖਾਣ ਵੀ ਸੀਨੇ-ਬਸੀਨੇ ਚਲੇ ਆਉਂਦੇ ਹਨ। ਕਈ ਯੁਗਾਂ ਦੇ ਅਨੁਭਵ ਮਗਰੋਂ ਲੋਕਾਂ ਨੂੰ ਆਪਣੇ ਕਾਰ-ਵਿਹਾਰ ਨਿਤ-ਪ੍ਰਤੀ ਦੇ ਜੀਵਨ ਜਾਂ ਪ੍ਰਕਿਰਤੀ ਬਾਰੇ ਕੋਈ ਢੁਕਵੀਂ ਸੱਚਾਈ ਭਾਸਦੀ, ਉਹ ਅਖਾਣ ਬਣ ਕੇ ਪ੍ਰਚਲੱਤ ਹੋ ਜਾਂਦੀ ਤੇ ਆਮ ਲੋਕਾਂ ਦੇ ਮੂੰਹ ਚੜ੍ਹ ਜਾਂਦੀ; ਲੋਕੀਂ ਇਨ੍ਹਾਂ ਨੂੰ ਕੁਝ; ਤੁੱਕਬੰਦੀ ਵਿੱਚ ਵੀ ਗੁੰਦ ਲੈਂਦੇ ਸਨ।

ਪੰਜਾਬ ਦੇ ਅਖਾਣਾਂ ਵਿੱਚ ਖੇਤੀਬਾੜੀ, ਮੀਂਹ, ਸੂਰਜ, ਜਾਤੀਆਂ ਦੇ ਗੁਣ-ਔਗੁਣ, ਆਦਤਾਂ ਤੇ ਸੁਭਾਅ, ਡੰਗਰਾਂ ਦੇ ਰੰਗ ਤੇ ਚਾਲ ਦੇ ਵੇਰਵੇ ਮਿਲਦੇ ਹਨ। ਖੇਤੀਬਾੜੀ ਦੇ ਅਖਾਣਾਂ ਵਿੱਚ ਕਿਸਾਨ ਦੀ ਘਾਲਣਾ, ਭੌਂ ਦੀਆਂ ਕਿਸਮਾਂ, ਰੂੜੀ ਤੇ ਜ਼ਿਮੀਦਾਰ ਨੂੰ ਉਭਾਰਨ ਦੀ ਪ੍ਰੇਰਨਾ ਸਾਹ ਲੈਂਦੀ ਹੈ। ਮੀਂਹ ਸਬੰਧੀ ਅਖਾਣਾਂ ਵਿੱਚ ਦਸਿਆ ਹੈ ਕਿ ਕਿਹੜੇ ਮਹੀਨੇ ਵਿੱਚ ਲਾਭਦਾਇਕ ਹੁੰਦਾ ਹੈ, ਕਿਹੜੀ ਹਵਾ ਵਰਖਾ ਲਿਅਉਂਦੀ ਹੈ, ਕਿਹੜੇ ਸਮੇਂ ਮੀਂਹ ਵਿਅਰਥ ਜਾਂਦਾ ਹੈ, ਕਿਹੜੇ ਰੰਗ ਦੇ ਬੱਦਲ ਮੀਂਹ ਦੀ ਸੂਚਨਾ ਦੇਂਦੇ ਹਨ। ਕਿਸੇ-ਕਿਸੇ ਅਖਾਣ ਵਿਚ ਪੇਸ਼ੀਨਗੋਈ ਰਹਿੰਦੀ ਹੈ।

ਪੰਜਾਬ ਵਿੱਚ ਇਸਤਰੀ-ਪੁਰਸ਼ਾਂ ਦੇ ਸੁਭਾਅ ਤੇ ਆਦਤਾਂ ਦੇ ਅਖਾਣ ਅੱਜ ਵੀ ਬਹੁਤ ਢੁੱਕਵੇਂ ਹਨ। ਕਿਧਰੇ-ਕਿਧਰੇ ਜਾਤੀਆਂ ਦੇ ਕਿਤਰ-ਵਿਰਤ ਉਤੇ ਕਟਾਖਸ਼ ਕੀਤੇ ਗਏ ਹਨ। ਇਹ ਅਖਾਣ ਜਨਤਾ ਦੀ ਸਿਆਣਪ ਦੇ ਅਨੁਭਵ ਦਾ ਨਿਚੋੜ ਹਨ ਤੇ ਲੋਕ ਜੀਵਨ ਦੀਆਂ ਡੂੰਘਾਣਾਂ ਵਿੱਚ ਉਤਰਨ ਲਈ ਹੀ ਨਹੀਂ; ਸਗੋਂ ਲੋਕ ਗੀਤਾਂ ਦਾ ਸਮਾਜਕ ਪਿਛੋਕੜ ਸਮਝਣ ਵਿੱਚ ਵੀ ਸਾਡੀ ਅਗਵਾਈ ਕਰ ਸਕਦੇ ਹਨ।

**ਖੇਤੀਬਾੜੀ**

ਕਣਕ, ਕਮਾਈ, ਛੱਲੀਆਂ ਤੇ ਹੋਰ ਖੇਤੀ ਕੁੱਲ।
ਰੂੜੀ ਬਾਝ ਨਾ ਹੁੰਦੀਆਂ, ਤੂੰ ਨਾ ਜਾਈਂ ਭੁੱਲ।

...

ਕਲਰ ਖੇਤ ਹਲ ਉੱਕੜੂ, ਢੱਗੇ ਬਹਿ ਬਹਿ ਜਾਣ,
ਨਾਰ ਕਲਹਿਣੀ ਕੌੜ ਗਾਂ, ਸਭ ਸ਼ੇਖੀਆਂ ਵਿਸਰ ਜਾਣ।

...

ਡੂੰਘੇ ਵਾਹ ਹਲ, ਤੇਰੇ ਘਰ ਵਿੱਚ ਨੌਕਰੀ।
ਹਨੇਰੀ ਰਾਤੀ ਆ, ਘਰ ਵਿਚ ਜੰਮੇ ਛੋਕਰੀ।

...

ਪੱਕੀ ਖੇਤੀ ਵੇਖ ਕੇ, ਗਰਬ ਗਿਆ ਕਿਰਸਾਨ।
ਵਾਉ ਝੱਖੜ ਝੋਲਿਉਂ ਘਰ ਆਵੇ ਤਾਂ ਜਾਣ।

...

ਮਘਰ ਪੋਹ ਖੇਤ ਪਿਆਜੀ।
ਦਾਣੇ ਉਧਾਰ ਤੇ ਹਮ ਵਿਆਜ਼ੀ।
ਉਸ ਜੱਟ ਦੀ ਹੁੰਦੀ ਬਰਬਾਦੀ।

**ਮੀਂਹ :**

ਜੇ ਮੀਂਹ ਨਾ ਪਿਆ ਲੋਹੜੀ, ਤਾਂ ਹਾੜ੍ਹੀ ਲੱਗੂ ਕੋਹੜੀ।
ਜੇ ਵੱਸੇ ਪੋਹ ਮਾਹੀਂ, ਕੌਣ ਆਖੇ ਜੰਮੀਂ ਨਾਹੀ।
ਤਿੱਤਰ-ਖੰਭੀ ਬਦਲੀ, ਰੰਨ ਮਲਾਈ ਖਾਏ।
ਉਹ ਬਰਸੇ ਉਹ ਉੱਧਲੇ ਕਦੇ ਨਾ ਬਿਰਥਾ ਜਾਏ।
ਭਾਦੋਂ ਮੀਂਹ ਨਾ ਪਿਆ, ਤੇਲਾ ਲੱਗ ਕਮਾਦੀ ਗਿਆ।
ਮੀਂਹ ਪਿਆ ਦਿਵਾਲੀ, ਜਿਹਾ ਸੁਤਾ ਤਿਹਾ ਹਾਲੀ, ਸਿੱਟਾ ਕਢੂ ਵਾਹੀ ਵਾਲੀ।
ਸਾਂਝ ਕੁਪੱਤਾ, ਸਾਲ ਬਰਬਾਦ। ਰੰਨ ਕੁਪੱਤੀ, ਉਮਰ ਬਰਬਾਦ।
ਕੁੱਕੜ, ਕਾਂ, ਕੰਬੋ, ਕਬੀਲਾ ਪਾਲਦਾ।
ਜੱਟ, ਮਹਿਆਂ, ਸੰਸਾਰ, ਕਬੀਲਾਂ ਗਾਲਦਾ।
ਖਬਰ ਖੇਤ, ਕਸੂਤ ਹਲ, ਘਰ ਕੁਲਹਿਣੀ ਨਾਰ।
ਚੌਥੇ ਮੈਲੇ ਕਪੜੇ, ਮਰਗ ਨਿਸ਼ਾਨੀ ਚਾਰ।
ਜੱਟ ਕੀ ਜਾਣੇ ਰਾਹ ਨੂੰ, ਮਾਂਹ ਕੀ ਜਾਣੇ ਘਾਹ ਨੂੰ।
ਛੋਲੇ ਕੀ ਜਾਣਨ ਵਾਹ ਨੂੰ।
ਰੋਹੀ ਭੌਂ, ਸਪੁੱਤ ਘਰ, ਘਰ ਸਤਵੰਤੀ ਨਾਰ।
ਘੋੜਿਆਂ ਉਤੇ ਚੜ੍ਹਨਾ, ਚਾਰ ਸੁਰਗ ਸੰਸਾਰ।

**ਆਦਤਾਂ ਦੇ ਗੁਣ-ਔਗੁਣ :**

ਉੱਠ, ਜੁਲਾਹਾ, ਭੱਖੜਾ ਚੌਥਾ ਗਾੜੀਵਾਨ।
ਚਾਰੇ ਮੀਂਹ ਨਾ ਮੰਗਦੇ ਭਾਵੇਂ ਉੱਜੜ ਜਾਵੇ ਜਹਾਨ।

ਅੱਤ ਨਾ ਭਲਾ ਮੇਘਲਾ, ਅੱਤ ਨਾ ਭਲੀ ਧੁੱਪ।
ਅੱਤ ਨਾ ਭਲਾ ਹੱਸਣਾ, ਅੱਤ ਨਾ ਭਲੀ ਚੁੱਪ।
ਸਾਵਣ ਵਗੇ ਪੁਰਾ, ਉਹ ਵੀ ਬੁਰਾ।
ਬਾਹਮਣ ਦੇ ਹੱਥ ਛੁਰਾ, ਉਹ ਵੀ ਬੁਰਾ।
ਜੱਟ ਚਾੜ੍ਹੇ ਤੁਰਾ, ਉਹ ਵੀ ਬੁਰਾ।

**ਫੁਟਕਲ :**

ਓਹ ਫਿਰੇ ਨੱਥ ਘੜਾਉਣ ਨੂੰ। ਓਹ ਫਿਰੇ ਨੱਕ ਵਢਾਉਣ ਨੂੰ।
ਓਹ ਦਿਨ ਡੁੱਬਾ, ਜਦ ਘੋੜੀ ਚੜ੍ਹਿਆ ਕੁੱਬਾ।
ਲਾਹੌਰ ਦੇ ਸ਼ੁਕੀਨ ਬੋਝੇ 'ਚ ਗਾਜਰਾਂ

**ਜੱਟਾਂ ਦਾ ਸੁਭਾਉ :**

ਜੱਟਾਂ ਦਾ ਸੁਭਾਉ ਤੇ ਉਨ੍ਹਾਂ ਦੀ ਚਾਲ-ਢਾਲ ਅਨੇਕ ਅਖਾਣਾਂ ਦਾ ਮੁਖ ਵਿਸ਼ਾ ਹੈ। ਸੁਭਾਉ ਨੂੰ ਵੇਖਣ ਜੋਖਣ ਵਾਲੀ ਮਨੋਬਿਰਤੀ ਦੀ ਪ੍ਰਸੰਸਾ ਕਰਨੀ ਪੈਂਦੀ ਹੈ। ਜੋ ਗੱਲ ਸੱਚ 'ਤੇ ਟਿਕੀ ਹੋਵੇ, ਉਹ ਬੜੀ ਸਾਦ-ਮੁਰਾਦੀ ਹੁੰਦੀ ਹੈ; ਉਹਨੂੰ ਗੁੰਝਲਦਾਰ ਹੋਣ ਦੀ ਉੱਕੀ ਹੀ ਲੋੜ ਨਹੀਂ ਪੈਂਦੀ :

ਜਟ ਮਚਲਾ ਖੁਦਾ ਨੂੰ ਲੈ ਗਏ ਚੋਰ।
'ਜੱਟ ਕੀ ਜਾਣੇ ਲੌਂਗਾਂ ਦਾ ਭਾਅ,
ਟਕੇ ਦੇ ਮੰਗੇ ਲੌਂਗ ਤੇ ਭੂਰਾ ਦਿੱਤਾ ਵਿਛਾ।
'ਜੱਟ, ਵੱਟ, ਫੱਟ, ਪੱਟ, ਚਾਰੇ ਬੱਧੇ ਚੰਗੇ।'
'ਬੰਨੇ ਜੱਟ ਨਾ ਛੇੜੀਏ, ਹੱਟੀ ਵਿਚ ਕਰਾੜ।'
'ਜੱਟ ਗਵਾਵੇ ਮੁਰਸ਼ਦ ਨਾਲ, ਜਦ ਬੋਲੇ ਤਦ ਕੱਢੇ ਗਾਲ।'
'ਜੱਟ ਤੋਂ ਕਦੇ ਨਫਾ ਨਾ ਭਾਲ।'
'ਜੱਟ ਜੱਟਾਂ ਦੇ, ਭੋਲੂ ਨਰੈਣ ਦਾ।'
'ਜੱਟ, ਮਹਾਜਨ, ਬਾਹਮਣ, ਸ਼ਾਹ, ਬਾਣੀਆਂ, ਹਾਕਮ ਕਹਿਰ ਖੁਦਾ।'
'ਰੱਜਿਆ ਮਹਿਆਂ ਨਾ ਚਲਦਾ ਹਲ। ਰੱਜਿਆ ਜੱਟ ਉਠਾਵੇ ਕਲ।
ਰੱਜੀ ਮਹਿੰ ਨਾ ਖਾਵੇ ਖੱਲ, ਰੱਜਿਆ ਬਾਹਮਣ ਪੈਂਦਾ ਗਲ।
ਰੱਜਿਆ ਖੱਤ੍ਰੀ ਜਾਵੇ ਟਲ।'
ਸਾਂਝ ਜੱਟ ਦੀ ਜੇ ਭਵੇਂ ਨਾ।
ਤੋੜਾ ਤੂਤ ਦਾ ਜੇ ਧਵੇਂ ਨਾ।

ਜਦ ਇਹ ਦਸਣਾ ਹੋਵੇ ਕਿ ਗਰੀਬ ਲਈ ਥੋੜੀ ਚੀਜ਼ ਹੀ ਢੇਰ ਹੁੰਦੀ ਹੈ, ਤਾਂ ਕਹਿੰਦੇ ਹਨ : 'ਕੀੜੀ ਨੂੰ ਠੂਠਾ ਹੀ ਦਰਿਆ ਹੈ।' ਇਕ ਹੋਰ ਅਖਾਣ ਹੈ 'ਥਲ ਊਠਾਂ ਜਲ ਬੇੜੀਆਂ, ਤੇ ਮਹੀਂ ਦਰਿਆਵਾਂ ਦੇ ਕੰਨ੍ਹ'। ਇਕ ਹੋਰ ਅਖਾਣ ਹੈ ਕਿ 'ਕੁਕੜੀ ਨੂੰ ਤਾਂ ਤੱਕਲੇ ਦਾ ਦਾਗ ਹੀ ਬਥੇਰਾ ਹੈ।' ਇਕ ਅਖਾਣ ਵਿੱਚ ਤੜਫਦੀ ਮੱਛਲੀ ਦੇ ਮੁਕਾਬਲੇ 'ਤੇ ਤਿੰਨ ਨਾਂ ਹੋਰ ਗਿਣਾਏ ਹਨ :

ਥੋੜੇ ਪਾਣੀ ਮੱਛਲੀ, ਅਨਤਾਰੂ ਨਦੀ ਦੇ ਕੰਨ੍ਹ।
ਸੇਜ ਇਕੱਲੀ ਇਸਤ੍ਰੀ, ਚੋਰ ਇਕੱਲੇ ਦੀ ਸੰਨ੍ਹ।

ਵਲਾਵਾਂ ਪਏ ਪਰਦੇਸੀਆਂ, ਚਾਰੇ ਹੀ ਤੜਫੰਨ।
'ਕੋਠਾ ਉੱਸਰਿਆ, ਤਰਖਾਣ ਵਿੱਸਰਿਆ।

**ਨਾਈਆਂ ਬਾਰੇ ਤਾਂ ਬਹੁਤ ਅਖਾਣ ਹਨ :**

— 'ਨਾਈਆਂ ਦੀ ਜੰਞ ਵਿਚ ਸਭੇ ਰਾਜੇ।'
— 'ਨੈਣ ਦੂਜੇ ਦੇ ਪੈਰ ਧੋਣਾ ਹੀ ਜਾਣਦੀ ਹੈ।'
— 'ਅੰਨ੍ਹੀ ਨੈਣ, ਵੰਝ ਨਾ ਨਹੇਰਨਾ।'
— 'ਵਿਆਹ ਨਾਈਆਂ, ਛਿੰਝ ਭਰਾਈਆਂ।'
— 'ਰੱਜੇ ਕੰਮ ਨਾ ਆਉਂਦੇ, ਨਾਈ, ਕੁੱਤੇ ਤੇ ਬਾਜ਼।'
— 'ਅੱਖ ਨੈਣ ਦੀ, ਜਿਵੇਂ ਇੱਲ ਦੇ ਆਲ੍ਹਣੇ ਆਂਡਾ।'
— 'ਨਾਈਆਂ ਦੀ ਵੱਛੀ ਪਿੱਛੇ ਵੱਗ ਤਿਹਾਇਆ।'
— 'ਧੰਨ ਜੇਰਾ ਨਾਈਆਂ ਦਾ, ਜਿੰਨ੍ਹਾਂ ਨੈਣ ਜੱਟਾਂ ਨਾਲ ਤੋਰੀ।'
— 'ਟਿੰਡ ਜਿਹਾ ਭਾਂਡਾ ਨਹੀਂ, ਜੇ ਰਿੜ੍ਹੇ ਨਾ,
ਜੱਟ ਜਿਹਾ ਰਾਠ ਨਹੀਂ, ਜੇ ਲੜੇ ਨਾ।'
— ਬਾਜੀ ਨਟ ਦੀ, ਵਾਹੀ ਜੱਟ ਦੀ।
— ਰੌੜ ਭਲਾ ਨਾ ਚੌਧਰੀ, ਦਾਤਾ ਭਲਾ ਨਾ ਜੱਟ।
— ਮੰਗਤਾ ਭਲਾ ਨਾ ਖੱਤਰੀ, ਯਮਲਾ ਭਲਾ ਨਾ ਜੱਟ।
— ਅੰਨ੍ਹੇ ਦੀਆਂ ਮੱਖੀਆਂ ਸੁਜਾਖੇ ਨੂੰ ਤੰਗ ਕਰਦੀਆਂ ਹਨ।
— ਮੱਛੀ ਰਹੀ ਦਰਿਆ, ਰੰਨ ਮਿਰਚਾਂ ਕੁੱਟੇ।
— ਮਸਾਲਿਆਂ 'ਚ ਤੇਲ ਫੂਕਣਾ।
— ਚੁੱਕ ਲੈ ਵਾਹਿਗੁਰੂ ਕਹਿ ਕੇ, ਬੰਤੋ ਗਲਾਸ ਵਰਗੀ।
— ਹਲ ਥਵਕੇ, ਕੰਨ ਗੜਕੇ, ਬੌਲਦ ਜਾਏ ਇਕਵਾਸਾ,
ਉਸ ਹਾਲੀ ਦਾ ਕੀ ਭਰਵਾਸਾ।
— ਤੇਲੀ ਦਾ ਤੇਲ ਬਲੇ, ਮਸ਼ਾਲਚੀ ਦਾ ਦਿਲ ਜਲੇ।
— ਰੱਜਿਆ ਰਾਜਪੂਤ, ਤੇ ਭੁੱਖਾ ਰੰਗੜ, ਇਕ ਬਰਾਬਰ।
— ਰਾਜੇ ਦਾ ਸਿਰੋਪਾ, ਧੋਬੀ ਦਾ ਵਿਛਾਉਣਾ।
— ਲੁਹਾਰ ਦੀ ਸੰਨ੍ਹੀ, ਕਦੇ ਪਾਣੀ ਵਿਚ ਕਦੇ ਅੱਗ ਵਿਚ।
— ਲੱਕੜ ਭਾਵੇਂ ਵਿੰਗੀ ਹੋਵੇ, ਤਰਖਾਣ ਸਿੱਧਾ ਚਾਹੀਦਾ ਹੈ।
— ਲੋਕਾਂ ਨੂੰ ਲੋਕਾਂ ਨਾਲ, ਗਗੜੀ ਨੂੰ ਜੋਕਾਂ ਨਾਲ।
— ਘੁਮਿਆਰੀ ਆਪਣਾ ਹੀ ਭਾਂਡਾ ਸਲਾਹੁੰਦੀ ਹੈ।
— ਬਹੁਤੀ ਡੂਮਣੀ, ਢੱਡ ਨਹੀਂ ਵੱਜਦੀ।
— ਡੂਮਾਂ ਦੇ ਘਰ ਵਿਆਹ, ਜਿਵੇਂ ਭਾਵੇਂ ਤਿਵੇਂ ਗਾ।
— ਭੜਭੂੰਜੇ ਦੀ ਕੁੜੀ, ਤੇ ਕੇਸਰ ਦਾ ਟਿੱਕਾ।
— ਸਾਵਣ ਲੋੜੇ ਮੇਘਲਾ, ਭਾਦੋਂ ਲੋੜੇ ਧੁੱਪ।
— ਖੀਰ ਖਾਣ ਨੂੰ ਬਾਹਮਣੀ, ਫਾਹੇ ਲੱਗਣ ਨੂੰ ਸ਼ੇਖ।
— ਪੁੱਤ ਜੰਮਣ ਖਤਰਾਣੀਆਂ, ਵਿਚ ਵਿਚ ਬਾਹਮਣੀਆਂ।
— ਬਾਹਮਣੀ ਦੇ ਭੂਤ, ਕੋਈ ਜਿੰਨ ਕੋਈ ਭੂਤ, ਕੋਈ ਵਿਰਲਾ ਹੀ ਸਬੂਤ।

ਬਾਣੀਆਂ ਬਾਰੇ ਵੱਖਰੇ ਅਖਾਣ ਹਨ :

— ਪੈਸਾ ਖੋਟਾ ਆਪਣਾ, ਬਾਣੀਏ ਨੂੰ ਕੀ ਦੋਸ਼।
— ਜਾਣਨਹਾਰੇ ਜਾਣਿਆਂ ਬਾਣੀਆਂ ਤੇਰੀ ਬਾਣ
ਲਹੂ ਪੀਏਂ ਅਣਛਾਣਿਆਂ, ਪਾਣੀ ਪੀਏ ਛਾਣ।
— ਮੋਟਾ ਵਿਆਜੂ ਸ਼ਾਹੂਕਾਰ ਨੂੰ ਖੋਵੇ, ਔਰਤ ਨੂੰ ਖੋਵੇ ਹੰਸੀ,
ਆਲਸ ਨੀਂਦ ਕਿਸਾਨ ਨੂੰ ਖੋਵੇ, ਚੋਰ ਨੂੰ ਖੋਵੇ ਖਾਂਸੀ।
— ਹੋਛਾ ਸ਼ਾਹ ਨਾ ਕੀਜੀਏ, ਫਿਰ ਪਛੋਤਾਈਏ।
— ਕਰਜ਼ ਕਢਾ, ਘੜਵਾਇਆ ਗਹਿਣਾ,
ਡੁੱਬੇ ਕਰਾੜ, ਵਹੀਆਂ ਫੋਲੇ।
ਪਹਿਲੇ ਸ਼ਾਹ, ਪਿਛੋਂ ਬਾਦਸ਼ਾਹ।
— ਸ਼ਾਹ ਕਾਬੂ ਆਏ, ਘਰੋਂ ਘਾਟੋਂ ਜਾਏ।
— ਲੇਖਾ ਨਾ ਕਰ ਸ਼ਾਹਾਂ ਨਾਲ, ਮਤਾਂ ਕੁਝ ਦੇਣਾ ਪਵੇ।
— ਵਣਜ ਕਰਣਗੇ ਬਾਣੀਏਂ, ਹੋਰ ਕਰਣਗੇ ਰੀਸ।

ਇਹ ਅਖਾਣ ਅਤਿ-ਪੁਰਾਣੇ ਹੋਣ ਦੇ ਬਾਵਜੂਦ ਅਤਿ-ਨਵੇਂ ਹਨ। ਸੈ ਸੈ ਨਸਲਾਂ ਨੇ ਇਨ੍ਹਾਂ ਦੀ ਰਚਨਾ ਕੀਤੀ ਹੈ, ਤੇ ਇਨ੍ਹਾਂ ਵਿੱਚ ਨਵੇਂ ਵਾਧੇ ਦੀ ਵੀ ਸਦਾ ਗੁੰਜਾਇਸ਼ ਰਹਿੰਦੀ ਹੈ। ਮਨ ਦੀ ਪੂਰੀ ਸ਼ਕਤੀ ਨਾਲ, ਡੂੰਘੇ ਖੂਹ ਚੋਂ ਡੋਲ ਭਰ ਕੇ ਕੱਢਣ ਵਾਂਗ, ਪੁਰਾਣੇ ਅਖਾਣ ਉਚਾਰੇ ਜਾਂਦੇ ਹਨ :

— ਅਕਲਾਂ ਬਾਝੋਂ ਖੂਹ ਖਾਲੀ।
— ਆਰੀ ਨੂੰ ਇਕ ਪਾਸੇ ਦੰਦੇ ਨੇ, ਸੰਸਾਰ ਨੂੰ ਦੋਹੀਂ ਪਾਸੇ।
— ਖਵਾਜੇ ਦਾ ਗੁਆਹ ਡੱਡੂ।
— ਉੱਜੜੇ ਬਾਗਾਂ ਦੇ ਗਾਲ੍ਹੜ ਪਟਵਾਰੀ।
— ਇੱਲ ਦਾ ਨਨਾਣਵਈਆਂ ਕਾਂ।
— ਈਸਬਗੋਲ, ਕੁਝ ਨਾ ਫੋਲ।

ਲੋਕ ਜੀਵਨ ਨਾਲ ਹੰਢ ਕੇ ਪਰਵਾਨ ਹੋਏ ਅਖਾਣ ਅੰਬਰਾਂ ਦੀ ਨੀਲਾਹਟ ਵਾਂਗ ਸੁੰਦਰ ਤੇ ਨਿਖਰੇ ਹੋਏ ਹਨ। ਭੀੜਾਂ ਤੇ ਔਕੜਾਂ ਵਿੱਚ ਇਹ ਅਖਾਣ ਅੰਨ੍ਹੇ ਦੀ ਸੋਟੀ ਵਰਗਾ ਕੰਮ ਕਰਦੇ ਹਨ :

— ਸੋਨਾ ਹੋਵੇ ਤਾਂ ਘੜਾਈਓਂ ਮਹਿੰਗਾ ਹੈ ?
— ਸੌ ਹੱਥ ਰੱਸਾ ਸਿਰੇ ਤੇ ਗੰਢ।
— ਹੱਥ ਪੁਰਾਣੇ ਖੋਸੜੇ, ਬਸੰਤੇ ਹੋਰੀ ਆਏ।
— ਹੋਰਾਂ ਨੂੰ ਹੋਰੀ ਦੀ, ਅੰਨ੍ਹੀ ਨੂੰ ਡੰਗੋਰੀ ਦੀ।
— ਹੁਣ ਤੇ ਭੇਡਾਂ ਵੀ ਮੱਕੇ ਨੂੰ ਚੱਲੀਆਂ।
— ਹਥਿਆਰ ਉਹ, ਜੋ ਵੇਲੇ ਸਿਰ ਕੰਮ ਦੇਵੇ।
— ਖੜੇ ਦਾ ਨਾਂ ਖਾਲਸਾ ਹੈ।
— ਹੀਲੇ ਰਿਜ਼ਕ, ਬਹਾਨੇ ਮੌਤ।
— ਛੱਪੜੋਂ ਮੱਝ ਪੇਕਿਉਂ ਜਨਾਨੀ ਕੱਢਣੀ ਔਖੀ।
— ਕਿੱਥੇ ਬੁੜ੍ਹੀ ਦਾ ਮਰਨਾ ਕਿੱਥੇ ਹਲ ਓਕੜੂ

— ਕੌਣ ਕਹੇ ਨੀ ਰਾਣੀਏਂ ਅੱਗਾ ਢੱਕ।
— ਕਾਗਤਾਂ ਦੇ ਘੋੜੇ, ਕਦ ਤੀਕ ਦੌੜੇ ?

ਹੌਲੀ ਫੁੱਲ ਭਾਸ਼ਾ ਅਖਾਣ ਨੂੰ ਸਹਿਜੇ ਹੀ ਜੀਭ ਉਤੇ ਚੜ੍ਹ ਜਾਣ ਦੀ ਸਮਰੱਥਾ ਦੇਂਦੀ ਹੈ। ਅੱਗੇ ਵਧਣ ਦੇ ਸਾਹਸ ਵਿਚੋਂ ਹੀ ਇਨ੍ਹਾਂ ਦਾ ਜਨਮ ਹੁੰਦਾ ਹੈ। ਇਹ ਮੁੜ ਮੁੜ ਅਗਵਾਈ ਕਰਦੇ ਹਨ :

— ਕੋਈ ਮਰੇ ਕੋਈ ਜੀਵੇ, ਸੁਥਰਾ ਘੋਲ ਪਤਾਸੇ ਪੀਵੇ।
— ਕੱਲ ਦੀ ਭੂਤਨੀ ਸਿਵਿਆਂ 'ਚ ਅੱਧ।
— ਖੂਹ ਵਿੱਚ ਪਈ ਇੱਟ ਸੁੱਕੀ ਨਹੀਂ ਨਿਕਲਦੀ।
— ਗਏ ਨਿਮਾਣੇ ਰੋਜੜੇ, ਰਹਿ ਗਏ ਨੌਂ ਤੇ ਵੀਹ।

ਹਰ ਅਖਾਣ ਆਪਣੀ ਥਾਂ ਸਿਰਕੱਢ ਹੁੰਦਾ ਹੈ, ਤੇ ਜੀਵਨ ਦੇ ਨਾਲ ਨਾਲ ਕਦਮ ਮੇਲ ਕੇ ਤੁਰਨ ਦਾ ਰਸ ਮਾਣਦਾ ਹੈ। ਇਨ੍ਹਾਂ ਨੂੰ ਸੱਚ ਦੇ ਪਹਿਰੇਦਾਰ ਕਹਿ ਦੇਈਏ, ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ :

— ਗੱਲ ਕਹਿੰਦੀ ਹੈ ਤੂੰ ਮੈਨੂੰ ਮੂੰਹੋਂ ਕੱਢ,
  ਤੇ ਮੈਂ ਤੈਨੂੰ ਸ਼ਹਿਰੋਂ ਕੱਢਦੀ ਹਾਂ।
— ਗੌਂ ਭੁਨਾਵੇ ਜੌਂ, ਭਾਵੇਂ ਗਿੱਲੇ ਹੀ ਹੋਣ।
— ਘਟੀ ਦਾ ਕੋਈ ਦਾਰੂ ਨਹੀਂ, ਵਧੀ ਨੂੰ ਕੋਈ ਡਰ ਨਹੀਂ।

ਹਰ ਅਖਾਣ ਇਕ ਪਗਡੰਡੀ ਹੈ, ਜਿਸ ਉਤੇ ਤੁਰਿਆ ਜਾ ਸਕਦਾ ਹੈ। 'ਕੰਧ ਉਹਲੇ ਪਰਦੇਸ' ਵਰਗੀ ਗੱਲ ਸਹਿਜੇ ਹੀ ਅਖਾਣ ਦਾ ਰੂਪ ਧਾਰਨ ਕਰ ਲੈਂਦੀ ਹੈ।

— ਘੋੜੀ ਦੀ ਪੂਛ ਵੱਡੀ ਹੋਊ, ਤਾਂ ਆਪਣਾ ਹੀ ਪਿੱਛਾ ਕੱਜੂ।
— ਘੋੜਾ ਘਾਹ ਨਾਲ ਯਾਰੀ ਕਰੇ, ਤਾਂ ਖਾਵੇ ਕੀ ?
— ਘੜੇ ਨੂੰ ਹੱਥ ਲਾਇਆ, ਸਾਰਾ ਟੱਬਰ ਧਿਆਇਆ।
— ਚੋਰ ਤੇ ਲਾਠੀ ਦੋ ਜਣੇ, ਮੈਂ ਤੇ ਬਾਪੂ ਕੱਲੇ।
— ਜਿਸ ਪਿੰਡ ਨਹੀਂ ਜਾਣਾ, ਉਹਦਾ ਰਾਹ ਕਾਹਨੂੰ ਪੁੱਛਣਾ।

ਹਰ ਅਖਾਣ ਮਨੁੱਖ ਨੂੰ ਸਮਾਜਕ ਪ੍ਰਾਣੀ ਸਿੱਧ ਕਰਦਾ ਹੈ। ਲੋਕ-ਗੀਤ ਵਾਂਗ ਹੀ ਅਖਾਣ ਵੀ ਸਾਂਝੀ ਸਮਾਜਕ ਕਿਰਤ ਹੁੰਦਾ ਹੈ। ਇਸ ਦੀ ਸੂਝ-ਬੂਝ ਜੀਵਨ ਨੂੰ ਚੜ੍ਹਦੀਆਂ ਕਲਾਂ ਵੱਲ ਲੈ ਜਾਣ ਲਈ ਹੰਭਲਾ ਮਾਰਦੀ ਹੈ।

— ਜੰਦ ਕੁਪੱਤੀ, ਸੁਥਰਾ ਭਲਾਮਾਣਸ।
— ਜਾਗਦਿਆਂ ਦੀਆਂ ਕੱਟੀਆਂ, ਸੁੱਤਿਆਂ ਦੇ ਕੱਟੇ।
— ਟੁੰਡੀ ਬਾਂਹ, ਚੂੜੀ ਦਾ ਚਾਅ।
— ਤੱਤਾ ਪਾਣੀ ਵੀ ਅੱਗ ਬੁਝਾ ਦੇਂਦਾ ਹੈ।
— ਤੁਰਿਆ ਤੁਰਿਆ ਜਾਹ, ਤੇ ਕਰਮਾਂ ਦਾ ਖੱਟਿਆ ਖਾਹ।

ਸੁੱਖ-ਦੁੱਖ ਦੀ ਟੱਕਰ ਨਾਲ ਅਖਾਣ ਦਾ ਜਨਮ ਹੁੰਦਾ ਹੈ। ਇਸ ਵਿੱਚ ਕਿਸੇ ਨਾ ਕਿਸੇ ਬੁਨਿਆਦੀ ਸੱਚਾਈ ਦੀ ਉਂਗਲ ਫੜੀ ਜਾਂਦੀ ਹੈ :

— ਦੰਦਾਂ ਦਾ ਪੀਠਾ ਮੰਦਾ, ਚੱਕੀ ਦਾ ਪੀਠਾ ਚੰਗਾ।
— ਦੇਸ ਚੋਰੀ, ਪਰਦੇਸ ਭਿਖਿਆ।
— ਦਹੀਂ ਦੇ ਭੁਲਾਵੇ ਕਪਾਹ ਦੀ ਫੁੱਟੀ ਨਾ ਖਾਈਏ।

— ਭਜਦਿਆਂ ਨੂੰ ਇਕੋ ਜਿਹੇ ਵਾਹਣ।
— ਸੌ ਹੱਥ ਰੱਸਾ ਤੇ ਸਿਰੇ ਤੇ ਗੰਢ।
— ਨਾਲੇ ਦੇਵੀ ਦੇ ਦਰਸ਼ਨ, ਨਾਲੇ ਮੁੰਜ ਬਗੜ ਦਾ ਵਪਾਰ।
— ਨੌਕਰੀ ਕੀ ਤੇ ਨਖ਼ਰਾ ਕੀ।
— ਨਾਲੇ ਦੋ ਦੋ ਨਾਲੇ ਚੋਪੜੀਆਂ।

ਨਿਆਂ, ਪਿਆਰ ਤੇ ਮਿਠਾਸ ਦਾ ਸੰਗਮ ਵੇਖਣਾ ਹੋਵੇ, ਤਾਂ ਪੰਜਾਬ ਦੇ ਇਹ ਅਖਾਣ ਮੂਹਰੇ ਰਖਣੇ ਪੈਣਗੇ :

— ਪਹਾੜ ਨਾਲ ਸਿਰ ਲਾਇਆਂ ਸਿਰ ਹੀ ਭੱਜਦਾ ਹੈ।
— ਪਾਣੀ ਵਿਚ ਸੋਟਾ ਮਾਰਿਆਂ ਪਾਣੀ ਦੋ ਨਹੀਂ ਹੁੰਦੇ।
— ਪੱਥਰ ਕੂਲੇ ਹੋਣ, ਤਾਂ ਗਿੱਦੜ ਹੀ ਖਾ ਜਾਣ।
— ਬੰਦਿਆਂ ਨੂੰ ਬੰਦੇ ਮਿਲ ਪੈਂਦੇ ਹਨ, ਖੂਹਾਂ ਨੂੰ ਖੂਹ ਨਹੀਂ ਮਿਲਦੇ।
— ਬਾਹਰ ਬੀਬੀ ਪੰਜ ਹਜ਼ਾਰੀ, ਘਰ ਬੀਬੀ ਕਰਮਾਂ ਦੀ ਮਾਰੀ।

ਇਨ੍ਹਾਂ ਅਖਾਣਾਂ ਦੀ ਆਤਮਾ ਮਨੁੱਖਤਾ ਦੀ ਹਾਣੀ ਹੈ :

— ਯਾਰ ਦੀ ਯਾਰੀ ਵਲ ਜਾਈਏ, ਐਬਾਂ ਵਲ ਨਾ ਜਾਈਏ।
— ਰੱਬ ਨੇ ਦਿੱਤੀਆਂ ਗਾਜਰਾਂ, ਵਿਚੇ ਰੰਬਾ ਰੱਖ।
— ਵੇਲੇ ਦੀ ਨਿਮਾਜ਼, ਕੁਵੇਲੇ ਦੀਆਂ ਟੱਕਰਾਂ।

ਪੰਜਾਬੀਆਂ ਵਾਂਗ ਹੀ ਉਨ੍ਹਾਂ ਦੇ ਅਖਾਣ ਵੀ ਮਨਚਲੇ ਤੇ ਮਿਹਨਤੀ ਦ੍ਰਿਸ਼ਟੀਕੋਣ ਵਾਲੇ ਹੋ ਕੇ ਨਿਬੜੇ ਹਨ। ਉਨ੍ਹਾਂ ਦੇ ਨਿੱਕੇ ਵੱਡੇ ਭਰਾ ਹਨ ਇਹ ਸਭ ਅਖਾਣ :

— ਜ਼ਾਤ ਦੀ ਕੋਹੜ ਕਿਰਲੀ, ਸ਼ਤੀਰਾਂ ਨਾਲ ਜੱਫੀਆਂ।
— ਜਿਸ ਦਾ ਦੁੱਧ ਵਿਕਦਾ ਹੈ, ਉਹ ਮੱਖਣ ਕਾਹਨੂੰ ਕੱਢੇ।
— ਸੌ ਸਿਆਣਿਆਂ ਇਕੋ ਮੱਤ, ਕਮਲਿਆਂ ਆਪੋ-ਆਪਣੀ।
— ਦਾਲ ਰੋਟੀ ਖਾਹ, ਤੇ ਨੱਕ ਦੀ ਸੇਧੇ ਜਾਹ।

ਗਰਮੀਆਂ ਦੀਆਂ ਲੰਮੀਆਂ ਦੁਪਹਿਰਾਂ ਵਾਂਗ ਜਾਂ ਸਿਆਲੇ ਦੀਆਂ ਲੰਮੀਆਂ ਰਾਤਾਂ ਵਾਂਗ ਅਖਾਣਾਂ ਦੇ ਅਨੁਭਵ ਹੋਰ ਹੋਰ ਲੰਮੇਰੇ ਹੁੰਦੇ ਜਾਂਦੇ ਹਨ :

— ਕੱਖਾਂ ਦੀ ਝੁੱਗੀ, ਦੰਦ-ਖੰਡ ਦਾ ਦਰਵਾਜ਼ਾ।
— ਪਿੰਡ ਦੇ ਵੱਗ ਵਿਚ ਤਾਏ ਦਾ ਕੱਟਾ।
— ਭੁੱਖੇ ਅਗੇ ਬਾਤ ਪਈ, ਉਹ ਕਿਹਾ ਰੋਟੀ।
— ਮਾਵਾਂ ਠੰਡੀਆਂ ਛਾਵਾਂ, ਛਾਵਾਂ ਕੌਣ ਕਰੇ।
— ਕਣਕਾਂ ਕੂੰਜਾਂ ਮਿਹਣਾ ਆਖ, ਜੇ ਰਹਿਣ ਵਸਾਖ।
— ਉਹ ਕਿਹੜੀ ਗਲੀ, ਜਿਥੇ ਭਾਗੋ ਨਹੀਂ ਖਲੀ।
— ਉੱਦਮ ਅੱਗੇ ਲੱਛਮੀ, ਪੱਖੇ ਅੱਗੇ ਪੌਣ।
— ਇਕ ਸੱਪ, ਦੂਆ ਉੱਡਣਾ।
— ਸਾਵਣ ਖੀਰ ਨਾ ਖਾਧੀਆ, ਕਿਉਂ ਜੰਮਿਆ ਅਪਰਾਧੀਆ ?

ਕੁਝ ਅਖਾਣ ਤੇਜ਼ ਚਲਦੇ ਸਾਹ ਵਾਂਗ ਹੁੰਦੇ ਹਨ, ਕੁਝ ਪੱਬਾਂ ਦੇ ਤਾਲ ਵਾਂਗ; ਤੇ ਕੁਝ ਅਸਮਾਨ ਨੂੰ ਆਪਣਾ ਘੱਗਰਾ ਆਖ ਕੇ ਹੱਸ ਹੱਸ ਪੈਂਦੀ ਗੋਰੀ ਦੇ ਮਖੌਲਾਂ ਵਰਗੇ, ਪਰ ਸਾਨੂੰ ਇਹ ਨਹੀਂ ਭੁੱਲ ਜਾਣਾ ਚਾਹੀਦਾ ਕਿ ਇਨ੍ਹਾਂ ਵਿੱਚ ਹਜ਼ਾਰਾਂ ਵਰ੍ਹਿਆਂ

ਦਾ ਅਨੁਭਵ ਸਾਡੇ ਅੰਗ-ਸੰਗ ਤੁਰ ਰਿਹਾ ਹੈ। ਸਾਡੇ ਦਿਲ ਇਨ੍ਹਾਂ ਵਿੱਚ ਵਸਦੇ ਹਨ, ਤੇ ਅਸੀਂ ਇਨ੍ਹਾਂ ਵਿੱਚ ਹੀ ਜੀਉਂਦੇ ਹਾਂ :

— ਜਿਹਾ ਦੁੱਧ, ਤਿਹੀ ਬੁੱਧ।

— ਦੰਦਾਂ ਤੋਂ ਗਿਆ ਚਿੱਥਣੋਂ, ਗੋਡਿਆਂ ਤੋਂ ਗਿਆ ਉਠਣੋਂ,
ਅਖੀਆਂ ਤੋਂ ਗਿਆ ਦਿਸਣੋਂ, ਕੀ ਜੱਲ੍ਹਣਾ ਤੇਰਾ ਰੁੱਸਣੋਂ।

— ਪੈਰ ਵੱਡੇ ਗੰਵਾਰਾਂ ਦੇ, ਸਿਰ ਵੱਡੇ ਸਰਦਾਰਾਂ ਦੇ।

— ਮੂੰਹਾਂ ਨੂੰ ਮੁਲਾਹਜ਼ੇ, ਸਿਰਾਂ ਨੂੰ ਸਲਾਮਾਂ।

— ਵਾਦੜੀਆਂ ਸਜਾਦੜੀਆਂ, ਜਾਣ ਸਿਰਾਂ ਦੇ ਨਾਲ।

ਪਿੰਡਾਂ ਦੀ ਖ਼ੁੱਲ ਵਿੱਚ ਇਨ੍ਹਾਂ ਅਖਾਣਾਂ ਦਾ ਜਨਮ ਹੋਇਆ। ਰਹੁ-ਰੀਤ ਦੇ ਦੇਸ਼ਾਚਾਰ ਅਨੁਸਾਰ ਹੀ ਹਰ ਕੌਮ ਦੇ ਵੱਖਰੇ ਅਖਾਣ ਹੁੰਦੇ ਹਨ, ਲੋਕਾਂ ਦੇ ਜੀਵਨ ਇਤਿਹਾਸ ਦੇ ਜੰਮਪਲ, ਪਰ ਜੇ ਅਸੀਂ ਗਹੁ ਨਾਲ ਵੱਖ-ਵੱਖ ਦੇਸਾਂ ਦੇ ਅਖਾਣਾਂ ਦਾ ਟਾਕਰਾ ਕਰਕੇ ਵੇਖੀਏ, ਤਾਂ ਸਾਫ਼ ਦਿਸ ਪਵੇਗਾ ਕਿ ਸਥਾਨਕ ਰੰਗਣ ਦੇ ਪਿੱਛੇ ਇਕੋ ਇਨਸਾਨ ਬੋਲ ਰਿਹਾ ਹੈ। ਖ਼ੁਸ਼ੀ-ਗ਼ਮੀ, ਗੁੱਸਾ-ਪਿਆਰ, ਤਾਹਨੇ-ਮਿਹਣੇ ਤੇ ਹਾਸੇ-ਮਖੌਲ; ਸਭ ਦਾ ਆਪੋ-ਆਪਣਾ ਰੰਗ ਹੈ, ਪਰ ਦਿਲ ਦਰਿਆਵਾਂ ਦੇ ਵਹਿਣ ਵਿੱਚ ਖੇਤੀ ਦਾ ਅਨੁਭਵ ਵੱਖਰੀ ਥਾਂ ਮੱਲੀ ਬੈਠਾ ਹੈ :

— ਚਨਾ ਚੇਤ ਘਣਾ, ਕਣਕ ਘਣੀਂ ਵਿਸਾਖ,
ਤੀਵੀਂ ਘਣੀਂ ਤਾਂ ਜਾਣੀਏ, ਮੁੰਡਾ ਹੋਵੇ ਢਾਕ।

— ਤਿਲ ਵਿਰਲੇ ਜੌਂ ਸੰਘਣੇ, ਵੱਟੋ ਵੱਟ ਕਪਾਹ,
ਲੇਫ਼ ਦੀ ਬੁੱਕਲ ਮਾਰ ਕੇ, ਮੱਕੀ ਵਿੱਚ ਦੀ ਜਾਹ।

— ਵਾਹੀਆਂ ਉਨ੍ਹਾਂ ਦੀਆਂ, ਜਿਨ੍ਹਾਂ ਦੇ ਘਰ ਦੇ ਹੁੱਕੇ,
ਹੁੱਕੇ ਉਨ੍ਹਾਂ ਦੇ, ਜਿਨ੍ਹਾਂ ਦੇ ਗੋਹੇ ਸੁੱਕੇ।
ਗੋਹੇ ਉਨ੍ਹਾਂ ਦੇ, ਜਿਨ੍ਹਾਂ ਦੇ ਮੰਗੂ ਢੁੱਕੇ।

— ਮੀਂਹ ਪਿਆ ਸਿਆਲ, ਕਦੀ ਨਾ ਹੋਸੀ ਕਾਲ।

— ਪਰ ਹੱਥੀਂ ਵਣਜ ਸੁਨੇਹੀਂ ਖੇਤੀ, ਕਦੇ ਨਾ ਹੁੰਦੇ ਬੱਤੀਆਂ ਦੇ ਤੇਤੀ।

— ਤਿੱਤਰ ਖੰਭੀ ਬੱਦਲੀ, ਰੰਨ ਮਲਾਈ ਖਾਏ,
ਉਹ ਵੱਸੇ ਉਹ ਉੱਧਲੇ, ਕਦੀ ਨਾ ਬਿਰਥਾ ਜਾਏ।

ਜੀਵਨ ਦਾ ਯਥਾਰਥਵਾਦੀ ਦ੍ਰਿਸ਼ਟੀਕੋਣ ਹੀ ਅਖਾਣਾਂ ਨੂੰ ਅਗਾਂਹ ਤੋਰਦਾ ਹੈ। ਧੀ-ਭੈਣ ਦੀ ਸ਼ਰਮ-ਲਿਹਾਜ਼ ਬਿਨਾਂ ਕੋਈ ਸਮਾਜ ਨਹੀਂ ਤੁਰ ਸਕਦਾ। ਖੰਡ ਬਾਝ ਸ਼ਰਬਤ ਮਿੱਠਾ ਨਹੀਂ ਹੁੰਦਾ। ਗੰਢ ਦੇ ਪੈਸੇ ਵਰਗਾ ਕੋਈ ਮਿੱਤਰ ਨਹੀਂ :

— ਸਿਰੋਂ ਪੈਰੋਂ ਨੰਗੇ ਹਾਂ, ਜਹਾਨ ਨਾਲੋਂ ਚੰਗੇ ਹਾਂ।

— ਇਹ ਜੱਗ ਮਿੱਠਾ, ਅਗਲਾ ਕਿਨ ਡਿੱਠਾ।

— ਪੇਟ ਨਾ ਪਈਆਂ ਰੋਟੀਆਂ, ਤਾਂ ਸਭੇ ਗੱਲਾਂ ਖੋਟੀਆਂ।

— ਘਰ ਤੀਵੀਆਂ ਦੇ, ਨਾਂ ਮਰਦਾਂ ਦੇ।

— ਸੱਚ ਮਿਰਚਾਂ ਝੂਠ ਗੁੜ, ਸੱਚ ਅੱਖਣਾ ਔਧੀ ਲੜਾਈ।

— ਭਾਈਆਂ ਬਾਝ ਨਾ ਬਾਹਾਂ ਤੇ ਨਾ ਰਿਜ਼ਕ ਬਾਝ ਮਗਰੂਰੀਆਂ।

— ਜਿਹਾ ਪੈਸਾ ਗੰਢ ਦਾ, ਤਿਹਾ ਮਿੱਤਰ ਨਾ ਕੋਈ।

— ਬਿਗਾਨੇ ਪੁੱਤ ਦਾ ਕੀ ਭਰੋਸਾ, ਉਠ ਕੇ ਮਾਰੂ ਸੋਟਾ।
— ਇੱਲਾਂ ਦੇ ਆਲ੍ਹਣੇ ਮਾਸ ਦੀਆਂ ਮੁਰਾਦਾਂ ?
— ਸੱਪ ਨੂੰ ਸੱਪ ਲੜੇ ਵਿਹੁ ਕਿਹਨੂੰ ਚੜ੍ਹੇ।
— ਸੱਦੀ ਨਾ ਬੁਲਾਈ ਮੈਂ ਲਾੜੇ ਦੀ ਤਾਈ।
— ਸੌ ਚਾਚਾ ਇਕ ਪਿਉ, ਸੌ ਦਾਰੂ ਇਕ ਘਿਉ।
— ਸਹੁੰ ਖਾਈਏ ਜੀ ਦੀ, ਨਾ ਪੁੱਤ ਦੀ ਨਾ ਧੀ ਦੀ।
— ਅੰਨ੍ਹੀ ਕੁਕੜੀ ਖਸਖਸ ਦਾ ਚੋਗਾ।
— ਉਤੋਂ ਬੀਬੀਆਂ ਦਾੜ੍ਹੀਆਂ, ਵਿੱਚੋਂ ਕਾਲੇ ਕਾਂ।
— ਉੱਤਮ ਖੇਤੀ ਮੱਧ ਵਪਾਰ, ਨਖਿੱਧ ਚਾਕਰੀ ਭੀਖ ਨਦਾਰ।
— ਅੱਖ ਫਰਕਣੀ ਨਾ ਮਿਲੇ, ਮੂੰਹ ਵਿਚ ਰਹੇ ਗ੍ਰਾਹ।
— ਲੱਖ ਲਾਹਨਤ ਓਹਨੂੰ ਸੁਥਰਿਆ, ਜਿਹੜਾ ਦਮ ਦਾ ਕਰੇ ਵਿਸਾਹ।
— ਆਪ ਕਰੇ ਤਾਂ ਸਾਰਾ, ਲੜਕਾ ਕਰੇ ਤਾਂ ਅੱਧਾ।
ਔਰਤ ਕਰੇ ਤਾਂ ਚੌਥਾ ਹਿੱਸਾ, ਨੌਕਰ ਕਰੇ ਨਖਿਧਾ।
— ਅਨ-ਗਿੱਝੇ ਨੂੰ ਗਿਝਾਈਏ ਨਾ, ਗਿੱਝੇ ਦਾ ਭਾ ਗੁਆਈਏ ਨਾ।
— ਇੱਕ ਨੂੰ ਕੀ ਰੋਂਦੀ ਏ, ਊਤ ਗਿਆ ਆਵਾ।
— ਸੌ ਸੁਨਾਰ ਦੀ, ਇਕ ਲੁਹਾਰ ਦੀ।
— ਸਹੇ ਨੂੰ ਨਾ ਰੋਵਾਂ, ਰੋਵਾਂ ਪਹੇ ਨੂੰ।
— ਹੱਥਾਂ ਬਾਝ ਕਰਾਰਿਆਂ ਵੈਰੀ ਮਿੱਤ ਨਾ ਹੋਣ।
— ਹਿੱਸਾ ਮੇਰਾ ਬਾਰ੍ਹਵਾਂ, ਵੰਝਾਂ ਦੀ ਮਾਰ ਅੱਧੋ ਅੱਧ।
— ਹੇਠੋਂ ਭੇਡ ਦਾ ਖੁਰ, ਉਤੋਂ ਬਾਈ ਰੰਗ।
— ਕਾਹਲੀ ਦੀ ਘਾਣੀ, ਅੱਧਾ ਤੇਲ ਅੱਧਾ ਪਾਣੀ।
— ਕਣਕ ਪੁਰਾਣੀ, ਘਿਓ ਨਵਾਂ, ਘਰ ਪਤਵੰਤੀ ਨਾਰ,
ਆਗਿਆਕਰੀ ਪੁਤਰ ਹੋਵੇ, ਚਾਰ ਸੁਰਗ ਸੰਸਾਰ।
— ਕੱਕਾ ਕੈਰਾ ਨਹੁੰ-ਭੁਟਾ, ਛਾਤੀ 'ਤੇ ਨਾ ਵਾਲ,
ਚਾਰੇ ਖੋਟੇ, ਜੇ ਮਿਲਣ, ਦੂਰੋਂ ਗੰਢ ਸੰਭਾਲ।
— ਕਿੱਲਾ ਕਿੱਕਰ ਦਾ, ਮਿਲਣਾ ਮਿੱਤਰ ਦਾ।
ਮਾਸ ਤਿੱਤਰ ਦਾ, ਲਹਿਣਾ ਛਿੱਤਰ ਦਾ।
— ਖਾ ਕੇ ਜਾਏ ਸੌਂ, ਮਾਰ ਕੇ ਜਾਏ ਭੱਜ।
— ਖੋਤੇ ਨੂੰ ਦਸ ਕੋਹ, ਤੇ ਖੋਤੇ ਵਾਲੇ ਨੂੰ ਵੀਹ ਕੋਹ।
ਖਾਧਾ ਪੀਤਾ ਲਾਹੇ ਦਾ, ਬਾਕੀ ਅਹਿਮਦ ਸ਼ਾਹੇ ਦਾ।
— ਗੱਡੇ ਨਾਲ ਕੱਟਾ ਬੰਨ੍ਹਣਾ।
— ਗਿੱਦੜ ਤੇ ਚੋਰ, ਭਜਦਿਆਂ ਲਾਹ।
— ਗੁਰੂ ਬਿਨਾਂ ਗਤ ਨਹੀਂ, ਤੀਵੀਂ ਬਿਨਾਂ ਜਤ ਨਹੀਂ, ਸ਼ਾਹ ਬਿਨਾਂ ਪਤ ਨਹੀਂ।
— ਘਰੋਂ ਘਰ ਗੁਆਏ, ਬਾਹਰ ਭੜੂਆ ਸਦਾਏ।
— ਘਰ ਖਾਣ ਨੂੰ ਨਾ, ਮਾਂ ਪੀਹਣ ਗਈ।
— ਘਰ ਤੰਦ ਨਾ ਤਾਣੀ, ਜੁਲਾਹੇ ਨਾਲ ਡਾਂਗੋ-ਡਾਂਗੀ।

— ਚੋਰ ਉੱਚਕਾ ਚੌਧਰੀ, ਗੁੰਡੀ ਰੰਨ ਪਰਧਾਨ।
— ਚਾਨਣ ਚੰਨ ਦਾ, ਸੋਣਾ ਸੰਗ ਦਾ, ਪਾਣੀ ਗੰਗ ਦਾ ਖਾਣਾ ਖੀਰ ਦਾ।
— ਛੋਲਿਆਂ ਦਾ ਬੋਹਲ, ਖੋਤਾ ਰਖਵਾਲਾ।
— ਛੀਂਕਤ ਖਾਈਏ, ਛੀਂਕਤ ਬਹੀਏ, ਛੀਂਕਤ ਰਹੀਏ ਸੌਂ,
ਛੀਂਕਤ ਬਗਾਨੇ ਘਰ ਨਾ ਜਾਈਏ, ਭਾਵੇਂ ਸੱਤਰ ਹੋਵੇ ਗਊਂ।
— ਛੱਜ ਤਾਂ ਬੋਲੇ ਛਾਨਣੀ ਕੀ ਬੋਲੇ, ਜਿਹਦੇ ਵਿੱਚ ਸੌ ਛੇਕ।
— ਜੱਟੀ ਭੇਵੇਂ ਅੱਟੀ ਤੇ ਸ਼ਾਹ ਚੜ੍ਹਾਵੇ ਵੱਟੀ।
— ਜਿੱਥੇ ਹੋਵੇ ਪਿਆਰ, ਨਾ ਕਰੀਏ ਵਪਾਰ।
ਜੇ ਕਰੀਏ ਵਪਾਰ, ਤਾਂ ਨਾ ਕਰੀਏ ਉਧਾਰ।
ਜੇ ਕਰੀਏ ਉਧਾਰ, ਤਾਂ ਦਈਏ ਵਿਸਾਰ।
— ਡਾਢਿਆਂ ਦਾ ਸੱਤੀ ਵੀਹੀਂ ਸੌ।
— ਡਿੱਗੀ ਖੋਤੇ ਤੋਂ ਗੁੱਸਾ ਘੁਮਿਆਰ 'ਤੇ।
— ਢਾਈ ਘਰ ਡੈਣ ਵੀ ਛਡ ਲੈਂਦੀ ਹੈ।
— ਢਿੱਡੋਂ ਭੁੱਖੀ ਤੇ ਡਕਾਰ ਮਖਾਣਿਆਂ ਦੇ।
— ਤਿੰਨੇ ਕੰਮ ਕਸੂਤਰੇ, ਨੀਵੇਂ ਬਹਿ ਉੱਚੇ ਮੂਤਰੇ।
ਰਾਹ ਜਾਂਦਾ ਤੀਲਾ ਸੂਤਰੇ। ਤੱਤਾ ਖਾ ਮਰੇ ਦੁੱਖ ਨੂਤਰੇ।
— ਤਿੰਨੇ ਟੁੱਟੇ ਨਾ ਮਿਲੇ, ਪੱਥਰ, ਸ਼ੀਸ਼ਾ, ਦਿਲ।
— ਬਹੁਤੇ ਡੂਮਾਂ ਤੋਂ ਢੱਡ ਨਹੀਂ ਵੱਜਦੀ।
— ਦਾਤਾ ਦਾਨ ਕਰੇ, ਭੰਡਾਰੀ ਦਾ ਪੇਟ ਪਾਟੇ।
— ਧੋਬੀਆਂ ਦੇ ਘਰ ਪਏ ਚੋਰ, ਉਹ ਨਾ ਲੁੱਟੇ, ਲੁੱਟੇ ਗਏ ਹੋਰ।
— ਧੀਏ ਨੀ ਤੂੰ ਕੰਮ ਕਰ, ਨੂੰਹੇਂ ਨੀ ਤੂੰ ਕੰਨ ਕਰ।
— ਮਿਲੀ ਦਾਤ-ਵਿਸਰਿਆ ਦਾਤਾਰ।
— ਨਾ ਚੋਰ ਲਗੇ ਨਾ ਕੁੱਤਾ ਭੌਂਕੇ।
— ਨਾ ਟੱਪੀਏ ਖੂਹ, ਨਾ ਖੇਡੀਏ ਜੂਆ।
— ਨਾਨੀ ਖਸਮ ਕਰੇ, ਦੋਹਤਾ ਚੱਟੀ ਭਰੇ।
— ਪਰਮੇਸ਼ਰ ਦੀ ਮਾਇਆ, ਕਿਧਰੇ ਧੁੱਪ ਕਿਧਰੇ ਛਾਇਆ।
— ਚੂਹੇ ਨੂੰ ਥਿਆਈ ਹਲਦੀ ਦੀ ਗੰਢੀ ਉਹ ਬਣ ਬੈਠਾ ਪੰਸਾਰੀ।
— ਖਾਣ ਪੀਣ ਨੂੰ ਬਾਂਦਰੀ, ਡੰਡੇ ਖਾਣ ਨੂੰ ਰਿੱਛ।
— ਪੰਜਾਂ ਵਿੱਚ ਪਰਮੇਸ਼ਰ ਹੁੰਦਾ ਹੈ।
— ਪੜ੍ਹੇ ਫ਼ਾਰਸੀ ਵੇਚੇ ਤੇਲ। ਵੇਖੋ ਕੁਦਰਤ ਦੇ ਖੇਲ।
— ਬੁੱਢੇ ਵਾਰੇ ਜਾਇਆ ਪੂਤ, ਬਾਪ ਬੇਟਾ ਦੋਨੋਂ ਊਤ।
— ਬੁੱਢਾ ਚੋਰ, ਮਸੀਤੀਂ ਡੇਰੇ।
— ਬਾਜੀ ਨਟ ਦੀ, ਵਾਹੀ ਜੱਟ ਦੀ।
— ਕੁੱਤਾ ਜੇ ਕਪਾਹ ਦੇ ਖੇਤ ਵਿਚੋਂ ਲੰਘੇ ਤਾਂ ਕੀ ਖੇਸ ਬਣਾ ਲਊ।
— ਭੱਠ ਪਿਆ ਸੋਨਾ, ਜਿਹੜਾ ਕੰਨਾਂ ਨੂੰ ਖਾਵੇ।

— ਭੁੱਲ ਗਿਆ ਰਾਗ ਰੰਗ, ਭੁੱਲ ਗਈਆਂ ਜਕੜੀਆਂ।
ਤਿੰਨ ਗੱਲਾਂ ਯਾਦ ਰਹੀਆਂ, ਲੂਣ ਤੇਲ ਲੱਕੜੀਆਂ।
— ਮਾਂ ਪੁਰ ਪੂਤ ਪਿਤਾ ਪਰ ਘੋੜਾ। ਬਹੁਤਾ ਨਹੀਂ ਤਾਂ ਥੋੜਾ ਥੋੜਾ।
— ਮਾਂ ਫਿਰੇ ਫੋਸੀ ਫੋਸੀ ਨੂੰ, ਪੁਤ ਗਹੀਰੇ ਮਣਸੇ।
— ਮੈਂ ਵੀ ਰਾਣੀ, ਤੂੰ ਵੀ ਰਾਣੀ, ਕੌਣ ਭਰੇਗੀ ਘਰ ਦਾ ਪਾਣੀ ?
— ਮਿਲਦਿਆਂ ਦੇ ਸਾਕ, ਵਾਹੁੰਦਿਆਂ ਦੀਆਂ ਭੋਆਂ।
— ਮੰਗਣ ਗਿਆ ਸੋ ਮਰ ਗਿਆ, ਮੋਇਆ ਸੋ ਮੰਗਣ ਜਾਏ।
ਓਦੂੰ ਮੋਇਆ ਸੋ ਜਾਣੀਏ, ਜਿਹੜਾ ਹੁੰਦਿਆਂ ਮੁਕਰ ਜਾਏ।
— ਭੁੱਖ ਨੰਗ ਦੇ ਤਿੰਨ ਨਾਮ, ਲੁਚਾ, ਭੜੂਆ, ਬੇਈਮਾਨ।
— ਰੌੜ ਭਲਾ ਨਾ ਚੌਧਰੀ, ਦਾਤਾ ਭਲਾ ਨਾ ਭੱਟ।
ਮੰਗਤਾ ਭਲਾ ਨਾ ਖੱਤਰੀ, ਯਮਲਾ ਭਲਾ ਨਾ ਜੱਟ।
— ਰੰਡੀ ਦਾ ਪੁੱਤ, ਸੁਦਾਗਰ ਦਾ ਘੋੜਾ। ਖਾਵੇਗਾ ਬਹੁਤਾ ਚਲੇਗਾ ਥੋੜਾ।
— ਬਾਬੇ ਦੀ ਫੁੱਲ ਕਿਰਪਾ—ਕਤਣੀ ਨੂੰ ਫੁੱਲ ਲਗਦੇ।
— ਮਰ-ਮਰ ਬੁੱਢੜੀ ਗੀਤੜੈ ਗਾਵੇ ਲੋਕਾਂ ਭਾਣੇ ਵਿਆਹ।
— ਚੋਰਾਂ ਨੂੰ ਮੋਰ ਤੇ ਮੋਰਾਂ ਨੂੰ ਡਾਕੂ।
— ਰਹੀਆਂ ਖੁਹੀਆਂ ਦਾ ਯਾਰ ਮੁਕੰਦਾ।
— ਇੱਲੋਂ ਕੁੱਕੜ ਨਾ ਆਂਵਦਾ, ਮੈਂ ਨਾ ਪੇਪਰ ਦਿੰਦੀ।
— ਬੀਬੀ ਤਿੰਨੇ ਕੱਪੜੇ ਸੁੱਥਣ ਨਾਲਾ ਬਸ।
— ਲੋਕੀ ਲਗੇ ਉੱਠਣ-ਕੁਚੱਜੀ ਲਾਹੀ ਸੁੱਥਣ।
— ਪਿੰਡ ਉਜੜਿਆ ਜਾਏ ਕੁਚੱਜੀ ਨੂੰ ਪਾਥੀਆਂ ਥੱਪਣ ਦੀ ਪਈ।
— ਪਿੰਡ ਬੱਝਿਆ ਨਹੀਂ ਉਚੱਕਿਆਂ ਨੂੰ ਸਾਈਆਂ ?
— ਕਬਜ਼ੀ ਦੇ ਮਰੀਜ਼ ਤੇ ਕਾਵਾਂ ਨਾਲ ਸਾਈਆਂ।
— ਜਾਟ ਓ ਜਾਟ ਤੇਰੇ ਸਿਰ ਤੇ ਖਾਟ—ਤੇਲੀ ਓ ਤੇਲੀ ਤੇਰੇ ਸਿਰ ਤੇ ਕੋਹਲੂ।
— ਗਿੱਦੜ ਖਰਬੂਜ਼ਿਆਂ ਦੇ ਵਾੜੇ ਦੀ ਰਾਖੀ।
— ਅੱਗੇ ਪਿਛੇ ਚੰਗੀ, ਦਿਨ-ਦਿਹਾਰ ਮੰਦੀ।
— ਯਾਰੀ ਲਾਉਣੀ ਊਠਾਂ ਵਾਲਿਆਂ ਨਾਲ ਤੇ ਬਾਰ ਰਖਣੇ ਭੀੜੇ।
— ਸਾਈਆਂ ਕਿਤੇ ਵਧਾਈਆਂ ਕਿਤੇ।
— ਭੈੜੇ ਭੈੜੇ ਯਾਰ ਮੇਰੀ ਫੱਤੋ ਦੇ।
— ਆਂਡੇ ਕਿਤੇ ਕੁੜ-ਕੁੜ ਕਿਤੇ।
— ਨਾਲੇ ਅੰਨ੍ਹੇ ਨੂੰ ਨਿਉਂਦੋਂ ਨਾਲੇ ਘਰ ਲੈ ਕੇ ਆਓ।
— ਨਾ ਅੰਨ੍ਹੇ ਨੂੰ ਨਿਉਂਦੇ ਨਾ ਦੋ ਆਉਣ।
— ਨੌਂ ਦਿਨ ਨੰਦਾ ਪ੍ਰਾਹੁਣਾ, ਨੌਂ ਚੰਦੇ ਦੋ ਘਰ।
— ਜੇ ਘਰ ਨੱਢੜੀਆਂ ਨਾਲ ਵਸੇ ਤਾਂ ਬਾਬਾ ਬੁਢੜੀ ਕਿਉਂ ਰਖੇ।
— ਟਟੀਹਰੀ ਨੇ ਅਸਮਾਨ ਥੰਮਿਆ ਹੈ।
— ਕੁੜਮਾਂ ਦਾ ਟੱਟੂ ਹੀ ਭਾੜੇ ਤੇ ਲੈਣਾ ਹੈ।

— ਕਿਤੇ ਹਾਥੀ ਲੰਘ ਗਿਆ—ਪਿੰਡ ਵਾਲਿਆਂ ਨੂੰ ਬੁਝਕੜ ਸਿੰਘ ਕਹਿੰਦਾ
ਬੂਝੇ ਤੋਂ ਬੂਝ ਬੁਝੱਕੜ
ਔਰ ਨਾ ਬੂਝੇ ਕੋਇ ਪੈਰ ਮੇਂ ਚੱਕੀ ਬਾਂਧ ਕੇ ਮਿਰਗਾਨ ਨਾ ਕੂਦਾ ਹੋਏ।

— ਅੰਨ੍ਹੇ ਨੂੰ ਕਿਹਾ ਸੌਂ ਜਾ—ਅੰਨਾ ਕਹਿੰਦਾ ਚੰਗਾ ਭਾਈ ਚੁੱਪ ਕਰ ਜਾਂਦੇ ਹਾਂ
ਅੱਖਾਂ ਤਾਂ ਪਹਿਲਾਂ ਹੀ ਮੀਚੀਆਂ ਹੋਈਆਂ ਹਨ।

— ਲਾਗੀਆਂ ਨੇ ਤਾਂ ਲਾਗ ਲੈਣਾ ਹੈ, ਭਾਵੇਂ ਜਾਂਦੀ ਰੰਡੀ ਹੋ ਜਾਵੇ।

— ਇਕ ਤੇਰੀ ਅੜ ਭੰਨਣੀ ਹੋਰ ਸ਼ੌਕ ਨਾ ਕਾਈ।

— ਮੁੰਡਾ ਮਰਜੂ, ਤੜਾਗੀ ਨਾ ਟੁੱਟੂ।

— ਹਾਣੀਆਂ ਨੂੰ ਹਾਣ ਪਿਆਰੇ।

— ਥੋੜਾ ਮਾਂ ਪੁੱਤਾਂ ਦਾ ਏਕਾ ਮੈਂ ਕੱਲੀ ਦੈਂਗੜੀ।

— ਕਾਲਾ ਬਾਹਮਣ ਚਿੱਟਾ ਬਾਣੀਆਂ।

— ਜਾਂ ਭਾਂਡਿਆਂ ਵਾਲੀ ਨਹੀਂ ਜਾਂ ਟਾਂਡਿਆਂ ਵਾਲੀ ਨਹੀਂ।

— ਫੀਮ ਮੰਗਦੀ ਘਿਉ, ਸ਼ਰਾਬ ਮੰਗਦੀ ਜੁੱਤੀਆਂ।

— ਹਲਵੇ ਮੰਡੇ ਨੂੰ ਭਾਗਭਰੀ ਤੇ ਘੋਟਣੇ ਖਾਣ ਨੂੰ ਜੁੰਮਾ।

— ਖਾਣ ਪੀਣ ਨੂੰ ਬਾਂਦਰੀ ਤੇ ਡੰਡੇ ਖਾਣ ਨੂੰ ਰਿੱਛ।

— ਰੰਨਾ ਵਿਚ ਧੰਨਾ।

— ਮਾੜੀ ਧਾੜ ਗਰੀਬਾਂ ਤੇ।

— ਇੰਨੀ ਕੁ ਲੂਣ ਦੀ ਡਲੀ ਭਰਾਵਾਂ ਸੱਗ ਰੱਲੀ।

— ਛੰਦ ਪਰਾਗੇ ਗੋਈ—ਪਹਿਲਾਂ ਬੁੱਢੜੀ ਬੋਲਦੀਸੀ ਹੁਣ ਬੋਲਣੋ ਵੀ ਗਈ।

— ਬਿੱਲਿਆਂ ਨੂੰ ਦੁੱਧ ਦੀ ਰਾਖੀ।

— ਹਮਾਰੀ ਜੂਤੀ-ਜੂਤੀ, ਤੁਮਹਾਰੀ ਜੂਤੀ ਚਰਨ ਦਾਸੀ—ਵਾਹ ਬੇਟਾ ਚਰਨਦਾਸ।

— ਬਾਂਦਰ ਕੀ ਜਾਣੇ ਅਦਰਕ ਦਾ ਸੁਆਦ।

— ਛਛੂੰਦਰ ਦੇ ਸਿਰ ਚਮੇਲੀ ਦਾ ਤੇਲ।

— ਧੇਲੇ ਦੀ ਬੁੱਢੀ ਟਕਾ ਸਿਰ ਮੁਨਾਈ।

— ਨਾ ਨੌਂ ਮਣ ਤੇਲ ਹੋਵੇ ਨਾ ਰਾਧਾ ਨੱਚੇ ?

— ਖਾਂਦੇ ਦੀ ਦਾੜ੍ਹੀ ਹਿਲਦੀ ਹੈ।

— ਵਾਲ ਧੁੱਪੇ ਨਹੀਂ ਚਿੱਟੇ ਹੁੰਦੇ।

— ਅਨਜਾਣ ਦਾ ਗੁੰਨਣਾ ਆਟੇ ਦਾ ਨਾਸ।

— ਖਾਣੇ ਛੋਲੇ ਤੇ ਪਦਣੇ ਬਦਾਮ।

— ਜੱਟ ਦੇ ਊਠ ਦਾ ਖੋਰ ਬੁਰਾ।

— ਅੰਨਾ ਜੁਲਾਹਾ ਮਾਂ ਨਾਲ ਮਸ਼ਕਰੀਆਂ।

— ਤਿੰਨਾਂ ਦਾ ਵਿਸਾਹ ਨਾ ਕਰੀਏ ਚੋਰ, ਬਾਣੀਆਂ ਤੇ ਪਟਵਾਰੀ।

— ਜਾਂ ਤਾਂ ਕਮਲੀ ਖੁਰਕਦੀ ਨਹੀਂ ਜੇ ਖੁਰਕਦੀ ਹੈ ਤਾਂ ਲਹੂ ਕੱਢ ਲੈਂਦੀ ਹੈ।

— ਨਾਂ ਸਲੋਮੋ ਬਾਂਦਰੀ, ਮੱਥੇ ਤੇ ਸ਼ਿੰਗਾਰ—ਪਟੀਆਂ।

— ਅੱਖੋਂ ਮੁਨਾਖਾ ਤੇ ਨਾਮ ਕਮਲ ਸੁਖ ਨੈਨ।

— ਬਾਹੋਂ ਲੁੱਜਾ ਤੇ ਨਾਮ ਲੱਖਬਾਹਾ।

— ਲੱਤੋਂ ਲੂਲਾ ਤੇ ਨਾਂ ਸੁਚਾਲਾ।
— ਕੰਨੋਂ ਬੋਲਾ ਨਾਂ ਗੁਪਤਾ।
— ਸੌਂਦੀਆਂ ਸੁਸਰੀਆਂ ਹਨ, ਪੈਂਦੀਆਂ ਜੂਆਂ ਹਨ
ਸਿੰਘ ਤਾਂ ਅੜਿੰਗ-ਬੜਿੰਗ ਹੁੰਦੇ ਹਨ।
— ਕਬੀਰਾ ਤੇਰੀ ਝੌਂਪੜੀ ਗਲ ਕਟਿਆਂ ਕੇ ਪਾਸ
ਜੋ ਕਰਨਗੇ ਸੋ ਭਰਨਗੇ ਤੂੰ ਕਿਉਂ ਭਇਉ ਉਦਾਸ।
— ਕਣਕ ਖੇਤ, ਕੁੜੀ ਪੇਟ, ਆ ਜਵਾਈਆ ਮੰਡੇ ਖਾ।
— ਜਿਹੋ ਜਿਹੀ ਕੋਕੋ, ਤੈਸੇ ਬੱਚੇ।
— ਜੇ ਘੱਗਰੀ ਵਿੱਚ ਜੂਆਂ ਪੈ ਜਾਣ ਤਾਂ ਸੁੱਟੀ ਨਹੀਂ ਜਾਂਦੀ।
— ਨਾਚ ਨਾ ਜਾਣੇ ਆਂਗਣ ਟੇਢਾ।
— ਸੰਤੋ ਦਾ ਲਾਰਾ ਤੇ ਸ਼ਰਾਬੀ ਦੀ ਗੱਪ ਇਕ ਸਮਾਨ।
— ਜਿਹੜੇ ਰੋਗੋਂ ਬਕਰੀ ਮੋਈ ਉਹੀ ਰੋਗ ਪਠੋਰੇ ਨੂੰ।
— ਪੜ੍ਹਿਆ ਪੁੱਤ ਪੜ੍ਹਾਕ ਦਾ ਸੋਲਾਂ ਦੂਣੀ ਅੱਠ।
— ਊਠ ਦੀ ਪੂਛ ਵਰਗਾ।
— ਜੇਹੋ ਜਹੀ ਨੰਦੋ ਬਾਹਮਣੀ ਓਹੋ ਜੇਹਾ ਘੁੱਦੂ ਜੇਠ।
— ਟੱਲੀ ਵਿਚ ਰੈਣਾ (ਜ਼ਨਾਨੀ ਵੱਡੀ ਘਰ ਵਾਲਾ ਛੋਟਾ)
— ਊਠ ਦੇ ਗਲ ਟੱਲੀ (ਘਰ ਵਾਲਾ ਵੱਡਾ ਜ਼ਨਾਨੀ ਮਧਰੀ)
— ਮਾਵਾਂ ਠੰਡੀਆਂ ਛਾਵਾਂ, ਛਾਵਾਂ ਕੌਣ ਕਰੇ।
— ਕਿਵੇਂ ਝੂਲਿਆ ਲਾਹੌਰ ਤੇ ਕੇਸਰੀ ਨਿਸ਼ਾਨ ਤੋਂ ਪੁੱਛ।
— ਝੂਲਤੇ ਨਿਸ਼ਾਨ ਰਹੇ ਪੰਥ ਮਹਾਰਾਜ ਕੇ।
— ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਕਰ ਅਰਾਮ ਨ ਬਹਿੰਦੇ।
— ਦਿਲ ਦਰਿਆ ਸਮੁੰਦਰੋਂ ਡੂੰਘੇ ਕੌਣ ਦਿਲਾਂ ਦੀ ਜਾਣੇ।
— ਮਾਮੇ ਦੇ ਕੰਨ ਨੱਤੀਆਂ, ਭਾਣਜਾ ਆਕੜਿਆ ਫਿਰੇ।
— ਕੁੜਮੋ-ਜੁੜਮੋ ਲਖ ਵਾਰੀ, ਵਿਚੋਲੇ ਦੀ ਢੂਹੀ ਵਿਚ ਲੱਤ ਮਾਰੀ।
— ਬਿਗਾਨੀ ਛਾਹ ਤੇ ਮੁੱਛਾਂ ਮੁਨਾਉਣੀਆਂ।
— ਆਪੇ ਮੈਂ ਮੱਥਾ ਟੇਕਦੀ ਆਪੇ ਮੈਂ ਬੁੱਢ ਸੁਹਾਗਣ।
— ਅੰਨਾ ਵੰਡੇ ਸੀਰਨੀ- ਮੁੜ ਮੁੜ ਆਪਣਿਆਂ ਨੂੰ ਦੇਹ।
— ਬੁਲਾਏ ਤਿੰਨ ਆਏ ਤੇਰਾਂ, ਦੇਹ ਦਾਲ ਵਿੱਚ ਪਾਣੀ।
— ਮਾਂ ਕੁੱਚਜੀ ਪੁੱਤਰਾਂ ਕੱਜੀ।
— ਖੋਦੀ ਦਾਹੜੀ ਇਉਂ ਹੁੰਦੀ ਹੈ, ਜਿਵੇਂ ਕੂਹਣੀ ਤੇ ਸਾਗ ਲੱਗਾ ਹੋਵੇ।
— ਖੁਸਰੇ ਨਾਲ ਖੁਸਰਾ ਸੁੱਤਾ ਨਾ ਕੁਝ ਲਿਆ ਨਾ ਕੁਝ ਦਿੱਤਾ।
— ਜੇਠ ਨਾਲ ਗੱਲ ਕਰਨੀ, ਊਆਂ ਬਾਈ ਕਰਨ ਬਰਾਬਰ ਹੁੰਦੀ ਹੈ।
— ਸਾਕ ਸਕੀਰੀਆਂ ਤਾਂ ਮਿਲਦਿਆਂ ਦੇ ਹੁੰਦੇ ਹਨ।
— ਜੀਹਦੇ ਘਰ ਦਾਣੇ ਓਹਦੇ ਕਮਲੇ ਵੀ ਸਿਆਣੇ।
— ਮਹਿੰਦੀ ਸ਼ਗਨਾਂ ਦੀ ਬੱਤੀਆਂ ਬਣ ਬਣ ਲਹਿੰਦੀ।
— ਕਾਠ ਦੀ ਹਾਂਡੀ ਨਿੱਤ ਨਹੀਂ ਚੜ੍ਹਦੀ।

— ਕੰਕਰ ਇਸ਼ਨਾਨਮ ਮਨ ਇਸ਼ਨਾਨਮ।
— ਤਿੰਨੋਂ ਸਦਾ ਨਾ ਰਹਿੰਦੇ, ਹੁਸਨ, ਜਵਾਨੀ, ਮਾਪੇ।
— ਬਾਬੇ ਦੀ ਫੁੱਲ ਕਿਰਪਾ ਕਾਟੋ ਫੁੱਲਾਂ ਤੇ ਖੇਡੇ।
— ਜੰਗਲ ਗਏ ਨਾ ਬਹੁੜਦੇ ਜੋਗੀ ਕੀਹਦੇ ਮਿੱਤ।
— ਨਾ ਪੁਲਸ ਦੀ ਦੁਸ਼ਮਣੀ ਚੰਗੀ ਨਾ ਪੁਲਸ ਦੀ ਯਾਰੀ।
— ਦੇਸੀ ਖੋਤੀ, ਖੁਰਾਸਾਨੀ ਦੁਲੱਤੇ।
— ਜਟ ਕੀ ਜਾਣੇ ਲੌਂਗਾਂ ਦਾ ਭਾਅ
ਦਿਤਾ ਟਕਾ ਤੇ ਬੈਠਾ ਭੂਰਾ ਵਿਛਾ।
— ਕੱਖਾਂ ਦੀ ਕੁੱਲੀ ਹਾਥੀ ਦੰਦ ਦਾ ਪਾੜਛਾ।
— ਮਾੜਾ ਟੱਟੂ ਸਵਖਤੇ ਸਵਾਰੀ।
— ਮੂੰਹ ਖਾਵੇ ਤੇ ਅੱਖ ਸ਼ਰਮਾਵੇ।
— ਸਾਈਆਂ ਕਿਤੇ ਵਧਾਈਆਂ ਕਿਤੇ।
— ਹੀਰਾਂ ਤਾਂ ਜੰਮਣ ਪਰ ਗੁਆਢੀਆਂ ਦੇ।
— ਨਾ ਕਹੂੰ ਅਬ ਕੀ ਨਾ ਤਬ ਕੀ,
ਹੋਤੇ ਨਾ ਗੋਬਿੰਦ ਸਿੰਘ ਤੋਂ ਸੁੰਨਤ ਹੋਤੀ ਸਭ ਕੀ।
— ਰੋਜ਼ ਦਿਵਾਲੀ ਸਾਧ ਦੀ ਅੱਠੋ ਪਹਿਰ ਬਸੰਤ।
— ਰੱਬ ਤੇ ਰੱਖ ਡੋਰੀਆਂ ਆਪੇ ਆਉਣਗੇ ਮੋਮਣੇ ਚਰਕੇ।
— ਰੰਗ ਕੋਈ ਕਰਾ ਲਉ, ਉਘੜੂਗੀ ਬੈਂਗਣੀ।
— ਨਿੱਤਰੂ ਵੜੇਵੇਂ ਖਾਣੀ ਜਦੋਂ ਕੁੰਢੀਆਂ ਦੇ ਸਿੰਗ ਫਸ ਗਏ।
— ਨਾਭੇ ਦੀਏ ਬੰਦ ਬੋਤਲੇ ਤੈਨੂੰ ਪੀਣਗੇ ਨਸੀਬਾਂ ਵਾਲੇ।
— ਪੰਜ ਰੋਟੀਆਂ ਪੰਜਾਹ ਗਜ ਪੋਣਾ।
— ਹੱਸ ਦੰਦਾਂ ਦੀ ਪ੍ਰੀਤ।
— ਵਿਆਹ ਵਿਚ ਬੀ ਦਾ ਲੇਖਾ।
— ਮੇਲਾ ਦੇਖਦੀਏ ਮੁਟਿਆਰੇ, ਮੇਲਾ ਤੈਨੂੰ ਦੇਖਦਾ।
— ਮੇਲਾ ਮੇਲੀਆਂ ਦਾ।
— ਕਿੱਥੇ ਬੁੜ੍ਹੀ ਦਾ ਮਰਨਾ ਕਿੱਥੇ ਹਲ ਓਕੜੂ।
— ਪੱਲੇ ਨਹੀਂ ਧੇਲਾ ਕਰਦੀ ਫਿਰਦੀ ਮੇਲਾ ਮੇਲਾ।
— ਜੱਟ ਦੀ ਯਾਰੀ ਤੂਤ ਦਾ ਮੋਛਾ।
— ਪੁੱਤ ਜੱਟਾਂ ਦੇ ਬੁਲਾਉਂਦੇ ਬੱਕਰੇ।
— ਕੁੱਕੜੀ ਨੂੰ ਤਕਲੇ ਦਾ ਦਾਗ ਬਥੇਰਾ।
— ਜਿਹੋ ਜਿਹੀ ਕੋਕੋ ਉਹੋ ਜਿਹੇ ਬੱਚੇ।
— ਬਲਦ ਲਾਣੇ ਦਾ, ਧੀ ਘਰਾਣੇ ਦੀ।
— ਸੱਪ ਦੇ ਮੂੰਹ ਕਿਰਲੀ, ਖਾਏ ਤਾਂ ਕੋਹੜੀ ਛੱਡੇ ਤਾਂ ਕਲੰਕੀ।
— ਔਲੇ ਦਾ ਖਾਧਾ ਤੇ ਸਿਆਣੇ ਦਾ ਆਖਿਆ ਮਗਰੋਂ ਸੁਆਦ ਦਿੰਦਾ ਹੈ।
— ਨਾਲੇ ਚੋਰ ਨਾਲੇ ਚਤਰ।
— ਉਲਟਾ ਚੋਰ ਕੋਤਵਾਲ ਕੋ ਡਾਂਟੇ।

— ਔਰੋਂ ਕੋ ਨਸੀਹਤ ਖੁਦ ਮੀਆਂ ਫਸੀਹਤ।
— ਤੂ ਮੇਰਾ ਮੁੱਲਾ ਬਗੋ, ਮੈਂ ਤੇਰਾ ਹਾਜੀ ਬੁਗੋਇਮ
— ਕੰਨੋਂ ਬੋਲਾ, ਨਾਂ ਚੁਬਾਰਾ ਸਿੰਘ।
— ਜਿਹੜੀ ਮੁਕਤੀ ਨਾ ਮਿਲਦੀ ਸੰਤਾਂ ਨੂੰ ਧੂਣੇ ਤਾਪ ਕੇ।
ਜ਼ਨਾਨੀ ਪਾ ਲੈਂਦੀ ਮੁਕਤੀ ਬਾਲਕੇ ਪਾਲਕੇ।
— ਬੰਦੀ ਜਾਂਦੇ ਹਲਵੇ ਨਾਲੋਂ, ਟੁਕੜੇ ਭਲੇ ਫ਼ਕੀਰਾਂ ਦੇ।
— ਰੱਬ ਇਕ ਗੁੰਝਲਦਾਰ ਬੁਝਾਰਤ ਰੱਬ ਇਕ ਗੋਰਖ ਧੰਦਾ।
ਖੋਲ੍ਹਣ ਲੱਗਿਆਂ ਪੇਚ ਏਸ ਦੇ ਕਾਫ਼ਰ ਹੋ ਜਾਏ ਬੰਦਾ।
— ਪੰਜਾਬ ਜਿਉਂਦਾ ਹੈ ਗੁਰਾਂ ਦੇ ਨਾਮ 'ਤੇ।
— ਲੱਲੂ ਕਰੇ ਕਵੱਲੀਆਂ ਸਾਹਿਬ ਪਾਵੇ ਸਵਲੀਆਂ।
— ਸਾਡੇ ਸੱਜਣ ਸਾਥੋਂ ਵੀ ਸਮਰੱਥ,
ਸਾਡੇ ਤੇੜ ਲੰਗੋਟੀ ਸੀ, ਉਨ੍ਹਾਂ ਦੇ ਅੱਗੇ ਪਿੱਛੇ ਹੱਥ।
— ਕੁੱਤਾ ਤਾਂ ਗੰਗਾ ਨਹਾ ਆਉਂਦਾ, ਜੇ ਸ਼ਰੀਕਾ ਵੈਰੀ ਨਾ ਹੁੰਦਾ।
— ਟਕੇ ਦੀ ਹਾਂਡੀ ਗਈ, ਕੁੱਤੇ ਦੀ ਜਾਤ ਪਛਾਣੀ ਗਈ।
— ਜੇ ਚਾਟੀ ਦਾ ਮੂੰਹ ਖੁੱਲਾ ਹੋਵੇ ਤਾਂ ਕੁੱਤਾ ਹੀ ਸ਼ਰਮ ਮੰਨ ਲਵੇ।
— ਕਦੇ ਦਾਦੇ ਦੀਆਂ ਕਦੇ ਪੋਤੇ ਦੀਆਂ।
— ਅੱਗ ਲੈਣ ਆਈ ਘਰ ਵਾਲੀ ਬਣ ਬੈਠੀ।
— ਚੋਰਾਂ ਦਾ ਮਾਲ ਡਾਂਗਾਂ ਦੇ ਗਜ਼।
— ਖਾਲਸਿਆਂ ਦੇ ਸ਼ਹੀਦੀ ਇਸ਼ਨਾਨ।
— ਜੇਹੋ ਜੇਹੇ ਆਲੇ ਤੇਹੇ ਕੁੱਜੇ।
— ਨੰਗ ਮਲੰਗ, ਊਠ ਦੀ ਪੂਛ ਵਰਗਾ ਸਿੱਧਾ।
— ਸਲਾਮ ਪਿਛੇ ਕਾਜੀ ਨਹੀਂ ਰੁਸਾਈਦਾ।
— ਮਾਂ ਦੀਏ ਰਾਮ ਰੱਖੀਏ, ਨੀਤ ਨਾ ਕੰਗਾਲਾਂ ਵਾਲੀ ਰੱਖੀਏ।
— ਅੜਾ ਟਟੂ ਸਵਖਤੇ ਸਵਾਰੀ।
— ਲੰਡਾ ਚਿੜਾ ਪਹਾੜਾਂ ਦਾ ਸਾਥੀ
— ਗਰੀਬ ਦੀ ਜੋਰੂ ਸਭ ਦੀ ਭਾਬੀ

ਅਬੋਹਰ-ਫ਼ਾਜ਼ਿਲਕਾ ਦੇ ਲੋਕਾਂ ਤੇ ਰਾਜਸਥਾਨੀ ਸਭਿਆਚਾਰ ਦਾ ਪ੍ਰਤੱਖ ਅਸਰ ਹੈ। ਰਾਜਸਥਾਨੀ ਪ੍ਰਚਲਤ ਅਖਾਣਾਂ ਦੀਆਂ ਕੁਝ ਕੁ ਵੰਨਗੀਆਂ ਇਸਤਰ੍ਹਾਂ ਹਨ :

— ਅੱਗ ਲਾਈ ਡੱਬੂ ਕੰਧ ਤੇ।
— ਅੰਨੀ ਕੁਕੜੀ ਖੱਸ ਖੱਸ ਦਾ ਚੋਗਾ।
— ਜਿਹੋ ਜਿਹੇ ਆਲੇ ਤੇਹੇ ਕੁੱਜੇ।
— ਜੱਟ ਜੱਟਾਂ ਦੇ ਸਾਲੇ-ਵਿਚੇ ਕਰਦੇ ਘਾਲੇ ਮਾਲੇ।
— ਭਾਦੋਂ ਦਾ ਮਾਰਿਆ, ਜੱਟ ਬਣੇ ਫਕੀਰ।
— ਸਾਵਣ ਲੋੜੇ ਮੇਘਲਾ, ਭਾਦੋਂ ਲੋੜੇ ਧੁੱਪ,
ਭੱਟਾ ਲੋੜੇ ਬੋਲਣਾ, ਸਾਧਾਂ ਲੋੜੇ ਚੁੱਪ।

— ਅੱਖੋਂ ਅੰਨੀ ਨਾਮ ਨੂਰਭਰੀ

— ਨ੍ਹਾਤੀ ਧੋਤੀ ਰਹਿ ਗਈ, ਮੂੰਹ ਤੇ ਮੱਖੀ ਬਹਿ ਗਈ।

— ਆਪ ਤਾਂ ਡੁੱਬੇ ਬਾਹਮਣਾ ਜਜਮਾਨ ਵੀ ਡੋਬੇ।

— ਫਰੀਦਾ ਦੁਨੀਂ ਵਜਾਈ ਵਜਦੀ ਤੂੰ ਭੀ ਵੱਜ ਦੁਨੀ ਦੇ ਨਾਲ।

— ਬਾਂਦਰਾਂ ਨੂੰ ਬਨਾਤ ਦੀਆਂ ਟੋਪੀਆਂ।

— ਵੱਗ ਵਿੱਚ ਤਾਏ ਦਾ ਕੱਟਾ।

— ਅੰਨ੍ਹੇ ਦੀਆਂ ਮਖੀਆਂ, ਸੁਜਾਖੇ ਨੂੰ ਵੀ ਤੰਗ ਕਰਦੀਆਂ ਹਨ।

— ਕਿੱਕਰ ਘਰ, ਕੁਪੁੱਤ ਘਰ, ਘਰ ਕੁਲਹਿਣੀ ਨਾਰ,
ਤੁਰਿਆਂ ਅੱਗੇ ਚਲਣਾ, ਚਾਰ ਨਰਕ ਸੰਸਾਰ।

— ਕਣਕ ਪੁਰਾਣੀ, ਘਿਉ ਨਵਾਂ, ਘਰ ਪਤਵੰਤੀ ਨਾਰ,
ਆਗਿਆਕਾਰੀ ਪੁੱਤ ਹੋਵੇ, ਚਾਰ ਸੁਰਗ ਸੰਸਾਰ।

— ਕਿਲ੍ਹਾ ਕਿੱਕਰ ਦਾ, ਮਿਲਣਾ ਮਿੱਤਰ ਦਾ,
ਮਾਸ ਤਿੱਤਰ ਦਾ, ਲਹਿਣਾ ਛਿੱਤਰ ਦਾ।

— ਖਾਲੀ ਸੰਖ ਵਜਾਏ ਦੀਪਾ।

— ਖਾ ਕੇ ਜਾਏ ਸੌਂ - ਮਾਰ ਕੇ ਜਾਏ ਭੱਜ।

— ਪੁੰਨ ਦੀ ਗਾਂ ਦੇ ਦੰਦ ਨਹੀਂ ਗਿਣੀ ਦੇ।

— ਗੁਰੂ ਬਿਨਾਂ ਗਤ ਨਹੀਂ, ਸ਼ਾਹ ਬਿਨਾਂ ਪੱਤ ਨਹੀਂ,
ਤੀਵੀਂ ਬਿਨਾਂ ਜੱਤ ਨਹੀਂ।

— ਜੱਟ ਗੰਨਾ ਨਹੀਂ ਦਿੰਦਾ ਭੇਲੀ ਦੇ ਦਿੰਦਾ ਹੈ।

— ਘਰ ਦੀ ਮੁਰਗੀ ਦਾਲ ਬਰੋਬਰ।

— ਚੋਰੀ, ਯਾਰੀ ਤੇ ਚਾਕਰੀ ਬਾਝ ਵਸੀਲੇ ਨਾਂਹ।

— ਚਾਨਣ ਚੰਨ ਦਾ, ਸੌਣਾ ਸੰਗ ਦਾ,
ਪਾਣੀ ਗੰਗ ਦਾ, ਰਿਸ਼ਤਾ ਮੰਗ ਦਾ।

— ਜੋ ਸੁੱਖ ਛੱਜੂ ਦੇ ਚੁਬਾਰੇ, ਨਾ ਬਲਖ ਨਾ ਬੁਖਾਰੇ।

— ਜਿਹਾ ਦੁੱਧ ਤਿਹੀ ਬੁੱਧ।

— ਪੱਕਦੀ ਰੋਟੀ ਦੇਖ ਕੇ ਦੋ ਪਲ ਜਾਈਏ ਠਹਿਰ,
ਘੜੀ ਪਲ ਦੀ ਸੰਗ ਤੇ ਸਾਰੇ ਦਿਨ ਦੀ ਲਹਿਰ।

— ਚੋਰਾਂ ਦਾ ਮਾਲ ਡਾਂਗਾਂ ਦੇ ਗਜ਼।

— ਡੇਢ ਪਾ ਖਿਚੜੀ-ਚੁਬਾਰੇ ਰਸੋਈ।

— ਢਿੱਡੋਂ ਭੁੱਖੀ - ਡਕਾਰ ਮਖਾਣਿਆਂ ਦੇ।

— ਤਿੰਨੇ ਟੁੱਟੇ ਨਾ ਮਿਲਦੇ, ਪੱਤਰ, ਸ਼ੀਸ਼ਾ ਤੇ ਦਿਲ।

— ਡਿੱਗੀ ਖੋਤੇ ਤੋਂ ਗੁੱਸਾ ਘੁਮਿਆਰ ਤੇ।

— ਡਾਢਿਆਂ ਦਾ ਸੱਤੀਂ ਵੀਹੀਂ ਸੌ।

— ਤੇਰੀ ਮਿਲੇ ਨਾ ਮਿਲੇ - ਮੇਰੇ ਦੋ ਥਣ ਚੋਅ ਦੇ।

— ਤਾਲੋਂ ਖੁੱਥੀ ਡੂਮਣੀ, ਗਾਵੇ ਆਲ ਬਤਾਲ।

— ਨੇੜੇ ਸੌਹਰੇ, ਸਰਾਹਣੇ ਸੋਟਾ।

— ਬਲਦ ਲਾਣੇ ਦਾ, ਧੀ ਘਰਾਣੇ ਦੀ।

— ਮਹਿੰ ਵੇਚ ਕੇ ਘੋੜੀ ਲਈ, ਦੁੱਧ ਪੀਣੋਂ ਗਿਆ - ਲਿੱਦ ਚੁੱਕਣੀ ਪਈ।

— ਬੁੱਢਾ ਚੋਰ, ਮਸੀਤੀਂ ਡੇਰਾ।

— ਭੁੱਲ ਗਿਆ ਰਾਗ ਰੰਗ-ਭੁਲਾਈਆਂ ਜਕੜੀਆਂ;
ਤਿੰਨ ਗੱਲਾਂ ਯਾਦ-ਰਹੀਆਂ; ਲੂਣ ਤੇਲ, ਲੱਕੜੀਆਂ।

— ਭੇਡ ਮਾਰੀ ਤੋਂ - ਫਾਹੇ ਨਹੀਂ ਲਗਦਾ।

— ਮੂੰਹ ਤੇ ਲਹਿਰ ਬਹਿਰ, ਹੱਥਾਂ ਦੀ ਹੜਤਾਲ,
ਭੁੱਖ ਨੰਗ ਦੇ ਤਿੰਨ ਨਾਮ, ਲੁੱਚਾ, ਭੜੂਆ, ਬੇਈਮਾਨ।

— ਰਹੀਆਂ ਖੁਹੀਆਂ ਦੇ ਯਾਰ ਮੁਕੰਦੇ।

— ਮੱਝਾਂ ਘਰ ਵਰਿਆਮਾਂ ਦੇ, ਘੋੜੇ ਘਰ ਸੁਲਤਾਨਾਂ ਦੇ।

— ਮੰਗਣ ਗਿਆ ਸੋ ਮਰ ਗਿਆ, ਮੰਗਣ ਮੂਲ ਦਾ ਜਾਏ,
ਉੱਦੂੰ ਮੋਇਆ ਸੋ ਜਾਣੀਏ, ਜੋ ਹੁੰਦੇ ਮੁਕਰ ਜਾਏ।

— ਮੂੰਹਾਂ ਨੂੰ ਮੁਲਾਹਜ਼ੇ ਸਿਰਾਂ ਨੂੰ ਸਲਾਮਾਂ।

— ਮੂੰਹ ਖਾਵੇ, ਅੱਖ ਸ਼ਰਮਾਵੇ।

— ਰਾਹੇ ਰਾਹੇ ਗੱਡੀ ਚਲੇ - ਰਾਹ ਚਲੇ ਸਪੂਤ,
ਤਿੰਨੋਂ ਰਾਹ ਨਾ ਚਲਦੇ ਸ਼ੇਰ, ਸੂਰਮਾ, ਕਪੂਤ।

— ਨੌਂਹਾਂ ਨਾਲੋਂ ਮਾਸ ਨਹੀਂ ਟੁੱਟਦਾ।

— ਭੱਜੀਆਂ ਬਾਹਾਂ - ਗਲਾਂ ਨੂੰ ਆਉਂਦੀਆਂ ਹਨ।

— ਸ਼ੇਰਾਂ ਦੀਆਂ ਬੈਠਕਾਂ ਗਿੱਦੜ ਕਰਨ ਕਲੋਲ।

— ਵਾਹ ਕਰਮਾਂ ਦਿਆ ਬਲੀਆ, ਰਿੱਧੀ ਖੀਰ ਹੋ ਗਿਆ ਦਲੀਆ।

— ਦਾਦੜੀਆਂ-ਸਜਾਦੜੀਆਂ ਨਿਭਣ ਸਿਰਾਂ ਦੇ ਨਾਲ।

— ਵਾਰਿਸ ਸ਼ਾਹ ਆਦਤਾਂ ਨਾ ਜਾਂਦੀਆਂ,
ਭਾਵੇਂ ਕੱਟੀਏ ਪੋਰੀਆਂ ਪੋਰੀਆਂ ਜੀ।

— ਬੁੱਲਿਆ ਰੱਬ ਦਾ ਕੀ ਪਾਉਣਾ ; ਇਧਰੋਂ ਪੁੱਟਣਾ ਏਧਰ ਲਾਉਣਾ।

— ਮੱਝੀਆਂ ਦੇ ਸਿੰਘ ਫਸ ਗਏ
ਵਿਚ ਜਾਣੀ ਸੀ ਬੱਕਰੀ ਲਤਾੜੀ।

— ਹਾਥੀਆਂ ਦਾ ਭੇੜ ਘਾਹ ਦਾ ਖੌ

## ਬਾਗੜੀ ਲੋਕ-ਅਖਾਣ

**1**

ਚੇਤ ਮਾਸ ਉੱਜਲ ਪੱਖ ਆਠੋਂ ਨਾਵੇਂ।
ਜੋ ਜਾਂ ਹਮ ਬਰਸੇ ਜਹਾਂ ਦੂਰ ਮੁਖ ਹੋਵੇ।

**2**

ਅੱਖਾਂ ਰੋਹਾਂ ਮਹਿਰੀ ਪੋਈ ਮੂਲ ਨਾ ਹੋਈ।
ਰੁੱਖੇ ਸਿਰੋਂ ਨਾ ਮਿੱਟੀ ਲੇਹੀ ਦੌਲਤੀ ਜੋਈ।

**3**

ਰੋਹਾਂ ਬਾਜੇ ਮਿਰਗ ਪਵੇ
ਤੇ ਘੱਲਾਂ ਹਾਲੀ ਕਿਉਂ ਖਪੇ

**4**

ਸਾਵਣ ਪਹਿਲੀ ਸੋਧ ਨੂੰ ਘਣ ਬਾਦਲ ਘਾਮ ਬਿਜਲੀ
ਧੰਦਾ ਧੋਰੀ ਭੇਜ ਕੇ ਬੈਠਿਆਂ ਚਾਬੋ ਬਿੱਜ

**5**

ਸਾਵਣ ਪਹਿਲੀ ਸੋਧ ਨੂੰ ਨਾ ਬਾਦਲ ਨਾ ਬਿੱਝ
ਹਲ ਪਰੋ ਅੰਧਾ ਕਰੋ ਬੈਠਿਆਂ ਚਾਬੋ ਬਿੱਜ।

**6**

ਸਿੱਧੀ ਬੱਛੀ ਫਬਲੀ ਅਹਿ ਰੈਣਾ ਨਾ ਜੋਇ।
ਸਾਵਣ ਪੰਚਕ ਜੱਗ ਲਈਂ ਸਾਵਣ ਦਿਖਵਾਂ ਤੋਇ।

# ਨਿਰੰਤਰ ਕਰਮਸ਼ੀਲਤਾ

## ਡਾ. ਆਤਮ ਹਮਰਾਹੀ

ਨਗਰ-ਨਿਗਮ ਦੇ ਪੰਦਰ੍ਹਵੇਂ ਕਮਿਸ਼ਨਰ ਕੁਲਬੀਰ ਸਿੰਘ ਸਿੱਧੂ ਨੂੰ, ਲੇਖਕ
ਪਿਛਲੀ ਅੱਧੀ ਸਦੀ ਤੋਂ ਜਾਣਦਾ ਹੈ।
ਉਹ ਉਸਦੀਆਂ ਤਿੰਨ ਪੁਸ਼ਤਾਂ ਦਾ ਚਸ਼ਮਦੀਦ ਜਾਣਕਾਰ ਹੈ।
ਤੇ ਪਹਿਲੀਆਂ ਦੋ ਪੁਸ਼ਤਾਂ ਤੋਂ ਵਿਦਿਅਕ ਖੇਤਰ ਵਿੱਚ ਮੁਸਤਫ਼ੀਕ ਹੋਇਆ ਹੈ।
ਉਸ ਦੀ ਪਹਿਲੀ ਯਾਦ ਅਨੁਸਾਰ ਦੇਵ ਸਮਾਜ ਸਕੂਲ ਮੋਗਾ ਵਿਖੇ ਉਸਨੇ
ਕੁਲਬੀਰ ਨੂੰ ਉਸਦੀ ਮਾਤਾ ਸਰਦਾਰਨੀ ਮੁਹਿੰਦਰ ਪਾਲ ਕੌਰ ਦੀ ਗੋਦੀ ਵਿੱਚ ਵੇਖਿਆ ਸੀ,
ਜਦੋਂ ਉਸਦੇ ਜਬ੍ਹੇ ਵਾਲੇ, ਸਰਦਾਰ ਪਿਤਾ ਅਜਮੇਰ ਸਿੰਘ ਸਕੂਲ ਦੇ ਹੈੱਡ-ਮਾਸਟਰ ਹੁੰਦੇ ਸਨ।
ਉਹ ਦੇਵ ਸਮਾਜੀ ਹੋਣ ਦੇ ਬਾਵਜੂਦ ਪੂਰੇ ਗੁਰਸਿੱਖ, ਲੋਕ-ਖ਼ਿਦਮਤੀਏ,
ਉੱਜੜ ਕੇ ਆ ਰਹੇ ਸ਼ਰਨਾਰਥੀਆਂ ਦੇ ਪਰਉਪਕਾਰੀ ਸਨ।
ਇਹ ਯਾਦ 1947 ਦੇ ਉਜਾੜੇ ਦੇ ਸਮੇਂ ਦੀ ਹੈ।
ਉਸ ਦਾ ਦਾਦਾ ਜੀ, ਅਥਵਾ ਪਿਤਾ ਦੇ ਤਾਇਆ ਜੀ, ਸ੍ਰੀਮਾਨ ਈਸ਼ਵਰ ਸਿੰਘ ਜੀ
ਦੇਵ ਸਮਾਜ ਦੇ ਨਿਸ਼ੁਲਕ ਮੁਖੀ ਧੜਲੇਦਾਰ ਅਕਾਦਮੀਸ਼ਨ
1907 ਵਿੱਚ ਗਣਿਤ ਨਾਲ ਲਾਹੌਰ ਤੋਂ ਬੀ. ਏ. ਸਨ।
ਇਹ ਸਿੱਧੂ ਬਾਹੀਏ ਦੇ ਪਿੰਡ ਖੜਕ ਸਿੰਘ ਵਾਲਾ ਦੇ ਸਰਦਾਰ ਸਨ,
ਜਿਸ ਪਿੰਡ ਦੀ ਅੱਲ ਡੂੰਮਵਾਲੀ ਸੀ।
ਇਹ ਉਹ ਸਮਾਂ ਸੀ ਜਦੋਂ ਮਾਲਵੇ ਦਾ ਕੋਈ ਟਾਂਵਾਂ ਜੱਟ ਸਪੂਤ ਹੀ
ਲਾਹੌਰ ਕਾਲਜ ਵਿੱਚ ਜਾ ਕੇ ਪੜ੍ਹਦਾ ਸੀ।
ਸਤਿਆ ਦੇਵ ਅਗਨੀ ਹੋਤਰੀ ਭਗਵਾਨ ਦੇਵ ਆਤਮਾ, ਦਾ ਅਜਿਹਾ ਪ੍ਰਭਾਵ ਪਿਆ
ਕਿ ਈਸ਼ਵਰ ਸਿੰਘ ਸਦਾ ਲਈ ਉਹਨਾਂ ਦੇ ਮਿਸ਼ਨ ਨੂੰ ਸਮਰਪਿਤ
ਅਖ਼ੀਰ ਉਹਨਾਂ ਦਾ ਵਾਰਸ ਹੋ ਨਿਬੜਿਆ।
ਸ਼ਾਦੀ ਨਹੀਂ ਕਰਵਾਈ, ਭਤੀਜਿਆਂ ਨੂੰ ਹੀਂ ਉੱਚ ਸਿਖਿਆ ਦਿਵਾਈ
ਸਗੋਂ ਦੇਵ ਸਮਾਜ ਦੇ ਮੁਖੀ ਹੋਣ ਦੇ ਨਾਤੇ ਦੇਸ਼-ਵੰਡ ਮਗਰੋਂ ਫ਼ਿਰੋਜ਼ਪੁਰ, ਮੋਗਾ ਤੇ ਅੰਬਾਲਾ
ਵਿਖੇ ਉੱਚ ਪੱਧਰ ਦੇ ਸਕੂਲ ਤੇ ਕੰਨਿਆਂ ਕਾਲਜ ਸਥਾਪਿਤ ਕੀਤੇ।
ਇਹੀ ਵਿਰਾਸਤ ਉਹਨਾਂ ਭਤੀਜਿਆਂ ਤੋਂ ਮਗਰੋਂ ਪੋਤਰਿਆਂ ਨੂੰ ਦਿੱਤੀ,
ਆਈ. ਏ. ਐੱਸ. ਬਣ ਕੇ ਕੁਲਬੀਰ ਸਿੰਘ ਸਿੱਧੂ ਆਪਣੇ ਪਰਿਵਾਰ ਦਾ
ਟੀਸੀ ਦਾ ਬੇਰ, ਹੀਰੇ ਦੀ ਕਣੀ, ਸੇਵਾ ਦੀ ਬਰਕਤ,
ਅਫ਼ਸਰੀ ਨੂੰ, ਲੋਕ ਤੇ ਧਰਮ ਦੀ ਸਹੀ ਖ਼ਿਦਮਤ ਬਨਾਉਣ ਵਾਲੀ ਹਸਤੀ ਬਣਿਆ।
ਉਹ ਜਮਾਂਦਰੂ ਹੀ ਸਰੀਰਕ, ਮਾਨਸਿਕ, ਬੌਧਿਕ ਤੇ ਆਤਮਿਕਤਾ ਦੀ ਹੁੰਦੜਹੇਲਤਾ ਹੈ।

ਉਹ ਮਲਵਈ ਸਿੱਧੂ ਜੱਟਾਂ ਦੀ ਪ੍ਰਤਿਭਾਸ਼ੀਲਤਾ ਦਾ ਸਾਕਾਰ ਪ੍ਰਗਟਾਵਾ ਹੈ।
ਐੱਮ. ਏ. ਅੰਗਰੇਜ਼ੀ ਤੇ ਪ੍ਰੋਫੈਸਰੀ ਕਰਨ ਉਪਰੰਤ ਉਹ
ਪੰਜਾਬ ਪ੍ਰਸ਼ਾਸਨਿਕ ਸੇਵਾ ਵਿਚ ਆ ਗਿਆ।
ਫ਼ਰੀਦਕੋਟ, ਬਾਬਾ ਬਕਾਲਾ ਤੋਂ ਮਗਰੋਂ ਉਹ
ਸ੍ਰੀ ਅੰਮ੍ਰਿਤਸਰ ਸਾਹਿਬ ਦੀ ਨਗਰ-ਨਿਗਮ ਦਾ ਢਾਈ ਸਾਲ ਕਮਿਸ਼ਨਰ ਰਹਿਣ ਉਪਰੰਤ
ਡੇਢ ਸਾਲ ਉਹ ਲੁਧਿਆਣੇ ਨਗਰ-ਨਿਗਮ ਦਾ ਧੜਲੇਦਾਰ ਕਮਿਸ਼ਨਰ ਰਿਹਾ।
ਅਤੇ ਲੁਧਿਆਣੇ ਵਿਖੇ ਜਗਰਾਉਂ ਪੁਲ ਨੂੰ ਨਿਸਚਿਤ ਸਮੇਂ ਤੋਂ ਪਹਿਲਾਂ
ਚੌੜਾ ਤੇ ਉੱਚਾ ਕੀਤਾ ਤਾਂ ਜੁ ਬਿਜਲਈ ਰੇਲ ਲੰਘ ਸਕੇ।
ਦੋ ਮੋਰੀਏ ਪੁਲ ਨੂੰ 100 ਸਾਲ ਬਾਅਦ ਤਿੰਨ ਮੋਰੀਆ ਕਰਕੇ
ਲੁਧਿਆਣੇ ਦੀ ਟ੍ਰੈਫਿਕ ਦੀ ਸਮੱਸਿਆ ਨੂੰ ਨੱਥ ਪਾਈ।
ਲੁਧਿਆਣੇ ਵਿਖੇ ਲੱਗੀ ਗੁੜ ਮੰਡੀ ਦੀ ਅੱਗ ਨੂੰ
ਦਕਸ਼ਤਾ ਨਾਲ ਖ਼ੁਦ ਜਾਨ ਤੇ ਖੇਡ ਕੇ ਨਜਿੱਠਿਆ
ਅਤੇ ਲੁਧਿਆਣੇ ਦੇ ਵਸਨੀਕਾਂ ਦੀ ਅਮਰ-ਦਾਦ ਖੱਟੀ।
ਇਉਂ ਇਹ ਨਿਰਾ ਪੌਰਖ ਸਾਬਤ ਹੋਇਆ।
ਉਸ, ਅੰਮ੍ਰਿਤਸਰ ਗਲਿਆਰਾ ਯੋਜਨਾ ਨੂੰ ਅਗਰਸਰ ਕੀਤਾ
ਤੇ ਏਥੇ ਆ ਕੇ ਦੋ ਬਹੁਤ ਹੀ ਮਹੱਤਵਪੂਰਨ ਕੰਮ ਨੇਪਰੇ ਚਾੜ੍ਹੇ,
ਜਿਨ੍ਹਾਂ ਵਿੱਚ ਤਿੰਨ ਧਿਰਾਂ ਸੰਬੰਧਿਤ ਸਨ।
ਅਸਲ ਵਿੱਚ ਜ਼ਿਲ੍ਹੇ ਤੇ ਜ਼ਿਲ੍ਹਾ ਸ਼ਹਿਰ ਦੇ ਤਿੰਨ ਮੁਖੀ ਹੁੰਦੇ ਹਨ।
ਡਿਪਟੀ ਕਮਿਸ਼ਨਰ, ਮੇਯਰ ਤੇ ਕਮਿਸ਼ਨਰ।
ਕੁਲਬੀਰ ਸਿੰਘ ਸਿੱਧੂ ਪਹਿਲੀ ਜਨਵਰੀ 1996 ਤੋਂ 30 ਜੂਨ, 1997 ਤੱਕ
ਡੇਢ ਸਾਲ ਲੁਧਿਆਣੇ ਕਮਿਸ਼ਨਰ ਰਿਹਾ।
ਜਦੋਂ 1999 ਵਿੱਚ ਖਾਲਸੇ ਦੀ ਸਾਜਨਾ ਦੇ ਤਿੰਨ ਸੌ ਸਾਲਾ ਜਸ਼ਨ
ਅਨੰਦਪੁਰ ਸਾਹਿਬ ਵਿਖੇ ਮਨਾਏ ਜਾਣੇ ਸਨ।
ਇਨ੍ਹਾਂ ਦੇ ਕੁਸ਼ਲ ਪ੍ਰਬੰਧਾਂ ਲਈ ਕੁਲਬੀਰ ਸਿੰਘ ਸਿੱਧੂ ਨੂੰ
ਰੋਪੜ ਦਾ ਡਿਪਟੀ ਕਮਿਸ਼ਨਰ ਲਗਾਇਆ ਗਿਆ।
ਇਸ ਇਤਿਹਾਸਕ ਸੇਵਾ ਵਿਚ, ਉਸਨੇ ਅਦੁੱਤੀ ਯੋਗਦਾਨ ਪਾਇਆ
ਇਹ ਉਸਦੇ ਵੱਡੇ ਭਾਗ ਸਨ ਕਿ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਨੇ
ਇਸ ਪਾਵਨ, ਇਤਿਹਾਸਕ, ਖਾਲਸਈ ਸਮਾਰਕ ਨੂੰ
ਸਰਬਪੱਖੀ ਆਨ ਤੇ ਸ਼ਾਨ ਨਾਲ ਸੰਪੰਨ ਕਰਨ ਲਈ ਉਸ ਨੂੰ ਹੀ ਚੁਣਿਆ।
ਜਿਸ ਖੁਸ਼-ਅਸਲੂਬੀ ਨਾਲ ਉਸਨੇ ਅਨੰਦਪੁਰ ਸਾਹਿਬ ਦੀ
ਨਵਸਜੀਵਤਾ ਦਾ ਨਿਰਮਾਣ ਕਰਵਾਇਆ ਅਤੇ ਯਾਦਗਾਰੀ
"ਖਾਲਸਈ ਸੁਵੀਨਰ" ਪ੍ਰਕਾਸ਼ਿਤ ਕਰਵਾ ਕੇ ਵਿਸ਼ਵ ਸਿੱਖ
ਸੰਸਾਰ ਨੂੰ ਇਕ ਯਾਦਗਾਰੀ ਦਸਤਾਵੇਜ਼ੀ ਗ੍ਰੰਥ ਪੇਸ਼ ਕੀਤਾ;
ਉਹ ਆਪਣੀ ਮਿਸਾਲ ਆਪ ਹੀ ਹੈ।
ਜਿਸਨੂੰ ਵਿਸ਼ਵਭਰ ਦੇ ਖਾਲਸੇ ਨੇ ਸਤਿਕਾਰਿਆ ਅਤੇ ਮਸਤਕ ਨੂੰ ਛੁਹਾਇਆ।
ਉਹ ਤਨੋ ਮਨੋਂ ਖਾਲਸਾਈ ਅਧਿਆਤਮਿਕਤਾ ਅਤੇ
ਸ਼ਬਦ ਸਭਿਆਚਾਰ ਨਾਲ ਜੁੜ ਗਿਆ।
ਗਿਆਨ ਵਰਧਕ ਵਾਰਤਕ ਲਿਖੀ, ਦਸਮੇਸ਼ ਪਿਤਾ ਤੋਂ

ਕਾਸਮਿਕ ਚਾਨਣ ਗ੍ਰਹਿਣ ਕੀਤਾ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ
ਮਹਾਨ ਬਖ਼ਸ਼ੀਸ਼ੀ ਕਾਰਜਾਂ ਬਾਰੇ ਕਾਵਿ ਰਚਨਾ ਕੀਤੀ।
ਉਸਨੇ ਅਨੰਦਪੁਰ ਦੀਆਂ ਦਸਮੇਸ਼ੀ ਇਮਾਰਤਾਂ ਨੂੰ ਸਫੈਦੀ-ਬਾਣਾ
ਪੁਆ ਕੇ, ਖਾਲਸੇ ਦੀ ਨਿਰਮਲਤਾ ਨੂੰ ਬੁਲੰਦ ਕੀਤਾ।
ਜਿਸਦੀ ਯਾਤਰਾ ਲਈ ਸੰਸਾਰ ਭਰ ਵਿਚੋਂ ਸਿੱਖ ਸੰਗਤਾਂ
ਹੁੰਮ ਹੁੰਮਾ ਕੇ ਪੁੱਜੀਆਂ
ਕੁਲਬੀਰ ਸਿੰਘ ਸਿੱਧੂ ਦੀ ਪ੍ਰਬੰਧਕੀ ਦਕਸ਼ਤਾ ਦਾ ਪ੍ਰਮਾਣ ਇਹ ਹੈ ਕਿ
ਏਨੇ ਵਿਸ਼ਾਲ ਜਸ਼ਨਾਂ ਦੌਰਾਨ, ਇਕ ਵੀ ਦੁਰਘਟਨਾ ਨਹੀਂ ਵਾਪਰੀ।
ਪੁਰਾਣੇ ਜ਼ਿਲਾ ਫ਼ਿਰੋਜ਼ਪੁਰ ਦੀ, ਖੁਸ਼ਹਾਲੀ,
ਜ਼ੀਰੇ ਤੇ ਬੇਟ ਵਿਚ ਤਤਕਾਲੀਨ ਅੰਗਰੇਜ਼ ਡੀ. ਸੀ.
ਕਰਨਲ ਗਰੇ ਵੱਲੋਂ ਬਣਵਾਈਆਂ ਗਈਆਂ
ਬਰਸਾਤੀ ਨਹਿਰਾਂ ਨਾਲ ਜੁੜੀ ਹੋਈ ਹੈ।
ਕਰਨਲ ਗਰੇ ਵਰਗੀ ਲਗਨ, ਦੂਰ ਅੰਦੇਸ਼ੀ, ਤੇ ਲੋਕ ਨਿਰਮਾਣੀ
ਸੂਝ ਬੂਝ ਦਾ ਮਾਲਕ, ਹੁਣ ਕਰਨਲ ਗਰੇ ਦਾ ਪੁਨਰ ਸਰੂਪ
ਕੁਲਬੀਰ ਸਿੰਘ ਸਿੱਧੂ ਅਜੋਕਾ ਜ਼ਿਲ੍ਹਾ-ਮੁਖੀ ਹੈ।
ਫ਼ਿਰੋਜ਼ਪੁਰ ਵਿਖੇ ਨਿਯੁਕਤੀ ਤੋਂ ਝੱਟ ਹੀ ਮਗਰੋਂ
ਉਸਨੇ ਮਹਿਸੂਸ ਕੀਤਾ ਕਿ ਸ਼ਹਿਰ ਨੂੰ ਆਉਂਦੇ ਸਾਰੇ ਮਾਰਗਾਂ ਨੂੰ
ਰਾਤ ਦਾ ਹਨੇਰਾ ਢੱਕ ਲੈਂਦਾ ਹੈ।
ਉਸਨੇ ਸਾਰੇ ਰਸਤਿਆਂ ਉਤੇ ਬਿਜਲਈ ਟਿਊਬਾਂ ਲਾ ਕੇ
ਫ਼ਿਰੋਜ਼ਪੁਰ ਦੀਆਂ ਰਾਤਾਂ ਨੂੰ ਰੁਸ਼ਨਾ ਦਿੱਤਾ।
ਨਾਲ ਹੀ ਉਸ ਨੂੰ ਇਹ ਵੀ ਪ੍ਰੇਰਣਾ ਹੋਈ ਕਿ ਫ਼ਿਰੋਜ਼ਪੁਰ ਦੇ
ਲੋਪ ਹੋ ਚੁੱਕੇ ਸਾਹਿਤ ਨੂੰ ਪੁਨਰ ਪ੍ਰਕਾਸ਼ਿਤ ਕੀਤਾ ਜਾਵੇ।
ਉਸਨੇ ਆਪਣੀ ਹਾਰਦਿਕ ਪ੍ਰਸ਼ਾਸਕੀ ਇੱਛਾ ਦਾ ਪ੍ਰਗਟਾਵਾ
ਮੇਰੇ ਅਤੇ ਮੇਰੇ ਪਰਮ ਮਿੱਤਰ ਡਾ. ਗੁਰਚਰਨ ਸਿੰਘ ਸੇਕ ਕੋਲ ਕੀਤਾ।
ਅਸੀਂ ਦੋਹਾਂ ਨੇ ਹੀ ਫ਼ਿਰੋਜ਼ਪੁਰ ਦੇ ਬਹੁਤੇ ਸਾਹਿਤ ਬਾਰੇ ਖੋਜ ਕੀਤੀ ਸੀ
ਇਸ ਲਈ ਪੰਜਾਬੀ ਦੇ ਅਗਿਆਤ ਗ੍ਰੰਥਾਂ ਨੂੰ ਲੱਭ ਕੇ
ਉਨ੍ਹਾਂ ਦੀ ਸਾਹਿਤਕ ਆਭਾ ਤੋਂ ਜਾਣੂ ਕਰਵਾਇਆ।
ਜਿਸਦੇ ਫਲਸਰੂਪ ਹਥਲੀ ਪੁਸਤਕ ਫ਼ਿਰੋਜ਼ਪੁਰੀ "ਚਾਨਣ ਦਾ ਬਾਗ"
ਪੁਸਤਕੀ ਰੂਪ ਧਾਰ ਸਕੀ।
ਇਉਂ ਜਿੱਥੇ ਉਸਨੇ ਫ਼ਿਰੋਜ਼ਪੁਰੀ ਸੜਕਾਂ ਉਤੇ ਚਾਨਣ ਦੇ ਮੀਨਾਰ ਉਸਾਰੇ
ਫ਼ਿਰੋਜ਼ਪੁਰੀ ਲੋਕਾਂ ਨੂੰ ਅਪਾਰ ਪ੍ਰਬੰਧਕੀ ਸਹੂਲਤਾਂ ਪ੍ਰਦਾਨ ਕੀਤੀਆਂ
ਕਿਸਾਨਾਂ ਨੂੰ ਜਿਨਸਾਂ ਦੇ ਯੋਗ ਭਾਅ ਦੁਆਏ, ਭਗਤ ਸਿੰਘ
ਹੋਰਾਂ ਦੀ ਸਮਾਧ ਨੂੰ ਜਾਂਦਾ "ਸ਼ਹੀਦੀ ਮਾਰਗ" ਬਹੁਰੰਗੇ ਫੁੱਲਾਂ
ਨਾਲ ਸੁਸਜਤ ਕਰ ਦਿੱਤੇ ਅਤੇ ਫ਼ਿਰੋਜ਼ਪੁਰੀ ਸਾਹਿਤ ਨੂੰ
"ਫ਼ਿਰੋਜ਼ਪੁਰੀ ਚਾਨਣ ਦਾ ਬਾਗ" ਦੇ ਨਾਮ ਨਾਲ ਪੁਨਰ
ਪ੍ਰਕਾਸ਼ਿਤ ਕਰਵਾ ਕੇ, ਪੰਜਾਬ ਦੇ ਸਾਰੇ ਜ਼ਿਲ੍ਹਿਆਂ ਦੇ ਪ੍ਰਸ਼ਾਸਕਾਂ
ਨੂੰ ਆਪੋ ਆਪਣੇ ਜ਼ਿਲ੍ਹਿਆਂ ਵਿੱਚ ਰਚੇ ਗਏ ਸਾਹਿਤ ਨੂੰ
ਜ਼ਿਲ੍ਹਾਂ ਗਜ਼ਟੀਅਰਾਂ ਵਾਂਗ ਪ੍ਰਕਾਸ਼ਿਤ ਕਰਵਾ ਕੇ, ਪੰਜਾਬ ਦੇ

ਸਮਾਜਿਕ ਸਾਹਿਤ ਵਿੱਚ ਵਾਧਾ ਕਰਨ ਦਾ ਮਾਰਗ ਦਰਸ਼ਨ ਕੀਤਾ।
ਇਹ ਉਸਦੀ ਦੂਰ ਦ੍ਰਿਸ਼ਟੀ ਦਾ ਹੀ ਪ੍ਰਮਾਣ ਹੈ ਕਿ
ਉਸਨੇ ਬੜੀ ਸ਼ਰਧਾ ਨਾਲ ਗੁਰਦਾਸਪੁਰ ਜ਼ਿਲ੍ਹੇ ਦੇ ਡੀ. ਸੀ. ਦੀ
ਹੈਸੀਅਤ ਵਿਚ ਗੁਰਦਾਸ ਨੰਗਲ ਵਿਖੇ ਬਾਬਾ ਬੰਦਾ ਸਿੰਘ ਬਹਾਦਰ
ਦੀ ਯਾਦਗਾਰੀ ਪਾਰਕ ਦੀ ਉਸਾਰੀ ਕੀਤੀ, ਜਿਸ ਵਿੱਚ 16'x12'
ਆਕਾਰ ਦੇ ਬੋਰਡ ਉਤੇ "ਪਹਿਲਾ ਸਿਖ ਸਮਰਾਟ ਬੰਦਾ ਸਿੰਘ ਬਹਾਦਰ"
ਨਾਂ ਦੀ ਮੇਰੀ ਕਵਿਤਾ 4" ਮੋਟੇ ਅੱਖਰਾਂ ਵਿੱਚ ਅੱਧੇ ਬੋਰਡ ਤੇ ਲਿਖਵਾ ਕੇ
ਦੂਜੇ ਅੱਧੇ ਉਤੇ ਮਹਾਂਕਵੀ ਰਾਬਿੰਦਰ ਨਾਥ ਟੈਗੋਰ ਦੀ ਕਵਿਤਾ
ਜੋ ਉਸਨੇ ਬੰਗਲਾ ਵਿੱਚ "ਬੰਦੀ ਬੀਰ" ਨਾਂ ਹੇਠ ਲਿਖੀ ਸੀ, ਦਾ
ਅੰਗਰੇਜ਼ੀ ਅਨੁਵਾਦ "ਕੈਪਟਿਵ ਹੀਰੋ" ਦੇ ਨਾਮ ਨਾਲ ਲਿਖਵਾਕੇ
ਇਸ ਨੂੰ ਇਕ ਨਿਆਰੀ ਕੌਮੀ ਯਾਦਗਾਰ ਬਣਾ ਦਿੱਤਾ ਹੈ।
ਸ. ਕੁਲਬੀਰ ਸਿੰਘ ਸਿੱਧੂ ਤੋਂ, ਆਨੰਦਪੁਰ ਸਾਹਿਬ ਅਤੇ ਗੁਰਦਾਸ ਨੰਗਲ
ਵਿਖੇ ਬਣਾਈਆਂ ਇਨ੍ਹਾਂ ਖਾਲਸਾਈ ਯਾਦਗਾਰਾਂ ਉਸਾਰਣ ਵਿੱਚ ਗੁਰੂ ਸਾਹਿਬ ਜੀ
ਨੇ ਉਸ ਉਤੇ ਅਪਾਰ ਸੂਝ ਬੂਝ ਅਤੇ ਸਮਰੱਥਾ ਦੀ ਬਖਸ਼ਿਸ਼ ਕੀਤੀ ਹੇ।
ਉਸਦੀ ਸ਼ਖਸੀਅਤ ਵਿੱਚ ਖਾਲਸੇ ਦੀ ਉੱਦਮਸ਼ੀਲਤਾ ਵਿਦਮਾਨ ਹੈ।
ਇਕ ਅਡਿੱਗ ਦ੍ਰਿੜਤਾ ਦਾ ਪ੍ਰਤੀਕ ਹੈ : ਕੁਲਬੀਰ ਸਿੰਘ ਸਿੱਧੂ।
ਰੋਪੜ, ਫ਼ੀਰੋਜ਼ਪੁਰ ਤੇ ਗੁਰਦਾਸਪੁਰ ਵਿਚ ਕੀਤੇ ਉਸਦੇ ਅਜੋਕੇ ਦ੍ਰਿਸ਼ਟਮਾਨ ਕਾਰਜ,
ਪੰਜਾਬ ਦੇ ਲੋਕ ਮਨਾਂ ਵਿਚ,
ਹਮੇਸ਼ਾ ਸਤਿਕਾਰਿਤ ਰਹਿਣਗੇ।
ਉਸਨੇ ਆਪਣੇ ਸਾਰੇ ਪ੍ਰਸ਼ਾਸਕੀ ਜੀਵਨ ਵਿੱਚ, ਆਪਣੀ ਖਾਨਦਾਨੀ
ਦੂਰ ਅੰਦੇਸ਼ੀ ਅਤੇ ਵਿਅਕਤੀਗਤ ਹੁੰਦੜਹੇਲਤਾ ਦਾ ਪ੍ਰਮਾਣ ਦਿੱਤਾ ਹੈ।
ਉਹ ਆਪਣੇ ਬਚਪਨ ਦੇ ਕੁਸ਼ਤੀਆਨਾ ਬਾਹੂਬਲ ਕਾਰਣ
ਆਪਣੇ ਆਪਨੂੰ ਪਹਿਲਵਾਨ ਅਖਵਾ ਕੇ ਪ੍ਰਸੰਨ ਹੁੰਦਾ ਹੈ।
ਇਹ ਸ਼ੀਂਹ ਜ਼ੋਰੀ ਉਸਨੇ ਹਰੇਕ ਕਾਰਜ ਵਿੱਚ ਦਰਸਾਈ ਹੈ :
ਭਾਵੇਂ ਅਨੰਦਪੁਰ ਦੇ ਜਸ਼ਨ ਸਨ, ਚਾਹੇ ਫ਼ਿਰੋਜ਼ਪੁਰ ਨੂੰ
ਚਾਨਣ ਦਾ ਬਾਗ ਬਣਾਉਣਾ ਸੀ, ਚਾਹੇ ਫ਼ਿਰੋਜ਼ਪੁਰ ਦੇ
ਲੁਪਤ ਤੇ ਅਲੱਭ ਹੋ ਚੁੱਕੇ ਸਾਹਿਤ ਨੂੰ ਪੁਸਤਕੀ ਰੂਪ ਦੇਣਾ ਸੀ।
ਸ. ਕੁਲਬੀਰ ਸਿੰਘ ਸਿੱਧੂ ਨੇ ਮਾਲਵੇ ਦਾ ਲੌਕਿਕ ਵਿਰਸਾ
ਅਤੇ ਸੂਝ ਬੂਝ, ਬਾਹੀਏ ਦੀ ਰਹਿਤਲ ਆਪਣੀ ਮਾਤਾ
ਸਰਦਾਰਨੀ ਮਹਿੰਦਰ ਕੌਰ ਬਾਜਵਾ ਤੋਂ ਪ੍ਰਾਪਤ ਕੀਤੀ ਅਤੇ
ਵਿਗਿਆਨਕ ਸੋਚ ਆਪਣੇ ਪੂਰਵਜਾਂ, ਸ. ਅਜਮੇਰ ਸਿੰਘ ਸਿੱਧੂ
ਤੇ ਸ੍ਰੀਮਾਨ ਈਸ਼ਵਰ ਸਿੰਘ ਤੋਂ ਪ੍ਰਾਪਤ ਕੀਤੀ ਹੈ।
ਉਸਨੂੰ ਗੁਰਮਤਿ ਦੀ ਸ਼ਕਤੀ, ਬਖਸ਼ਿਸ਼, ਅਪਾਰਤਾ
ਵਿੱਚ ਅਥਾਹ ਸਿਦਕੀ ਭਰੋਸਾ ਹੈ।
ਉਸਨੂੰ ਯਕੀਨ ਹੈ ਕਿ ਸਿਦਕ ਨਾਲ ਵਿੱਢਿਆ ਕਾਰਜ ਜ਼ਰੂਰ ਨੇਪਰੇ ਚੜ੍ਹੇਗਾ।
ਆਪੇ ਆਉਣਗੇ ਮੇਮਣੇ ਚਰ ਕੇ ਰੱਬ ਉਤੇ ਰੱਖ ਡੋਰੀਆਂ
ਉਸ ਵਿੱਚ ਕਮਾਲ ਦੀ ਬਹੁਪੱਖੀ ਵਿਵਿਧਤਾ ਹੈ:
ਇਕ ਪਾਸੇ ਉਹ ਪੌਡੂੰ ਮੁਹਾਵਰੇ ਤੇ ਅਖਾਣਾਂ ਨੂੰ ਬੜੀ ਦਕਸ਼ਤਾ

ਨਾਲ ਵਰਤੇਗਾ, ਦੂਜੇ ਪਾਸੇ ਅੰਗਰੇਜ਼ੀ ਵਿੱਚ ਸੁਲੱਭ
ਵਿਸ਼ਵ ਗਿਆਨ ਨੂੰ ਆਪਣੀ ਚੇਤਨਾ ਦੇ ਅੰਗ ਸੰਗ
ਫਰਾਟੇਦਾਰ ਅੰਗਰੇਜ਼ੀ ਰਾਹੀਂ ਦਰਸਾਉਂਦਾ ਹੈ।
ਅਜੇਹੇ ਵਿਲੱਖਣ ਸੁਮੇਲ ਦੇ ਮਾਲਕ ਹੋਣ ਦੇ ਬਾ-ਵਜੂਦ,
ਸਾਰੇ ਚਤਰ ਜੱਟਾਂ ਵਾਂਗ ਵਿਚਰਦਾ ਹੈ : ਜੱਟ ਮਚਲਾ ਖੁਦਾ ਨੂੰ ਲੈ ਗਏ ਚੋਰ।
ਦਾਨੇਵਾਲੀਏ ਚੌਧਰੀਆਂ ਦੀ ਧੀ ਉਸਦੀ ਪਤਨੀ ਸਰਦਾਰਨੀ ਸੁਖਜੀਤ ਕੌਰ ਪ੍ਰਸੰਨ ਹੈ
ਤੇ ਦੋਨੋਂ ਪੁੱਤਰ ਦਮਨਬੀਰ ਸਿੰਘ ਸਿੱਧੂ ਤੇ ਅਮਨਬੀਰ ਸਿੰਘ ਸਿੱਧੂ ਵੀ
ਖ਼ਾਨਦਾਨੀ ਵਿਰਾਸਤ ਦੇ ਰਾਹ ਪੈਣ ਲਈ ਪ੍ਰੇਰਿਤ ਹਨ।
ਅਧਿਆਤਮਕਤਾ, ਮਿਲੀ ਜ਼ਿੰਮੇਵਾਰੀ ਦੇ ਹਾਣੀ ਨਿਭਣਾ,
ਉਸ 'ਚ ਨਿਮਰਤਾ ਸਹਿਤ ਭਰੀ ਪਈ ਹੈ,
ਹਲੀਮੀ ਹੀ ਹੈ, ਜੋ ਕਿ ਉਹ ਕਹਿੰਦਾ ਹੈ
"ਕਹੁ ਨਾਨਕ ਸਭ ਤੇਰੀ ਵਡਿਆਈ,
ਕੋਈ ਨਾਮ ਨਾ ਜਾਣੇ ਮੇਰਾ ਵਾਹਿਗੁਰੂ॥"
ਰੋਪੜ ਦੇ ਡੀ. ਸੀ. ਵਜੋਂ ਉਸਨੇ ਖ਼ਾਲਸੇ ਦੇ ਤ੍ਰੈ-ਸ਼ਤਾਬਦੀ ਜਸ਼ਨਾਂ ਦਾ ਪ੍ਰਬੰਧ ਕੀਤਾ
ਅਤੇ ਇੱਕ ਯਾਦਗਾਰੀ ਸੁਵੀਨਰ ਪ੍ਰਕਾਸ਼ਿਤ ਕੀਤਾ।
ਫ਼ਿਰੋਜ਼ਪੁਰ ਜ਼ਿਲ੍ਹੇ ਦੇ ਸਰਬਪੱਖੀ ਵਿਕਾਸ ਵਜੋਂ,
ਕੁਲਬੀਰ ਸਿੰਘ ਸਿੱਧੂ ਕਰਨਲ ਗਰੇ ਦਾ,
ਅਤੇ ਜ਼ਿਲ੍ਹਾ ਫ਼ਿਰੋਜ਼ਪੁਰ ਦੇ ਲੌਕਿਕ ਸਾਹਿੱਤ ਦੀ
ਪੁਨਰ ਸੰਭਾਲ ਵਜੋਂ ਉਹ,
ਦਾਨਿਸ਼ਵਰ ਡਾ. ਮਹਿੰਦਰ ਸਿੰਘ ਰੰਧਾਵਾ ਦਾ,
ਸਹੀ ਅਰਥਾਂ ਵਿਚ, ਰੋਸ਼ਨ ਦਿਮਾਗ ਵਾਰਿਸ ਹੈ।
ਸਾਨੂੰ ਆਸ ਅਤੇ ਯਕੀਨ ਹੈ ਕਿ
ਉਹ ਆਪਣੇ ਅਗਾਮੀ ਪ੍ਰਸ਼ਾਸਕੀ ਜੀਵਨ ਵਿੱਚ
ਹੋਰ ਵੀ ਸਿੱਟੇਕੱਢ, ਅਤੇ ਦ੍ਰਿੜਭਾਵੀ ਕਾਰਜ
ਨੇਪਰੇ ਚਾੜ ਸਕੇਗਾ।
ਕੌਮੀ ਤੇ ਵਿਸ਼ਵ ਪੱਧਰ ਦੀਆਂ ਪਦਵੀਆਂ
ਪ੍ਰਾਪਤ ਕਰ ਸਕੇਗਾ।
ਨਵੇਂ ਸੰਕਲਪਾਂ ਨੂੰ ਚਿਤਵ ਕੇ ਪੂਰਨਤਾ ਦੀ ਹੱਦ ਤੱਕ,
ਨੇਪਰੇ ਚਾੜ੍ਹਣ ਦੀ
ਉਸ ਵਿੱਚ ਸੂਝ ਤੇ ਸਮਰੱਥਾ ਵਿਦਮਾਨ ਹੈ।

*ਸ਼੍ਰੋਮਣੀ ਪੰਜਾਬੀ ਸਾਹਿਤਕਾਰ (1999)*
2230, ਫ਼ੇਜ਼ ਪਹਿਲਾ,
ਦੁੱਗਰੀ ਅਰਬਨ ਅਸਟੇਟ,
ਲੁਧਿਆਣਾ-141002
ਫੋਨ : 0161 - 491732

# ਚਾਨਣ ਤੇ ਮਹਿਕਾਂ ਦਾ ਵਣਜਾਰਾ

## ਡਾ. ਗੁਰਚਰਨ ਸਿੰਘ ਸੇਕ

ਮਹਿਕਾਂ ਵੰਡਦਾ, ਕੁਲਬੀਰ ਸਿੰਘ ਸਿੱਧੂ,
ਸੰਦਲ ਦਾ ਉਹ ਬਾਗ ਹੈ, ਜਿਸ ਕੋਲ ਆ ਕੇ ਜ਼ਹਿਰੀ ਸੱਪ ਵੀ,
ਠੰਡਕ ਮਹਿਸੂਸ ਕਰਦੇ ਹਨ।
ਉਹ ਚਾਨਣ ਦਾ ਕੋਹ-ਇ-ਤੂਰ ਹੈ,
ਜਿਸਨੇ ਸਦੀਆਂ ਤੋਂ ਹਨੇਰਿਆਂ 'ਚ ਵਸਦੇ ਫ਼ਿਰੋਜ਼ਪੁਰ ਨੂੰ,
ਚਾਨਣ ਨਾਲ ਨੂਰੋ ਨੂਰ ਕਰ ਦਿੱਤਾ ਹੈ।
ਉਹ ਸਖੀ ਸਰਵਰ ਤੇ ਹਾਤਮਤਾਈ ਦਾ ਵੀਰ ਹੈ
ਜਿਸ ਦੇ ਦਰ ਤੋਂ, ਕਦੀ ਕੋਈ ਸਵਾਲੀ, ਖ਼ਾਲੀ ਨਹੀਂ ਮੁੜਿਆ
ਕਦੇ ਕਰਨਲ ਗਰੇ ਨੇ ਤਪਦੀਆਂ ਫ਼ਿਰੋਜ਼ਪੁਰੀ ਬੇਟਾਂ ਨੂੰ,
ਬਰਸਾਤੀ ਨਹਿਰਾਂ ਦੇ ਜਲ ਨਾਲ ਠੰਡਾ ਠਾਰ ਕੀਤਾ ਸੀ।
ਕਲਪਦੇ, ਬੇ-ਸਹਾਰਾ ਤੇ ਦਫ਼ਤਰੀ ਨਿਜ਼ਾਮ ਦੇ ਸਤਾਏ ਤਪਦੇ ਮਨਾਂ ਨੂੰ,
ਕੁਲਬੀਰ ਸਿੰਘ ਸਿੱਧੂ ਜਦੋਂ ਕਿਰਸਾਨੀ ਦੀ ਵਰਾਸਤ, ਹੱਡ-ਭੰਨਵੀਂ ਮਿਹਨਤ ਨਾਲ ਸ਼ਾਂਤ ਕਰਦਾ ਹੈ
ਤਾਂ ਗਰੀਬ ਜਨਤਾ ਉਸਨੂੰ ਸਿਜਦਾ ਕਰਦੀ ਹੈ।

ਉਹ ਗੁਰਸਿੱਖ ਹੈ ਤੇ ਗੁਰਮੁਖ ਵੀ,
ਜਿਸਦੇ ਪੁਰ ਨੂਰ ਜਜ਼ਬੇ, ਉਮਡਦੇ ਉਤਸ਼ਾਹ, ਦੀਰਘ ਸੰਕਲਪ ਤੇ
ਨਿਰੰਤਰ ਖੋਜ ਸਾਧਨਾ ਕਰਕੇ,
ਤਿੰਨ ਸੌ ਸਾਲਾ ਖਾਲਸਾ ਸਿਰਜਨਾ ਦਿਵਸ ਦਾ,
ਹੀਰਿਆਂ ਦੀ ਰੌਸ਼ਨੀ ਨਾਲ ਭਰਪੂਰ, ਸੁਵੀਨਰ, ਇਕ ਅਦੁੱਤੀ ਭੇਟ ਬਣਿਆ,
ਜੋ ਆਉਣ ਵਾਲੇ ਚਾਰ ਸੌ ਸਾਲਾ ਸਿਰਜਨਾ ਦਿਵਸ ਲਈ,
ਉਸ ਸਮੇਂ ਦੇ ਸਿੱਖ ਸਮਾਜ ਸਾਹਮਣੇ,
ਇਕੋ ਇਕ ਪ੍ਰੇਰਣਾ ਸਰੋਤ ਅਤੇ ਯਾਦਗਾਰੀ ਦਸਤਾਵੇਜ਼ ਹੋਵੇਗਾ।
ਚਾਨਣ ਤੇ ਮਹਿਕਾਂ ਦੇ ਇਸ ਵਣਜਾਰੇ ਦੀ,
"ਫ਼ਿਰੋਜ਼ਪੁਰੀ ਚਾਨਣ ਦੇ ਬਾਗ" ਦੀ ਸੰਪਾਦਨਾ ਵੀ ਇਸੇ ਤਰ੍ਹਾਂ
ਮਲਵਈ ਸਾਹਿਤ ਦਾ ਚਾਨਣ-ਮੁਨਾਰਾ ਬਣ ਲਿਸ਼ਕੇਗੀ।

ਬੇਸ਼ਕ 1897 ਤੋਂ ਸੌ ਸਾਲ ਪਿੱਛੋਂ ਬਣਾਏ
ਲੁਧਿਆਣੇ ਦਾ ਦੋ ਮੋਰੀਆ ਪੁਲ ਜੋ
ਬਾਈ ਫੁੱਟ ਤੋਂ ਚੌਂਤਾਲੀ ਫੁੱਟ ਚੌੜਾ ਕੀਤਾ
ਅਤੇ ਜਗਰਾਵਾਂ ਦਾ ਪੁਲ,
ਸੋਲਾਂ ਫੁੱਟ ਤੋਂ ਪੱਚੀ ਫੁੱਟ ਉੱਚਾ ਕਰਕੇ, ਬਿਜਲੀ ਗੱਡੀ ਲਿਆਂਦੀ।
ਅਮ੍ਰਿਤਸਰ ਦੇ ਹਰਿਮੰਦਰ ਸਾਹਿਬ ਦੇ ਸੋਲ੍ਹਾਂ ਰਸਤਿਆਂ ਦੇ,
ਸੋਲ੍ਹਾਂ ਚੌਕਾਂ ਦੀ ਸ਼ਾਨਦਾਰ ਉਸਾਰੀ,
ਕਦੇ ਨਾ ਭੁੱਲਣ ਵਾਲੇ ਕਾਰਜ ਹਨ।
ਇਸ ਤੋਂ ਵੀ ਵੱਧ ਸਾਹਿਤ ਪ੍ਰਤੀ ਕੀਤੇ ਕਾਰਜ
ਤੇ ਅਸਲੋਂ ਲੋਪ ਹੋ ਚੁੱਕੇ ਕਿੱਸਿਆਂ ਦੀ ਪੁਨਰ ਪ੍ਰਕਾਸ਼ਨਾ ਕਰਕੇ,
ਜੋ ਚਾਨਣ ਦੇ ਬਾਗ ਖਿੜਾਏ ਹਨ,
ਉਹ ਸਦੀਆਂ ਭਰ ਰੋਸ਼ਨੀ ਦੀਆਂ ਮਿਸ਼ਾਲਾਂ ਬਣ ਕੇ,
ਚਾਨਣ-ਚਸ਼ਮੇ ਬਣੇ ਰਹਿਣਗੇ।
ਕਾਰਣ ਇਹ ਕਿ ਉਸਦੀ ਲੇਖਣੀ ਵਿਚ ਸੰਜੀਦਗੀ ਹੈ, ਭਾਵਕਤਾ ਹੈ,
ਡੂੰਘਾਈ ਹੈ, ਉਚਾਈ ਹੈ, ਵਿਦਵਤਾ ਹੈ, ਖੋਜ ਹੈ,
ਰੋਚਕਤਾ ਹੈ, ਸੰਗੀਤਕਤਾ ਹੈ ਤੇ ਲੋੜੀਂਦਾ ਵਿਅੰਗ ਹੈ,
ਇਸ ਲਈ ਉਸ ਵਿਚ ਚਿਰ ਸਥਾਈ ਰਹਿ ਸਕਣ ਦੀ ਸਮਰੱਥਾ ਹੈ।

ਰੋਪੜ ਗਿਆ ਤਾਂ 300 ਸਾਲਾ
ਸਿਰਜਣਾ ਦਿਵਸ ਮਨਾਉਣ ਦਾ
ਆਣ ਉਸਦੀ ਝੋਲੀ ਪਿਆ।
ਜੇ ਫ਼ਿਰੋਜ਼ਪੁਰ ਗਿਆ ਤਾਂ
ਐਂਗਲੋ-ਸਿੱਖ ਵਾਰ ਦੀ ਪ੍ਰਤੀਕ
ਸ਼ਮਾ ਰੌਸ਼ਨ ਕੀਤੀ।
ਸੁਤੰਤਰਤਾ ਸੰਗਰਾਮੀਏ ਤੇ ਸ਼ਹੀਦਾਂ
ਦੀ ਧਰਤੀ ਵਜੋਂ ਭਗਤ ਸਿੰਘ
ਰਾਜਗੁਰੂ-ਸੁਖਦੇਵ ਦੀਆਂ ਸਮਾਧਾਂ
ਤੇ ਰੋਸ਼ਨੀ ਤੇ ਸ਼ਰਧਾਂਜਲੀ ਦੇ
ਦੀਵੇ ਜਗਾਏ ਹੁਸੈਨੀਵਾਲਾ ਵਿਖੇ
ਪਾਕਿਸਤਾਨ ਦੀ ਸਰਹੱਦ ਤੇ
ਉਨ੍ਹਾਂ ਦੇ ਬੁਲੰਦ ਦਰਵਾਜ਼ੇ ਤੋਂ ਵੀ
ਵਧੀਆ ਤੇ ਉਚਾ ਸ਼ਾਨੇ-ਹਿੰਦ ਦਰਵਾਜ਼ਾ ਬਣਵਾਇਆ
ਗੁਰਦਾਸਪੁਰ ਗਿਆ
ਤਾਂ ਡੇਰਾ ਬਾਬਾ ਨਾਨਕ ਤੋਂ ਲੈ ਕੇ
ਬਾਬਾ ਬੰਦਾ ਸਿੰਘ ਬਹਾਦਰ ਤੇ
ਉਸਦੇ ਸ਼ਹੀਦ ਸੰਗੀ ਸਾਥੀਆਂ

ਨਾਲ ਕਾਹਨੂੰਵਾਨ ਦੇ ਸ਼ਹੀਦਾਂ ਦੀ
ਸਾਰ ਵਜੋਂ ਯਾਦਗਾਰੀ ਪਾਰਕ
ਦੀ ਉਸਾਰੀ ਕਰਕੇ-ਸ਼ਹੀਦਾਂ ਦੀ
ਅਮੀਰ ਵਿਰਾਸਤ ਦੀ ਸ਼ਮਾ ਰੋਸ਼ਨ ਕੀਤੀ।

ਉਹ ਜਿੱਥੇ ਵੀ ਗਿਆ, ਆਪਣੀਆਂ ਪੈੜਾਂ ਦੇ ਨਿਸ਼ਾਨ ਛੱਡ ਕੇ ਮੁੜਿਆ ਹੈ,
ਚਾਹੇ ਉਹ ਫ਼ਰੀਦਕੋਟ ਸੀ
ਬਾਬਾ ਬਕਾਲਾ ਸੀ
ਉਹ ਤਲਵੰਡ ਸਾਬੋ ਸੀ
ਅੰਮ੍ਰਿਤਸਰ ਸੀ,
ਅਨੰਦਪੁਰ ਸਾਹਿਬ ਸੀ,
ਜਾਂ ਫਿਰ ਫ਼ਿਰੋਜ਼ਪੁਰ ਅਤੇ ਜਾਂ ਹੁਣ ਗੁਰਦਾਸਪੁਰ ਸੀ।
ਜਿਥੇ ਉਸ ਮਹਿਕਾਂ ਭਰਿਆ ਵਾਤਾਵਰਣ ਸਿਰਜਿਆ ਹੈ,
ਜਿੱਥੇ ਉਸ ਚਾਨਣ ਦੇ ਬੁੱਕ ਭਰ ਭਰ ਵੰਡੇ ਹਨ,
ਜਿੱਥੇ ਉਸ ਪਿਆਰ ਬੀਜਿਆ ਹੈ,
ਤੇ ਉਸ ਅਗਾਂਹਵਧੂ ਸੋਚ ਦੇ ਫੁੱਲ ਖਿੜਾਏ ਨੇ
ਆਪਣੀ ਕੌਮ ਦੀ ਅਣਖ ਜਗਾਉਣ ਲਈ ਸ਼ਹੀਦਾਂ ਦੇ ਸਮਾਰਕ ਬਣਾਏ ਨੇ।
ਉਸਨੇ ਜਿਸ ਕਾਰਜ ਨੂੰ ਵੀ ਛੋਹਿਆ ਹੈ, ਉਸ ਵਿਚ ਨਵੀਂ ਜ਼ਿੰਦਗੀ ਭਰੀ ਹੈ,
ਨਵੇਂ ਅਰਥ ਭਰੇ ਨੇ।
ਰੱਬ ਕਰੇ ਇਹ ਚਾਨਣ ਦਾ ਸਤੰਬ
ਹਮੇਸ਼ਾ, ਚਾਨਣ ਪ੍ਦਾਨ ਕਰਦਾ ਰਵ੍ਹੇ।

ਰੈਣ ਬਸੇਰਾ,
ਗੁਰੂ ਨਾਨਕ ਕਾਲੋਨੀ,
ਗਿੱਲ ਰੋਡ, ਲੁਧਿਆਣਾ-6

# ਮਾਲਵੇ ਦੇ ਕਿੱਸਾਕਾਰਾਂ ਦੀ ਜਾਣ-ਪਛਾਣ ਤੇ ਸੂਚੀ

ਡਾ. ਗੁਰਦੇਵ ਸਿੰਘ ਸਿੱਧੂ ਦੀ ਰਚਨਾ "ਮਾਲਵੇ ਦਾ ਕਿੱਸਾ ਸਾਹਿਤ" ਵਿੱਚ ਪ੍ਰਸਤੁਤ ਕੀਤੀ ਗਈ ਮਲਵਈ ਕਿੱਸਾਕਾਰਾਂ ਦੀ ਸੂਚੀ, ਇਸ ਪੁਸਤਕ ਵਿੱਚ ਕਿੱਸਾ-ਕਾਵਿ ਦੇ ਵਿਸ਼ਾਲ ਵਗਦੇ ਦਰਿਆ ਨੂੰ ਦ੍ਰਿਸ਼ਟੀਗੋਚਰ ਕਰਨ ਹਿਤ ਸੰਮਿਲਤ ਕੀਤੀ ਜਾ ਰਹੀ ਹੈ ਤਾਂ ਕਿ ਪਾਠਕਾਂ ਨੂੰ ਇਸ ਅਮੀਰ ਵਿਰਸੇ ਦੇ ਗੌਰਵ ਤੋਂ ਜਾਣੂ ਕਰਵਾਇਆ ਜਾ ਸਕੇ।

ਮਾਲਵੇ ਦੇ ਕੁਝ ਕੁ ਪ੍ਰਸਿੱਧ ਕਿੱਸਾਕਾਰਾਂ ਅਤੇ ਉਨ੍ਹਾਂ ਦੀਆਂ ਚਰਚਿਤ ਰਚਨਾਵਾਂ ਦੀ ਸੂਚੀ ਹੇਠਾਂ ਪ੍ਰਸਤੁਤ ਕੀਤੀ ਜਾਂਦੀ ਹੈ :

1. ਅੱਛਰੂ ਰਾਮ, ਪਿੰਡ ਖਾਈ, ਜ਼ਿਲ੍ਹਾ ਫ਼ਰੀਦਕੋਟ—ਰਚਨਾ : ਚੰਦਵਤੀ ਵ ਚਿਤਰ ਸਿੰਘ
2. ਅਜੀਤ ਸਿੰਘ, ਪਿੰਡ ਸਾਬੋ ਕੀ ਤਲਵੰਡੀ, ਜ਼ਿਲ੍ਹਾ ਬਠਿੰਡਾ—ਰਚਨਾ : ਤੀਆਂ ਦੀ ਕਰਤੂਤ (1921 ਈ.)
3. ਅਰਜਨ ਸਿੰਘ, ਪਿੰਡ ਰਾਮੂੰਆਣਾ, ਜ਼ਿਲ੍ਹਾ ਫ਼ਰੀਦਕੋਟ—ਰਚਨਾ : ਸੇਠ ਮਦਨ ਲਾਲ
4. ਇੰਦਰ ਸਿੰਘ, ਪਿੰਡ ਸਾਫੂਵਾਲਾ, ਜ਼ਿਲ੍ਹਾ ਫ਼ਰੀਦਕੋਟ—ਰਚਨਾ : ਰਾਜਾ ਨਲ ਤੇ ਰਾਣੀ ਦਮਿਅੰਤੀ
5. ਇੰਦਰ ਸਿੰਘ, ਪਿੰਡ ਦਾਤੇਵਾਸ, ਜ਼ਿਲ੍ਹਾ ਬਠਿੰਡਾ—ਰਚਨਾ : ਇਸ਼ਕ ਝਨਾਂ ਦਾ
6. ਇਬਰਾ ਦੌਲਤਪੁਰੀਆ, ਪਿੰਡ ਦੌਲਤਪੁਰਾ (ਮੋਗਾ)—ਰਚਨਾ : ਇਬਰੇ ਦੀ ਸਾਹਿਬਾਂ (ਸੰਪਾ: ਡਾ. ਗੁਰਚਰਨ ਸਿੰਘ ਸੇਕ, 1976)
7. ਈਸ਼ਰ ਦਾਸ ਸਾਧੂ, ਪਿੰਡ ਲੁਹਾਰਾ, ਜ਼ਿਲ੍ਹਾ ਲੁਧਿਆਣਾ—ਰਚਨਾ : ਗਿਆਨ ਸੋਹਣੀ (1899 ਈ.), ਕੰਜੂਸਨਾਮਾ ਤੇ ਕਿੱਸਾ ਰੇਲਗੱਡੀ
8. ਸੰਤ ਦਾਸ, ਪਿੰਡ ਲੁਹਾਰਾ, ਜ਼ਿਲ੍ਹਾ ਲੁਧਿਆਣਾ—ਰਚਨਾ : ਸੁਲਫੇਨਾਮਾ
9. ਸੰਤ ਰਾਮ, ਪਿੰਡ ਘੋਲੀਆ, ਜ਼ਿਲ੍ਹਾ ਫ਼ਰੀਦਕੋਟ—ਰਚਨਾ : ਬੀਬੀ ਹਰਨਾਮ ਕੌਰ ਬਹਾਦਰ
10. ਸੰਤ ਰਾਮ, ਪਿੰਡ ਚੱਕ ਮੁਕੰਦ ਸਿੰਘ ਵਾਲਾ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਸਵਰਣ ਭਗਤ 2. ਧਰੂ ਭਗਤ, 3. ਰਾਮ ਸਿੰਘ ਡੋਹਕ ਵਾਲਾ, 4. ਦਰੋਪਤੀ ਲੀਲਾ
11. ਸੰਤਾ ਸਿੰਘ, ਪਿੰਡ ਲੰਮੇ, ਜ਼ਿਲ੍ਹਾ ਲੁਧਿਆਣਾ—ਰਚਨਾ : 1. ਸੁੱਚਾ ਸਿੰਘ ਸੂਰਮਾ (1928 ਈ.), 2. ਛੱਜ ਉਹਲੇ ਯਾਰ (1930 ਈ.), 3. ਦਗੇ ਦੇ ਪਤੰਗੇ (1932 ਈ.)
12. ਸੱਦਾ ਰਾਮ, ਪਿੰਡ ਲੁਹਾਰਾ, ਜ਼ਿਲ੍ਹਾ ਲੁਧਿਆਣਾ—ਰਚਨਾ : 1. ਸੋਹਣੀ ਮਹੀਂਵਾਲ, 2. ਸਤੀ ਸਰਲੋਚਨਾ
13. ਸਦਾ ਰਾਮ ਸਾਧੂ, ਤਲਵੰਡੀ ਸਾਬੋ, ਬਠਿੰਡਾ—ਰਚਨਾ : 1. ਸੱਸੀ, 2. ਸੋਹਣੀ (ਜੋ ਸੁਪ੍ਰਿਸਧ ਹੋਈ), 3. ਆਹਣ, 4. ਜਿਉਣਾ ਮੌੜ, 5. ਜੀਵ ਹੇਤੂ, 6. ਸੂਮਨਾਮਾ,

7. ਕੁੱਪਥਨਾਮਾ, 8. ਪ੍ਰਹਿਲਾਦ, 9. ਦਮਦਮੇ ਸਾਹਿਬ ਦਾ ਫਲ, 10. ਵੱਡੇ ਸਾਹਿਬ-ਜ਼ਾਦੇ, 11. ਫੁਟਕਲ ਛੰਦ, 12. ਗਊ ਰਕਸ਼ਾ, 13. ਚਰਖੇ ਨਾਮਾ ਆਦਿ।

14. ਸੰਪੂਰਨ ਸਿੰਘ ਝੱਲਾ, ਵਾਸੀ ਫਰੀਦਕੋਟ ਸ਼ਹਿਰ—ਰਚਨਾ : 1. ਪੂਰਨ ਭਗਤ (1940 ਈ.), 2. ਸੱਸੀ, 3. ਹੀਰ (1963 ਈ.)
15. ਸ਼ਰਫ਼ਦੀਨ, ਪਿੰਡ ਕੋਇਰਵਾਲਾ, ਜ਼ਿਲ੍ਹਾ ਸੰਗਰੂਰ—ਰਚਨਾ : 1. ਅੱਗ ਵਰਗੀ ਨਾਰ (1920 ਈ.), 2. ਦੇਵਰ ਭਾਬੀ, 3. ਤੇਲੂ ਪੂੰਨਾ ਦੇਈ, 4. ਰਮਣ ਘੁਮਿਆਰ
16. ਸਵਰਣ ਸਿੰਘ, ਪਿੰਡ ਲੰਡੇ ਕੇ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਕੂੜ ਦਾ ਪਸਾਰਾ, 2. ਕਲੂਕਾਲ ਦਾ ਪੁਆੜਾ (1913 ਈ.)
17. ਸਰੂਪ ਸਿੰਘ, ਪਿੰਡ ਸ਼ੀਹਾਂ ਦੌਦ, ਜ਼ਿਲ੍ਹਾ ਲੁਧਿਆਣਾ—ਰਚਨਾ : ਕਿਲਾ ਚੱਕਰ ਵਿਊਹ
18. ਸਾਧੂ ਸਿੰਘ ਸਰਦ, ਜੈਤੋ, ਜ਼ਿਲ੍ਹਾ ਫ਼ਰੀਦਕੋਟ—ਰਚਨਾ : ਸੂਮ ਤੇ ਠੱਗ ਦਾ ਜੱਫਾ
19. ਸਾਧੂ ਸਿੰਘ ਬੇਵਤਨ, ਪਿੰਡ ਹਿੰਮਤਪੁਰਾ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਸੁੱਚਾ ਸਿੰਘ ਸੂਰਮਾ, 2. ਪੂਰਨ ਭਗਤ, 3. ਦਊਦ ਬਾਦਸ਼ਾਹ, 4. ਰਾਜਾ ਚੰਦਰ ਹਾਂਸ, 5. ਚਤਰ ਚੋਰ ਅਤੇ ਰਾਜਾ ਅਮਰ ਚੰਦ।
20. ਸਾਧੂ ਰਾਮ, ਪਿੰਡ ਬਡਬਰ, ਜ਼ਿਲ੍ਹਾ ਸੰਗਰੂਰ—ਰਚਨਾ : 1. ਖਿੱਚਮੇਂ ਪਜਾਮੇ, 2. ਘੁੰਡ ਵਾਲੀ ਨਾਰ, 3. ਮੁਫਤ ਸ਼ੀਰਨੀ-ਖਾਣੇ ਦਾ ਕਿੱਸਾ।
21. ਸ਼ਾਮ ਸਿੰਘ, ਪਿੰਡ ਲੰਮੀ ਢਾਬ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਰਾਮਦੇਈ ਅਤੇ ਧੰਨਪਤ ਸੁਦਾਗਰ (1925 ਈ.), 2. ਢੋਲ ਬਾਦਸ਼ਾਹ ਤੇ ਰਾਣੀ ਸੰਮੀ (1931)
22. ਸ਼ਿਬੂ ਰਾਮ, ਪਿੰਡ ਬਾਘਾ ਪੁਰਾਣਾ, ਜ਼ਿਲ੍ਹਾ ਫ਼ਰੀਦਕੋਟ—ਰਚਨਾ : ਬੂੜ ਸਿੰਘ ਧਾੜਵੀ।
23. ਸ਼ਿਵ ਰਾਮ, ਪਿੰਡ ਘੁੜੈਲਾ, ਜ਼ਿਲ੍ਹਾ ਸੰਗਰੂਰ—ਰਚਨਾ : ਊਖਾ ਅਨੁਰੁੱਧ (1929)
24. ਸ੍ਰੀ ਕ੍ਰਿਸ਼ਨ ਸ਼ਰਮਾ, ਪਿੰਡ ਝੁਨੇੜੀ, ਸੰਗਰੂਰ—ਰਚਨਾ : ਅਰਜਨ ਹਨੂਮਾਨ ਯੁੱਧ
25. ਸ੍ਰੀ ਰਾਮ, ਪਿੰਡ ਭਲਿਆਈ ਕੇ, ਜ਼ਿਲ੍ਹਾ ਫ਼ਰੀਦਕੋਟ—ਰਚਨਾ : ਪਰਦੁੱਮਨ ਲੀਲਾ।
26. ਸੁੱਚਾ ਸਿੰਘ, ਪਿੰਡ ਵਾੜਾ ਦਰਾਕਾ, ਜ਼ਿਲ੍ਹਾ ਫ਼ਰੀਦਕੋਟ—ਰਚਨਾ : ਕਿੱਸਾ ਕਲੂਕਾਲ
27. ਸੁੰਦਰ ਸਿੰਘ, ਪਿੰਡ ਮਾਹੀ ਨੰਗਲ, ਜ਼ਿਲ੍ਹਾ ਬਠਿੰਡਾ—ਰਚਨਾ : ਸ਼ਾਮੋ ਨਾਰ।
28. ਸੁੰਦਰ ਦਾਸ, ਪਿੰਡ ਭੰਮੀਪੁਰਾ, ਜ਼ਿਲ੍ਹਾ ਲੁਧਿਆਣਾ—ਰਚਨਾ : ਹੀਰ (1893 ਈ.)
29. ਸੁਰੈਣ ਸਿੰਘ ਆਰਿਫ਼, ਬੁਢਲਾਡਾ ਮੰਡੀ, ਜ਼ਿਲ੍ਹਾ ਬਠਿੰਡਾ—ਰਚਨਾ : ਬੂਟਾ ਸਿੰਘ ਜੈਨਬ
30. ਸ਼ੇਰ ਸਿੰਘ ਸੰਦਲ, ਤਖਤੂਪੁਰਾ, (ਫ਼ਰੀਦਕੋਟ)—ਰਚਨਾ : 1. ਮਿਰਜ਼ਾ ਸਾਹਿਬਾਂ, 2. ਅਕਲ ਦਾ ਬਾਗ (1952 ਈ.), 3. ਸੁੱਚਾ ਸਿੰਘ ਸੂਰਮਾ, 4. ਪਰਵਾਰ ਵਿਛੋੜਾ।
31. ਸ਼ੇਰ ਸਿੰਘ, ਪਿੰਡ ਰਾਮਗੜ੍ਹ, ਜ਼ਿਲ੍ਹਾ ਲੁਧਿਆਣਾ—ਰਚਨਾ : ਦੇਉਰ ਭਾਬੀ (1915)
32. ਸ਼ੇਰ ਸਿੰਘ, ਪਿੰਡ ਹਸਨਪੁਰ, ਜ਼ਿਲ੍ਹਾ ਸੰਗਰੂਰ—ਰਚਨਾ : ਚੰਦ ਫਿਰਾਕ (ਅਹੱਲਿਆ)
33. ਸ਼ੇਰ ਸਿੰਘ, ਪਿੰਡ ਗਾਗੇਆਲਾ, ਜ਼ਿਲ੍ਹਾ ਬਠਿੰਡਾ—ਰਚਨਾ : ਕੱਚੀ ਕੈਲ।
34. ਸ਼ੇਰ ਸਿੰਘ ਰਸੀਲਾ, ਪਿੰਡ ਡੋਮਰੂ ਖੁਰਦ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਬੀਬੀ ਸੁੰਦਰੀ, 2. ਤ੍ਰਿਆ ਰਾਜ, 3. ਰਾਇ ਕੱਲਾ, 4. ਬੀਬੀ ਰਜਨੀ ਤੇ ਪਿੰਗਲਾ, 5. ਤਿੱਤਰ ਤੇ ਬਾਜ, 6. ਭੂਮੀਆ ਚੋਰ।
35. ਸ਼ੇਰ ਮੁਹੰਮਦ ਸਮਰਾਲਾ, ਜ਼ਿਲ੍ਹਾ ਲੁਧਿਆਣਾ—ਰਚਨਾ : ਮਿਰਜ਼ਾ ਸਾਹਿਬਾਂ।
36. ਸੇਵਾ ਸਿੰਘ, ਪਿੰਡ ਕਲਿਆਣ ਸੁੱਖਾ, ਜ਼ਿਲ੍ਹਾ ਬਠਿੰਡਾ—ਰਚਨਾ : 1. ਰਾਮ ਲੀਲਾ (1913) ਈ., 2. ਨਸੀਹਤ ਬਿਲਾਸ।

37. ਸੇਵਾ ਦਾਸ, ਪਿੰਡ ਪੋਹੀੜ, ਜ਼ਿਲ੍ਹਾ ਲੁਧਿਆਣਾ—ਰਚਨਾ : ਲੀਲਾ ਭਗਤਨੀ ਭੀਲਣੀ।
38. ਸੋਹਣ ਸਿੰਘ, ਪਿੰਡ ਰੋਡੇ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਸੰਤੀ ਨਾਰ ਤੇ ਕਿਹਰ ਸਿੰਘ (1915 ਈ.), 2. ਜੀਜਾ ਸਾਲੀ।
39. ਸੈਣ ਸਿੰਘ, ਪਿੰਡ ਥਰਾਜ, ਫ਼ਰੀਦਕੋਟ—ਰਚਨਾ : ਆਸ਼ਕ ਕਿਰਲਾ ਤੇ ਮਾਸ਼ੂਕ ਨਾਗਣੀ।
40. ਹਜਾਰਾ ਸਿੰਘ, ਪਿੰਡ ਭੋਡੀਪੁਰਾ, ਜ਼ਿਲ੍ਹਾ ਬਠਿੰਡਾ—ਰਚਨਾ : ਮਹਾਰਾਣੀ ਜਿੰਦ ਕੌਰ।
41. ਹਜ਼ੂਰਾ ਸਿੰਘ, ਪਿੰਡ ਬੁਟਾਰੀ, ਜ਼ਿਲ੍ਹਾ ਲੁਧਿਆਣਾ—ਰਚਨਾ : ਹੀਰ।
42. ਹਰਦੇਵ ਸਿੰਘ ਕੰਵਲ, ਪਿੰਡ ਛਾਪਾ, ਜ਼ਿਲ੍ਹਾ ਸੰਗਰੂਰ—ਰਚਨਾ : 1. ਫੱਗੂ ਵਾਲਾ ਚੰਦ, 2. ਹੀਰ ਰਾਂਝਾ, 3. ਮਿਰਜ਼ਾ ਸਾਹਿਬਾਂ, 4. ਦਹੂਦ ਬਾਦਸ਼ਾਹ, 5. ਦੁੱਲਾ ਭੱਟੀ।
43. ਹਰਨਾਮ ਸਿੰਘ, ਪਿੰਡ ਕਲੇਰ, ਜ਼ਿਲ੍ਹਾ ਸੰਗਰੂਰ—ਰਚਨਾ : ਬੇਗੋ ਨਾਰ।
44. ਹਰਨਾਮ ਸਿੰਘ, ਪਿੰਡ ਸੇਖਾ, ਜ਼ਿਲ੍ਹਾ ਸੰਗਰੂਰ—ਰਚਨਾ : ਸੱਸੀ।
45. ਹਰੀ ਸਿੰਘ, ਪਿੰਡ ਤਖਤੂਪੁਰਾ, ਜ਼ਿਲ੍ਹਾ ਫ਼ਰੀਦਕੋਟ—ਰਚਨਾ : ਸੋਹਣੀ।
46. ਹਰੀ ਸਿੰਘ, ਪਿੰਡ ਮਿਰਜ਼ੇ ਕਾ ਦਿਆਲਪੁਰਾ, ਜ਼ਿਲ੍ਹਾ ਬਠਿੰਡਾ—ਰਚਨਾ : ਖ਼ੂਨੀ ਵਿਆਹ।
47. ਹਰੀ ਚੰਦ, ਪਿੰਡ ਫੱਫੜੇ ਭਾਈ ਕੇ, ਜ਼ਿਲ੍ਹਾ ਬਠਿੰਡਾ—ਰਚਨਾ : 1. ਰਾਜਾ ਜਸਵੰਤ ਸਿੰਘ ਤੇ ਰਾਣੀ ਬਚਿੱਤਰ ਕੌਰ, 2. ਰਿਖੀ ਰਾਜ ਪਾਲ, 3. ਕੌਲਾਂ, 4. ਰਤਨੀ ਸੁਨਿਆਰੀ, 5. ਗੰਡਾ ਦਲੀਪੋ।
48. ਕਰਤਾਰ ਸਿੰਘ, ਪਿੰਡ ਘਰਾਂਚੋਂ, ਜ਼ਿਲ੍ਹਾ ਸੰਗਰੂਰ—ਰਚਨਾ :
49. ਕਰਤਾਰ ਸਿੰਘ, ਪਿੰਡ ਲੋਪੋ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਪੂਰਨ ਭਗਤ, 2. ਪੂਰਨ ਪ੍ਰਕਾਸ਼, 3. ਨੂੰਹ ਸਹੁਰਾ, 4. ਚਾਹ ਅਤੇ ਫੀਮ ਦੀਆਂ ਬੋਲੀਆਂ।
50. ਕਰਨੈਲ ਸਿੰਘ, ਪਿੰਡ ਰਾਮੂੰਵਾਲਾ, ਫ਼ਰੀਦਕੋਟ—ਰਚਨਾ : 1. ਕਿਉਂ ਫੜੀ ਸਿਪਾਹੀਆਂ ਨੇ, 2. ਜੱਗ ਜੰਕਸ਼ਨ ਰੇਲਾਂ ਦਾ।
51. ਕਰਮ ਸਿੰਘ, ਪਿੰਡ ਟੂਸੇ, ਜ਼ਿਲ੍ਹਾ ਲੁਧਿਆਣਾ—ਰਚਨਾ : 1. ਜੰਗਨਾਮਾ ਕਾਬਲ, 2. ਹੀਰ, 3. ਪੱਤਲ, 4. ਕੌਲਾਂ, 5. ਸੱਸੀ, 6. ਪੂਰਨ।
52. ਕਵੀ ਸਿੰਘ, ਵਾਸੀ ਸ਼ਹਿਰ ਮੁਕਤਸਰ—ਰਚਨਾ : ਆਸੋ ਹੀਰਾ ਸਿੰਘ (1916 ਈ.)।
53. ਕਾਂਸ਼ੀ ਰਾਮ, ਪਿੰਡ ਨਮੋਲ, ਜ਼ਿਲ੍ਹਾ ਸੰਗਰੂਰ—ਰਚਨਾ :
54. ਕਾਨ੍ਹ ਸਿੰਘ, ਪਿੰਡ ਖਾਰਾ ਬਰਨਾਲਾ, ਜ਼ਿਲ੍ਹਾ ਬਠਿੰਡਾ—ਰਚਨਾ : ਪੂਰਨ ਭਗਤ (1906)।
55. ਕਾਲਾ ਸਿੰਘ, ਵਾਸੀ ਰਾਇਕੋਟ, ਜ਼ਿਲ੍ਹਾ ਲੁਧਿਆਣਾ—ਰਚਨਾ : 1. ਝਗੜਾ ਛੋਟੀ ਤੇ ਵੱਡੀ ਲੱਛੀ ਦਾ, 2. ਕੰਜਰ ਨਾਮਾ, 3. ਅੱਜ ਕੱਲ ਦਾ ਜ਼ਮਾਨਾ।
56. ਕਿਸ਼ਨ ਸਿੰਘ, ਪਿੰਡ ਲੌਂਗੋਵਾਲ, ਜ਼ਿਲ੍ਹਾ ਸੰਗਰੂਰ—ਰਚਨਾ : ਜਿਊਣਾ ਮੌੜ।
57. ਕਿਸ਼ਨ ਸਿੰਘ, ਪਿੰਡ ਸੁਧਾਰ, ਜ਼ਿਲ੍ਹਾ ਲੁਧਿਆਣਾ—ਰਚਨਾ : ਦੁੱਲਾ ਭੱਟੀ।
58. ਕਿਸ਼ੋਰ ਚੰਦ, ਪਿੰਡ ਬੱਦੋਵਾਲ, ਜ਼ਿਲ੍ਹਾ ਲੁਧਿਆਣਾ—ਰਚਨਾ : 110 ਕੁ ਦੇ ਕਰੀਬ ਪ੍ਰਮੁੱਖ ਜਾਨੀ ਚੋਰ, ਸ਼ੈਤਾਨੀ ਚੋਰ, ਗੋਲ ਖੂੰਡਾ, ਬੇਅੰਤ ਬਹਾਦਰੀ ਦੇ ਕਿੱਸੇ।
59. ਕਿਹਰ ਸਿੰਘ, ਪਿੰਡ ਮੌੜ, ਜ਼ਿਲ੍ਹਾ ਸੰਗਰੂਰ—ਰਚਨਾ : 1. ਜਿਊਣਾ ਮੌੜ, 2. ਬਾਜੀਗਰਨੀ।
60. ਕੇਸ਼ੋ ਰਾਮ, ਪਿੰਡ ਧੌਲਾ, ਜ਼ਿਲ੍ਹਾ ਸੰਗਰੂਰ—ਰਚਨਾ : ਹੀਰ, ਜਾਨੀ ਚੋਰ, ਸ਼ਾਹ ਬਹਿਰਾਮ।
61. ਕੇਸ਼ਵਾ ਨੰਦ, ਪਿੰਡ ਮਾਣੂੰਕੇ, ਜ਼ਿਲ੍ਹਾ ਲੁਧਿਆਣਾ—ਰਚਨਾ : ਔਧਮਰੇ ਛੜੇ।
62. ਕੌਰ ਚੰਦ ਰਾਹੀ, ਪਿੰਡ ਧੌਲਾ, ਜ਼ਿਲ੍ਹਾ ਸੰਗਰੂਰ—ਰਚਨਾ : ਹੀਰ, ਸੱਸੀ, ਪੂਰਨ, ਸੋਹਣੀ।

63. ਕੌਲ ਦਾਸ, ਪਿੰਡ ਪੁਠੀ ਆਧਣੀਆਂ, ਜ਼ਿਲ੍ਹਾ ਫ਼ਰੀਦਕੋਟ—ਰਚਨਾ : ਗੁੰਡੇ ਗੁੰਡੀਆਂ।
64. ਖ਼ੁਸ਼ਹਾਲ ਸਿੰਘ, ਪਿੰਡ ਭਨੋਹੜ, ਜ਼ਿਲਾ ਲੁਧਿਆਣਾ—ਰਚਨਾ : ਪੂਰਨ ਭਗਤ (1903)
65. ਖੇਤੂ ਰਾਮ, ਵਾਸੀ ਸ਼ਹਿਰ ਮੁਕਤਸਰ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਪੂਰਨ (1904 ਈ.), 2. ਹੀਰ, 3. ਰਾਮੂੰ ਰਾਠ (1917 ਈ.)
66. ਗੰਗਾ ਸਿੰਘ, ਪਿੰਡ ਭੂੰਦੜ, ਜ਼ਿਲ੍ਹਾ ਬਠਿੰਡਾ—ਰਚਨਾ : 1. ਸ਼ਾਮੋ ਨਾਰ, 2. ਸਰਵਣ ਭਗਤ, 3. ਭੈਣ ਭਰਾ, 4. ਹੀਰ, 5. ਦੁੱਲਾ ਭੱਟੀ, 6. ਦਹੂਦ ਬਾਦਸ਼ਾਹ, 7. ਨਰਸੀ ਭਗਤ, 8. ਕੌਲਾਂ।
67. ਗੱਜਣ ਸਿੰਘ, ਪਿੰਡ ਝੋਰੜ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਲਾਰੇ ਹੱਥੀ ਨਾਰ, 2. ਕਤਲ ਗਿਆਨ ਕੌਰ (1910 ਈ.)।
68. ਗੁਰਦਿੱਤ ਸਿੰਘ, ਪਿੰਡ ਗੰਗਾ, ਜ਼ਿਲ੍ਹਾ ਬਠਿੰਡਾ—ਰਚਨਾ : 1. ਝਗੜਾ ਚਾਹ ਤੇ ਲੱਸੀ ਦਾ, 2. ਅੱਜ ਕਲ੍ਹ ਦੇ ਜ਼ਮਾਨੇ ਦਾ ਹਾਲ, 3. ਨਵੇਂ ਨਮੂਨੇ।
69. ਗੁਰਦਿੱਤ ਸਿੰਘ, ਪਿੰਡ ਛੱਜਾਵਾਲ, ਜ਼ਿਲ੍ਹਾ ਲੁਧਿਆਣਾ—ਰਚਨਾ: ਲੋਕ-ਪ੍ਰਲੋਕ (1927)
70. ਗੁਰਦਿੱਤ ਸਿੰਘ, ਵਾਸੀ ਲੁਧਿਆਣਾ ਸ਼ਹਿਰ—ਰਚਨਾ : 1. ਨੂੰਹ ਸਾਹੁਰਾ (1893 ਈ., 2. ਸੁੰਦਰ ਸਿੰਘ ਧਾੜਵੀ, 3. ਜ਼ਿੰਦਗੀ ਬਿਲਾਸ (1914 ਈ.), 4. ਭੰਗੜ ਜੱਟ (1929 ਈ.)।
71. ਗੁਰਦੇਵ ਸਿੰਘ ਸ਼ਾਂਤ, ਬਿਲਾਸਪੁਰ, ਜ਼ਿਲ੍ਹਾ ਫ਼ਰੀਦਕੋਟ—ਰਚਨਾ: 1. ਹੀਰ, 2. ਪਰਨ, 3. ਮਿਰਜ਼ਾ, 4. ਭਗਤ ਸਿੰਘ, 5. ਸਰਾਭਾ, 6. ਗੁਰੂ ਨਾਨਕ, 7. ਗੁਰੂ ਅਰਜਨ।
72. ਗੁਲਾਮ ਮੁਰਤਜ਼ਾ ਖਾਂ, ਵਾਸੀ ਸ਼ਹਿਰ ਜਗਰਾਉਂ, ਜ਼ਿਲ੍ਹਾ ਲੁਧਿਆਣਾ—ਰਚਨਾ : ਕਿਰਪਾਲ ਸਿੰਘ ਔਰ ਕਤਲ ਪ੍ਰਤਾਪੀ।
73. ਗੋਕਲ ਚੰਦ, ਪਿੰਡ ਬੱਸੀਆਂ, ਲੁਧਿਆਣਾ—ਰਚਨਾ : 1. ਹੀਰ, 2. ਪ੍ਰਤਾਪੀ, 3. ਕਲਗੀਧਰ ਚਮਤਕਾਰ, 4. ਜੈਮਲ ਫੱਤਾ, 5. ਕਿੱਸਾ ਸੁਨਿਆਰੀ ਦਾ, 6. ਜੀਜਾ ਸਾਲੀ।
74. ਘੀਲਾ ਰਾਮ, ਪਿੰਡ ਘੜੈਲੀ, ਜ਼ਿਲ੍ਹਾ ਸੰਗਰੂਰ—ਰਚਨਾ : 1. ਕੌਲਾਂ, 2. ਸੋਹਣੀ ਮਹੀਂਵਾਲ, 3. ਸੱਸੀ ਪੁੰਨੂੰ।
75. ਚੰਦ ਸਿੰਘ, ਪਿੰਡ ਮਰਾਝ, ਜ਼ਿਲ੍ਹਾ ਬਠਿੰਡਾ—ਰਚਨਾ : (ਪੁਸਤਕ ਵਿਚ ਵੇਖੋ)
76. ਚੰਨਣ ਸਿੰਘ, ਪਿੰਡ ਠੁੱਲੀਵਾਲਾ, ਜ਼ਿਲ੍ਹਾ ਸੰਗਰੂਰ—ਰਚਨਾ : 1. ਗਿਆਨ ਕੌਰ (1915 ਈ.), 2. ਦਿਲਬਾਗ਼ ਸ਼ਾਮ ਕੌਰ (1927 ਈ.)।
77. ਚੰਨਣ ਸਿੰਘ, ਪਿੰਡ ਦਾਨੇਵਾਲਾ, ਜ਼ਿਲ੍ਹਾ ਬਠਿੰਡਾ—ਰਚਨਾ : ਹੀਰ।
78. ਚੰਨਣ ਸਿੰਘ, ਪਿੰਡ ਰਾਇ ਸਿੰਘ ਵਾਲਾ, ਜ਼ਿਲ੍ਹਾ ਸੰਗਰੂਰ—ਰਚਨਾ : 22 ਕੁ ਦੇ ਕਰੀਬ
79. ਚੰਨਣ ਸਿੰਘ ਸਿੱਧੂ, ਪਿੰਡ ਧਨੌਲਾ, ਜ਼ਿਲ੍ਹਾ ਸੰਗਰੂਰ—ਰਚਨਾ : 13 ਕੁ ਦੇ ਕਰੀਬ।
80. ਚਾਨਣ ਸਿੰਘ, ਪਿੰਡ ਸਿੱਧਵਾਂ ਕਲਾਂ, ਜ਼ਿਲ੍ਹਾ ਲੁਧਿਆਣਾ—ਰਚਨਾ : 1. ਬੱਛਾ ਭਗਤ (1917 ਈ.), 2. ਗਿਆਨ ਇੰਝਣ।
81. ਚਾਨਮ ਰਾਮ, ਪਿੰਡ ਧਨੌਲਾ, ਜ਼ਿਲ੍ਹਾ ਸੰਗਰੂਰ—ਰਚਨਾ : ਸੁੱਚਾ ਸਿੰਘ ਡਾਕੂ।
82. ਚੁਰੰਜੀ ਲਾਲ, ਪਿੰਡ ਬੁੱਘੀਪੁਰਾ, ਜ਼ਿਲ੍ਹਾ ਫ਼ਰੀਦਕੋਟ—ਰਚਨਾ : ਗੋਪੀ ਚੰਦ (1915)
83. ਚੂਹੜ ਸਿੰਘ, ਪਿੰਡ ਜਸਪਾਲ ਬਾਂਗਰ, ਜ਼ਿਲ੍ਹਾ ਲੁਧਿਆਣਾ—ਰਚਨਾ : ਨਣਦ ਭਰਜਾਈ।
84. ਛੱਜੂ ਸਿੰਘ, ਪਿੰਡ ਦੰਦਰਾਲਾ ਖਰੋਦ, ਜ਼ਿਲ੍ਹਾ ਪਟਿਆਲਾ—ਰਚਨਾ : 20 ਦੇ ਕਰੀਬ।

85. ਜਗਤ ਸਿੰਘ, ਪਿੰਡ ਗਿੱਲ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਸੇਠ ਮਦਨ ਸੈਨ ਤੇ ਰਾਣੀ ਕਮਲਾ ਕੁਮਾਰੀ, 2. ਲਾਲ ਬਾਦਸ਼ਾਹ, 3. ਜੜਪੁੱਟ ਬੀਰ ਸਿੰਘ ਤੇ ਧਰਮ ਸਿੰਘ, 4. ਹੁਸਨਬਾਨੋ।

86. ਜਗਤ ਰਾਮ, ਪਿੰਡ ਜੈਮਲਵਾਲਾ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਹੀਰ, 2. ਦਊਦ, 3. ਜਿਊਣਾ ਮੌੜ, 4. ਹਰਫੂਲ ਸਿੰਘ ਸੂਰਮਾ।

87. ਜਗਦੀਸ਼ ਸਿੰਘ ਪਤੰਗਾ, ਪਿੰਡ ਖੋਸਾ ਕੋਟਲਾ, ਜ਼ਿਲ੍ਹਾ ਫ਼ੀਰੋਜ਼ਪੁਰ—ਰਚਨਾ : ਮਿਰਜ਼ਾ ਸਾਹਿਬਾਂ।

88. ਜਗਦੀਪ ਸਿੰਘ ਤਾਜ, ਪਿੰਡ ਈਸੜਾ, ਜ਼ਿਲ੍ਹਾ ਸੰਗਰੂਰ—ਰਚਨਾ : 1. ਪੂਰਨ ਭਗਤ, 2. ਹੀਰ, 3. ਕੌਲਾਂ, 4. ਰਾਜਾ ਹਰੀ ਚੰਦ, 5. ਸ਼ਹੀਦੀ ਗੁਰੂ ਤੇਗ ਬਹਾਦਰ, 6. ਜੰਗ ਚਮਕੌਰ।

89. ਜੀਵਾ ਸਿੰਘ, ਪਿੰਡ ਰੱਤੋਵਾਲ, ਜ਼ਿਲ੍ਹਾ ਲੁਧਿਆਣਾ—ਰਚਨਾ : 1. ਮਿਰਜ਼ਾ (1899 ਈ.), 2. ਸੰਮੀ ਢੋਲਾ।

90. ਜੀਵਾ ਸਿੰਘ, ਪਿੰਡ ਖੱਟੜੇ, ਜ਼ਿਲ੍ਹਾ ਲੁਧਿਆਣਾ—ਰਚਨਾ : ਸੋਹਣੀ।

91. ਜੀਵਾ ਰਾਮ, ਪਿੰਡ ਝੰਡੂ ਕੇ, ਜ਼ਿਲ੍ਹਾ ਬਠਿੰਡਾ—ਰਚਨਾ : 1. ਕੌਲਾਂ, 2. ਊਖਾ ਅਨੁਰੁਧ।

92. ਜੁਗਰਾਜ ਸਿੰਘ, ਪਿੰਡ ਮੱਲ ਕੇ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਮਿਰਜ਼ਾ ਸਾਹਿਬਾਂ।

93. ਜੋਗਾ ਸਿੰਘ, ਚਕਰਵਰਤੀ—ਰਚਨਾ : ਹੀਰ।

94. ਜੋਗਿੰਦਰ ਸਿੰਘ, ਪਿੰਡ ਸ਼ੇਰਪੁਰਾ, ਜ਼ਿਲ੍ਹਾ ਲੁਧਿਆਣਾ—ਰਚਨਾ : 1. ਫੈਸ਼ਨ ਦੇ ਕਜੀਏ 2. ਭਗਤ ਸਿੰਘ ਦੀ ਸ਼ਹੀਦੀ, 3. ਰਾਂਝੇ ਦੇ ਤਰਲੇ, 4. ਸ਼ਹੀਦੀ ਗੁਰੂ ਅਰਜਨ।

95. ਟਹਿਲ ਦਾਸ, ਪਿੰਡ ਸਬਾਜਪੁਰਾ, ਸੰਗਰੂਰ—ਰਚਨਾ : ਚੰਦੂ ਦੀ ਨੂੰਹ ਦਾ ਵਿਰਲਾਪ।

96. ਠਾਕਰ ਚੰਦ, ਪਿੰਡ ਰੈਧੜਾਣਾ, ਜ਼ਿਲ੍ਹਾ ਸੰਗਰੂਰ—ਰਚਨਾ : ਸ਼ਾਹਣੀ ਕੌਲਾਂ।

97. ਤੁਲਸੀ ਰਾਮ, ਪਿੰਡ ਚੁੱਘੇ, ਜ਼ਿਲ੍ਹਾ ਬਠਿੰਡਾ—ਰਚਨਾ : ਸੱਟੇ ਦੀ ਹਾਰ (1928 ਈ.)।

98. ਤੇਜਾ ਸਿੰਘ, ਪਿੰਡ ਗੁਰੂ ਸਰ, ਜ਼ਿਲ੍ਹਾ ਫ਼ਰੀਦਕੋਟ—ਰਚਨਾ : ਸਿੱਖ ਧਰਮ ਦਾ ਸਾਕਾ।

99. ਥੰਮਨ ਸਿੰਘ, ਪਿੰਡ ਪੂਹਲਾ, ਜ਼ਿਲ੍ਹਾ ਬਠਿੰਡਾ—ਰਚਨਾ : 1. ਪੂਰਨ, 2. ਕੌਲਾਂ, 3. ਬੇਗੋ ਨਾਰ।

100. ਦਯਾ ਸਿੰਘ, ਪਿੰਡ ਲਹਿਰਾ ਧੂੜਕੋਟ, ਜ਼ਿਲ੍ਹਾ ਬਠਿੰਡਾ—ਰਚਨਾ : 1. ਫਨਾਹ ਦਾ ਮਕਾਨ, 2. ਰਾਣੀ ਪਦਮਾਵਤੀ।

101. ਦਯਾ ਸਿੰਘ ਸਾਧੂ, ਪਿੰਡ ਜਲਾਲਾਬਾਦ, ਜ਼ਿਲ੍ਹਾ ਫ਼ਿਰੋਜ਼ਪੁਰ—ਰਚਨਾ : 1. ਜ਼ਿੰਦਗੀ ਬਿਲਾਸ, 2. ਫਨਾਹ ਦਾ ਮਕਾਨ, 3. ਫਨਾਹ ਦਰ ਮਕਾਨ, 4. ਸੁੱਪਤ ਬਿਲਾਸ।

102. ਦੀਵਾਨ ਸਿੰਘ, ਪਿੰਡ ਸਹਿਣਾ, ਜ਼ਿਲ੍ਹਾ ਸੰਗਰੂਰ—ਰਚਨਾ : ਹੀਰ, ਪ੍ਰਮੁਖ: ਫਨਾਹ ਦਾ ਮਕਾਨ, ਬਿਲਾਸ ਜ਼ਿੰਦਗੀ।

103. ਦੇਵਾ ਰਾਮ, ਪਿੰਡ ਜਵੰਦੇ ਕਲਾਂ, ਜ਼ਿਲ੍ਹਾ ਸੰਗਰੂਰ—ਰਚਨਾ : 1. ਰਾਜਾ ਨਲ (1916 ਈ., 2. ਗੁੱਗਾ ਜ਼ਾਹਰ ਪੀਰ (1916 ਈ.), 3. ਕਰਮ ਚੰਦ ਤੇ ਸੋਮਾਵਤੀ ਸੇਠਣੀ (1920 ਈ.), 4. ਰਾਜਾ ਕਪੂਰ ਚੰਦ ਤੇ ਸਰਧਾਵਤੀ ਰਾਣੀ (1920 ਈ.)।

104. ਦੌਲਤ ਰਾਮ, ਮੰਡੀ ਅਹਿਮਦਗੜ੍ਹ, ਜ਼ਿਲ੍ਹਾ ਸੰਗਰੂਰ—ਰਚਨਾ : ਰੂਪ ਬਸੰਤ।

105. ਦੌਲਤ ਰਾਮ, ਪਿੰਡ ਰਾਮਗੜ੍ਹ ਸਰਦਾਰਾਂ, ਜ਼ਿਲ੍ਹਾ ਲੁਧਿਆਣਾ—ਰਚਨਾ : 1. ਰੂਪ ਬਸੰਤ, 2. ਪੂਰਨ ਭਗਤ, 3. ਗਿਆਨ ਚਰਖਾ, 4. ਰਾਜਾ ਰਸਾਲੂ, 5. ਰਾਣੀ ਸਰਲੋਚਣਾ

(1919 ਈ.), 6. ਮਾਤਾ ਸੁਲੱਖਣੀ (1923 ਈ.)।

106. ਦੌਲਤ ਰਾਮ, ਪਿੰਡ ਭੈਣੀ ਵਿੜੰਗਾਂ, ਜ਼ਿਲ੍ਹਾ ਲੁਧਿਆਣਾ—ਰਚਨਾ : 1. ਰੂਪ ਬਸੰਤ, 2. ਘੁੰਡ ਵਾਲੀ ਨਾਰ (1912 ਈ.), 3. ਸ਼ਾਮੋ ਨਾਰ (1913 ਈ.), 4. ਬੇਗੋ ਨਾਰ (1914 ਈ.), 5. ਸੀਤਾ ਬਣਵਾਸ (1925 ਈ.)।

107. ਧੰਨਾ ਸਿੰਘ ਗੁਲਸ਼ਨ, ਪਿੰਡ ਆਕਲੀਆਂ, ਜ਼ਿਲ੍ਹਾ ਬਠਿੰਡਾ—ਰਚਨਾ : 1. ਪੂਰਨ, 2. ਕੌਲਾਂ, 3. ਰਾਮ ਸਿੰਘ ਡੋਹਕ ਵਾਲਾ, 4. ਸੁੱਚਾ ਸਿੰਘ ਸੂਰਮਾ।

108. ਧਿਆਨ ਸਿੰਘ, ਪਿੰਡ ਭੁੰਦੜ, ਜ਼ਿਲ੍ਹਾ ਬਠਿੰਡਾ—ਰਚਨਾ : ਮਲਕੀ।

109. ਨਗਾਹੀਆ ਸਿੰਘ, ਪਿੰਡ ਚੌਹਾਣ ਕੇ, ਜ਼ਿਲ੍ਹਾ ਸੰਗਰੂਰ—ਰਚਨਾ : ਬੇਗੋ ਨਾਰ।

110. ਨਗਾਹੀਆ ਰਾਮ, ਪਿੰਡ ਜਸਪਾਲ ਬਾਂਗਰ, ਜ਼ਿਲ੍ਹਾ ਲੁਧਿਆਣਾ—ਰਚਨਾ : ਕਿੱਸਾ ਮੇਲਾ ਛਪਾਰ।

111. ਨਰਿੰਦਰ ਸਿੰਘ, ਪਿੰਡ ਨੰਗਲ ਕਲਾਂ, ਜ਼ਿਲ੍ਹਾ ਲੁਧਿਆਣਾ—ਰਚਨਾ : ਤਲੰਗੇ ਕਾ ਮਾਸ਼ੂਕ, ਗੁਰਦਿਆਲੋ ਨਾਰ (1930 ਈ.)।

112. ਨੱਥਾ ਸਿੰਘ, ਪਿੰਡ ਚੀਮੇ, ਜ਼ਿਲ੍ਹਾ ਸੰਗਰੂਰ—ਰਚਨਾ : ਜੀਊਣਾ ਮੌੜ (1893 ਈ.)।

113. ਨੱਥਾ ਸਿੰਘ, ਪਿੰਡ ਤਖਾਣਵੱਧ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਕੱਟਮਾ ਪਜਾਮਾ (1925 ਈ.),। 2. ਤਿੱਤਰ ਬਾਜ, 3. ਰਾਜ ਦੁਲਾਰੀ, 4. ਬੀਬੀ ਸੁੰਦਰੀ (1957)

114. ਨੰਦ ਸਿੰਘ, ਪਿੰਡ ਜੇਠੂਕੇ, ਜ਼ਿਲ੍ਹਾ ਬਠਿੰਡਾ—ਰਚਨਾ : ਪੂਰਨ, ਕੌਲਾਂ, ਜੰਗ ਯੂਰਪ।

115. ਨਦ ਸਿੰਘ, ਪਿੰਡ ਮੰਡੀ ਕਲਾਂ, ਜ਼ਿਲ੍ਹਾ ਬਠਿੰਡਾ—ਰਚਨਾ : ਅਨੋਖੀ ਬੁਲਬੁਲ (1938 ਈ.)।

116. ਨੰਦ ਰਾਮ, ਪਿੰਡ ਖਿਆਲਾ ਕਲਾਂ, ਜ਼ਿਲ੍ਹਾ ਬਠਿੰਡਾ—ਰਚਨਾ : 1. ਸਰਵਣ, 2. ਦਹੂਦ।

117. ਨੰਦ ਰਾਮ, ਪਿੰਡ ਅਜੀਤਵਾਲ, ਜ਼ਿਲ੍ਹਾ ਫ਼ਰੀਦਕੋਟ—ਰਚਨਾ : ਬੇਗੋ ਨਾਰ।

118. ਨਰੈਣ ਸਿੰਘ, ਪਿੰਡ ਤਾਜਪੁਰ, ਜ਼ਿਲ੍ਹਾ ਲੁਧਿਆਣਾ—ਰਚਨਾ: 17 ਕੁ ਕਿੱਸੇ ਛਪੇ।

119. ਨਾਹਰ ਸਿੰਘ, ਪਿੰਡ ਧੱਲੇ ਕੇ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਕਲੂਕਾਲ ਦਾ ਪੁਆੜਾ (1916 ਈ.), 2. ਦਿਲੀ ਮੁਹੱਬਤਾਂ।

120. ਨਿਧਾਨ ਸਿੰਘ ਆਲਿਮ, ਪਿੰਡ ਭੁੱਟੀਵਾਲਾ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਸਾਕਾ ਸਰਹੰਦ, 2. ਬੰਦਾ ਬਹਾਦਰ, 3. ਮੱਸਾ ਰੰਗੜ, 4. ਸ਼ਹੀਦੀ ਗੁਰੂ ਅਰਜਨ।

121. ਪ੍ਰਕਾਸ਼ ਸਿੰਘ ਬੇਦਿਲ, ਪਿੰਡ ਕੁਲਾਰ, ਜ਼ਿਲ੍ਹਾ ਲੁਧਿਆਣਾ—ਰਚਨਾ : ਪੂਰਨ ਭਗਤ।

122. ਪਰਤਾਪ ਸਿੰਘ ਮੌਜੀ, ਪਿੰਡ ਲਹਿਰੀ, ਬਠਿੰਡਾ—ਰਚਨਾ : 1. ਸੋਹਣੀ, 2. ਪੂਰਨ।

123. ਪਾਲ ਸਿੰਘ ਸਫ਼ਰੀ, ਵਾਸੀ ਮਲੋਟ ਮੰਡੀ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਸ਼ੈਤਾਨੀ ਸਾਲੀ ਤੇ ਜੀਜਾ, 2. ਦਿਉਰ ਭਾਬੀ।

124. ਪਾਲ ਸਿੰਘ ਪੰਛੀ, ਪਿੰਡ ਤਲਵੰਡੀ ਮੱਲੀਆਂ, ਜ਼ਿਲ੍ਹਾ ਫ਼ਿਰੋਜ਼ਪੁਰ—ਰਚਨਾ : 1. ਮੱਸੇ ਰੰਘੜ ਦੀ ਮੌਤ, 2. ਸ਼ਹੀਦੀ ਊਧਮ ਸਿੰਘ, 3. ਹੀਰ, 4. ਸ਼ਹੀਦ ਭਗਤ ਸਿੰਘ।

125. ਪਾਲੀ ਸਿੰਘ, ਪਿੰਡ ਲੱਖਾ, ਜ਼ਿਲ੍ਹਾ ਲੁਧਿਆਣਾ—ਰਚਨਾ : 1. ਹਰਨਾਮੀ ਨਾਰ (1927 ਈ.), 2. ਦੁੱਲਾ ਭੱਟੀ, 3. ਰਾਂਝਾ ਤੇ ਅਯਾਲੀ, 4. ਮੋਰਧੁਜ ਲੀਲਾ (1930 ਈ.)।

126. ਪੂਰਨ ਸਿੰਘ, ਪਿੰਡ ਲੋਲ੍ਹ ਕਲਾਂ, ਸੰਗਰੂਰ—ਰਚਨਾ : ਨੌਕਰ ਦੀ ਦੁਖੀਆ ਨਾਰ।

127. ਪੂਰਨ ਚੰਦ, ਪਿੰਡ ਕਿਸ਼ਨਗੜ੍ਹ, ਜ਼ਿਲ੍ਹਾ ਬਠਿੰਡਾ—ਰਚਨਾ : ਡਾ. ਗੁਰਦੇਵ ਸਿੰਘ ਨੇ ਇਸ ਦੇ 58 ਕਿੱਸਿਆਂ ਦੀ ਸੂਚੀ ਦਿੱਤੀ ਹੈ।

128. ਪੂਰਨਾ ਨੰਦ, ਪਿੰਡ ਘੱਲ ਕਲਾਂ, ਜ਼ਿਲ੍ਹਾ ਫ਼ਰੀਦਕੋਟ—ਰਚਨਾ : ਅੱਖੀਆਂ ਦੀ ਕਰਤੂਤ, ਅਠੋਤਰੀ ਮਾਲਾ।
129. ਪੂਰਨ ਰਾਮ, ਪਿੰਡ ਰਾਜਗੜ੍ਹ, ਜ਼ਿਲ੍ਹਾ ਲੁਧਿਆਣਾ—ਰਚਨਾ : 1. ਸੁੱਚਾ ਸਿੰਘ ਸੂਰਮਾ, 2. ਪੂਰਨ, 3. ਕੌਲਾਂ, 4. ਕਿਰਨ ਮਈ।
130. ਬੰਸੀ ਵਾਲ, ਪਿੰਡ ਗਾਲਬ ਕਲਾਂ, ਜ਼ਿਲ੍ਹਾ ਲੁਧਿਆਣਾ—ਰਚਨਾ : 1. ਹੀਰ (1904)
131. ਬਖਸ਼ੀ ਸਿੰਘ, ਪਿੰਡ ਹਮੀਦੀ, ਜ਼ਿਲ੍ਹਾ ਸੰਗਰੂਰ—ਰਚਨਾ : 1. ਬੁਢੇ ਦੀ ਨਾਰ ਦੇ ਵੈਣ (1935 ਈ.), 2. ਕੁੜੀ ਵੇਚਾਂ ਦਾ ਹਾਲ।
132. ਬਖਸ਼ੀਸ਼ ਸਿੰਘ, ਪਿੰਡ ਦਿਆਲਪੁਰਾ ਭਾਈ ਕਾ, ਜ਼ਿਲ੍ਹਾ ਬਠਿੰਡਾ—ਰਚਨਾ : 1. ਕੌਲਾਂ, 2. ਸ਼ਹੀਦੀ ਗੁਰੂ ਅਰਜਨ ਦੇਵ, 3. ਮਾਈ ਭਾਗੋ, 4. ਸਾਕਾ ਸਰਹੰਦ।
133. ਬਚਨ ਸਿੰਘ, ਪਿੰਡ ਸਿੱਧਵਾਂ, ਜ਼ਿਲ੍ਹਾ ਲੁਧਿਆਣਾ—ਰਚਨਾ : ਕਲਜੁੱਗ ਦੇ ਰੰਗ।
134. ਬਜਾਰਾ ਸਿੰਘ, ਪਿੰਡ ਔਲਖ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਹੀਰ, 2. ਸੋਹਣੀ।
135. ਬਲਵੰਤ ਸਿੰਘ, ਪਿੰਡ ਧਨੇਠਾ, ਜ਼ਿਲ੍ਹਾ ਸੰਗਰੂਰ—ਰਚਨਾ : 1. ਸ਼ਾਹਣੀ ਕੌਲਾਂ (1959 ਈ.), 2. ਨਲ ਦਮਿਅੰਤੀ, 3. ਰਾਜਾ ਚੰਦਰ ਹਾਂਸ, 4. ਸੀਤਾ ਬਨਵਾਸ, 5. ਸੱਸੀ, 6. ਮਿਰਜ਼ਾ ਸਾਹਿਬਾਂ, 7. ਜਿਊਣਾ ਮੌੜ।
136. ਬਾਗ ਸਿੰਘ, ਪਿੰਡ ਭੇਖਾ, ਜ਼ਿਲ੍ਹਾ ਫ਼ਰੀਦਕੋਟ—ਰਚਨਾ : ਸੋਹਣੀ (1907 ਈ.)।
137. ਬਾਬੂ ਰਾਮ, ਪਿੰਡ ਬਡਰੁੱਖਾਂ, ਜ਼ਿਲ੍ਹਾ ਸੰਗਰੂਰ—ਰਚਨਾ : ਰਾਜਾ ਫਤਹਿ ਚੰਦ ਤੇ ਲਾਇਚੀ ਨਾਰ (1927 ਈ.)।
138. ਬਾਲ ਮੁਕੰਦ, ਪਿੰਡ ਕੂੱਸਾ, ਜ਼ਿਲ੍ਹਾ ਲੁਧਿਆਣਾ—ਰਚਨਾ : ਉਮਰ ਕਿਤਾਬ।
139. ਬਿਸ਼ਨ ਸਿੰਘ ਪਿੰਡ ਸਹੌਰ, ਜ਼ਿਲ੍ਹਾ ਸੰਗਰੂਰ—ਰਚਨਾ : ਭਾਬੀਆਂ ਦੇ ਲਾਰੇ (1939)
140. ਬੀਕਾ ਰਾਮ, ਪਿੰਡ ਗਿੱਲ, ਜ਼ਿਲ੍ਹਾ ਬਠਿੰਡਾ—ਰਚਨਾ : ਕਾਤਲ ਸੱਸ।
141. ਬੀਰਬਲ ਗਮਦੂਰ, ਪਿੰਡ ਘੱਲ ਕਲਾਂ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਭਾਨੀਮਾਰਾਂ ਦੀ ਕਰਤੂਤ, 2. ਲੰਡੇ ਮੀਣੀ ਦਾ ਸੌਦਾ।
142. ਭਗਤ ਰਾਮ, ਪਿੰਡ ਅਹਿਮਦਪੁਰ, ਜ਼ਿਲ੍ਹਾ ਬਠਿੰਡਾ—ਰਚਨਾ : 19 ਕੁ ਕਿੱਸੇ।
143. ਭਗਤ ਰਾਮ, ਵਾਸੀ ਬਠਿੰਡ ਸ਼ਹਿਰ—ਰਚਨਾ : ਕੇਸਰਾਂ ਬਾਦਸ਼ਾਹਜ਼ਾਦੀ ਤੇ ਰਾਜਾ ਇੰਦਰ ਸੈਨ (1929 ਈ.)।
144. ਭਜਨ ਸਿੰਘ, ਪਿੰਡ ਛਪਾਰ, ਜ਼ਿਲ੍ਹਾ ਲੁਧਿਆਣਾ—ਰਚਨਾ : ਬਹਾਦਰ ਬੀਬੀ ਹਰਨਾਮ ਕੌਰ (1934 ਈ.)।
145. ਭਾਗ ਸਿੰਘ, ਪਿੰਡ ਸੁਆਂਗਾ, ਜ਼ਿਲ੍ਹਾ ਫ਼ਰੀਦਕੋਟ—ਰਚਨਾ : ਰਾਜਾ ਰਸਾਲੂ (1925 ਈ.)।
146. ਭਾਨ ਸਿੰਘ, ਪਿੰਡ ਘੁਮਿਆਰੇ ਵਾਲਾ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਚੰਦਵਤੀ (1926 ਈ.), 2. ਸਰਵਣ ਸਪੁੱਤਰ, 3. ਸ਼ਾਹਣੀ ਕੌਲਾਂ, 4. ਹਰਫੂਲ ਸਿੰਘ ਸੂਰਮਾ।
147. ਮਹਾਂ ਸਿੰਘ, ਪਿੰਡ ਗੁੜੇ, ਜ਼ਿਲ੍ਹਾ ਲੁਧਿਆਣਾ—ਰਚਨਾ : 1. ਅੰਮ੍ਰਿਤ ਦੇ ਜੌਹਰ, 2. ਸੁੰਦਰ।
148. ਮੰਗਲ ਸਿੰਘ, ਪਿੰਡ ਬਰਮੀ, ਲੁਧਿਆਣਾ—ਰਚਨਾ : ਝਗੜਾ ਚਾਂਦੀ ਤੇ ਸੋਨਾ (1923)
149. ਮੰਗਲ ਦਾਸ, ਪਿੰਡ ਬਦਰਾ, ਜ਼ਿਲ੍ਹਾ ਸੰਗਰੂਰ—ਰਚਨਾ :
150. ਮੱਘਰ ਸਿੰਘ, ਪਿੰਡ ਹਠੂਰ, ਜ਼ਿਲ੍ਹਾ ਲੁਧਿਆਣਾ—ਰਚਨਾ : ਨਸੀਹਤ ਬਿਲਾਸ।

151. ਮੱਘਰ ਸਿਘ, ਪਿੰਡ ਰਾਮਗੜ੍ਹ ਭੂੰਦੜ, ਜ਼ਿਲ੍ਹਾ ਬਠਿੰਡਾ—ਰਚਨਾ : ਲਾਲ ਸਿੰਘ ਡਾਕੂ (1927)

152. ਮਾਘੀ ਸਿੰਘ, ਪਿੰਡ ਗਿੱਲ, ਜ਼ਿਲ੍ਹਾ ਬਠਿੰਡਾ—ਰਚਨਾ : ਮਿੱਤਰ ਧਰੋਹ।

153. ਮਾਨ ਸਿੰਘ, ਪਿੰਡ ਕਾਨ੍ਹ ਸਿੰਘ ਵਾਲਾ, ਜ਼ਿਲ੍ਹਾ ਬਠਿੰਡਾ—ਰਚਨਾ : 1. ਕੀਮਾ ਮਲਕੀ, 2. ਸੁੱਚਾ ਸਿੰਘ ਸੂਰਮਾ, 3. ਸ਼ਹੀਦੀ ਗੁਰੂ ਅਰਜਨ ਦੇਵ, 4. ਸੰਮਣ ਮੂਸਣ।

154. ਮਾਨ ਸਿੰਘ ਮਾਹੀ, ਪਿੰਡ ਮਾਨਸਾ, ਬਠਿੰਡਾ—ਰਚਨਾ : 1. ਸੋਹਣੀ, 2. ਸਹਿਤੀ ਮੁਰਾਦ।

155. ਮਾਨ ਦਾਸ, ਪਿੰਡ ਦੌਧਰ, ਜ਼ਿਲ੍ਹਾ ਫਰੀਦੋਕਟ—ਰਚਨਾ : ਸੋਹਣੀ ਮਹੀਂਵਾਲ।

156. ਮਿਹਰ ਸਿੰਘ ਚੰਦਨ, ਪਿੰਡ ਜੱਸੋਆਣਾ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਰਾਜਾ ਜਸਵੰਤ ਸਿੰਘ, 2. ਦਲੀਪ ਸਿੰਘ, 3. ਹਰਫੂਲ ਸਿੰਘ, 4. ਨਲੇ ਦੀ ਤਬਾਹੀ।

157. ਮਿਹਰ ਸਿੰਘ, ਪਿੰਡ ਅਮਰਗੜ੍ਹ ਕਲੇਰ, ਜ਼ਿਲ੍ਹਾ ਲੁਧਿਆਣਾ—ਰਚਨਾ : ਦਸਮੇਸ਼ ਲੀਲਾ।

158. ਮਿੱਤ ਸਿੰਘ, ਪਿੰਡ ਮੌੜ, ਜ਼ਿਲ੍ਹਾ ਬਠਿੰਡਾ—ਰਚਨਾ : 1. ਸ਼ਾਮੋ ਨਾਰ, 2. ਜਾਨੀ ਚੋਰ।

159. ਮਿੱਤ ਸਿੰਘ ਆਰਿਫ਼, ਪਿੰਡ ਰਸੂਲਪੁਰ,ਲੁਧਿਆਣਾ—ਰਚਨਾ : ਬਿਬੇਕ ਪ੍ਰਕਾਸ਼ (1931)

160. ਮਿੱਤ ਸਿੰਘ, ਪਿੰਡ ਚੌਂਦਾ, ਜ਼ਿਲ੍ਹਾ ਸੰਗਰੂਰ—ਰਚਨਾ : ਰਾਜਾ ਰਸਾਲੂ (1914 ਈ.)।

161. ਮੁਹੰਮਦ ਤੱਕੀ, ਵਾਸੀ ਸੁਨਾਮ, ਜ਼ਿਲ੍ਹਾ ਸੰਗਰੂਰ—ਰਚਨਾ : ਚੁਬਾਰੇ ਵਾਲੀ ਨਾਰ।

162. ਮੁਕੰਦ ਰਾਮ, ਪਿੰਡ ਚੂਹੜਚੱਕ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਇੰਦਰ ਪਾਤਸ਼ਾਹਜ਼ਾਦੀ ਤੇ ਰਾਜਾ ਰੂਪ (1926 ਈ.), 2. ਦਿਲਬਰ ਕੌਰ, 3. ਮੈਂਤ ਬਿਲਾਸ।

163. ਮੁਖਤਿਆਰ ਸਿੰਘ ਸੇਵਕ, ਪਿੰਡ ਜਠੇਰ, ਜ਼ਿਲ੍ਹਾ ਫ਼ਿਰੋਜ਼ਪੁਰ—ਰਚਨਾ : ਨੂੰਹ ਤੇ ਸੱਸ ਦਾ ਸਾਕਾ (1954 ਈ.)।

164. ਮੁਖ ਰਾਮ, ਪਿੰਡ ਲੇਲ੍ਹ ਕਲਾਂ, ਜ਼ਿਲ੍ਹਾ ਸੰਗਰੂਰ—ਰਚਨਾ : 1. ਪਾਂਡਵਾਂ ਦਾ ਬਨੋਬਾਸ (1926 ਈ.), 2. ਰਾਜਾ ਨਰਿੰਦਰਸੈਨ ਤੇ ਰਾਣੀ ਭਾਨਮਤੀ (1928 ਈ.)।

165. ਮੇਹਰ ਦਾਸ, ਪਿੰਡ ਧਰਮ ਕੋਟ, ਫ਼ਿਰੋਜ਼ਪੁਰ—ਰਚਨਾ : ਕਿੱਸਾ ਬੁੱਘਾ ਮੱਲ (1889)

166. ਮੇਜਰ ਸਿੰਘ ਸ਼ੌਂਕੀ, ਪਿੰਡ ਗਿੱਲ, ਜ਼ਿਲ੍ਹਾ ਫ਼ਰੀਦਕੋਟ—ਰਚਨਾ : ਸ਼ੈਤਾਨ ਪੱਠੀ ਤੇ ਤੱਤਾ ਆਸ਼ਕ।

167. ਮੇਵਾ ਦਾਸ, ਪਿੰਡ ਬੱਸੀਆਂ, ਜ਼ਿਲ੍ਹਾ ਲੁਧਿਆਣਾ—ਰਚਨਾ : 1. ਰਾਜਾ ਮਾਨਧਾਤਾ, 2. ਸੋਹਣੀ ਮਹੀਂਵਾਲ।

168. ਰਘੂਨਾਥ ਮੁਸਾਫਰ, ਪਿੰਡ ਖੋਸੇ ਕੋਟਲਾ, ਜ਼ਿਲ੍ਹਾ ਫ਼ਿਰੋਜ਼ਪੁਰ—ਰਚਨਾ : ਤ੍ਰਿਆ ਚਲਿੱਤਰ।

169. ਰਜਬ ਅਲੀ, ਪਿੰਡ ਸਾਹੋਕੇ, ਜ਼ਿਲ੍ਹਾ ਫ਼ਰੀਦਕੋਟ—ਰਚਨਾ : ਡਾ. ਗੁਰਦੇਵ ਸਿੰਘ ਸਿੱਧੂ ਨੇ 51 ਕਿੱਸਿਆਂ ਦੀ ਸੂਚੀ ਦਿੱਤੀ ਹੈ।

170. ਰਣ ਸਿੰਘ, ਪਿੰਡ ਨਿਹਾਲੂਵਾਲਾ, ਜ਼ਿਲ੍ਹਾ ਸੰਗਰੂਰ—ਰਚਨਾ : 1. ਹੀਰ, 2. ਘੁੰਡ ਵਾਲੀ ਨਾਰ, 3. ਵੱਛਾ ਭਗਤ (1914 ਈ.)।

171. ਰਤਨ ਸਿੰਘ ਪਰਦੇਸੀ, ਪਿੰਡ ਮੱਲਾ, ਜ਼ਿਲ੍ਹਾ ਲੁਧਿਆਣਾ—ਰਚਨਾ : ਭੂਮੀਆ ਚੋਰ।

172. ਰਾਧਾ ਲਾਲ ਮੁਸਾਫਰ, ਪਿੰਡ ਲੇਲ੍ਹ ਕਲਾਂ, ਜ਼ਿਲ੍ਹਾ ਸੰਗਰੂਰ—ਰਚਨਾ : 1. ਇਸ਼ਕ ਬਰੂਦ (1916 ਈ.), 2. ਨੌਟੰਕੀ ਸ਼ਾਹਜਾਦੀ ਤੇ ਮਹਾਰਾਜਾ ਫੂਲ ਸਿੰਘ (1928)

173. ਰਾਮ ਸਿੰਘ, ਪਿੰਡ ਗੋਨਿਆਣਾ ਕਲਾਂ, ਜ਼ਿਲ੍ਹਾ ਬਠਿੰਡਾ—ਰਚਨਾ : 1. ਬੀਬੀ ਰਜਨੀ (1930 ਈ.), 2. ਸ਼ਾਮ ਸਿੰਘ (1930 ਈ.), 3. ਰਾਜਕੁਮਾਰੀ ਗੰਦਲ, 4. ਹੀਰ।

174. ਰਾਮ ਚੰਦ, ਪਿੰਡ ਸਿੰਧੜ, ਜ਼ਿਲ੍ਹਾ ਸੰਗਰੂਰ—ਰਚਨਾ : 10 ਕੁ ਕਿੱਸੇ ਪ੍ਰਾਪਤ।

175. ਰਿਖੀ ਰਾਮ, ਪਿੰਡ ਬੱਸੀਆਂ, ਜ਼ਿਲ੍ਹਾ ਲੁਧਿਆਣਾ—ਰਚਨਾ : 1. ਰਾਜਾ ਬਿਰਾਟ (1936 ਈ.), 2. ਕੁਚੱਜੀ ਤੇ ਸੁਚੱਜੀ ਨਾਰ ਦਾ ਦਲੀਆ।

176. ਰੀਟਾ ਦੀਨ, ਪਿੰਡ ਫਤਹਿਗੜ੍ਹ ਛੰਨਾ, ਸੰਗਰੂਰ—ਰਚਨਾ : ਸਾਹਿਬਜ਼ਾਦਿਆਂ ਦੀ ਸ਼ਹੀਦੀ।

177. ਰੂਪ ਚੰਦ, ਪਿੰਡ ਬਰਗਾੜੀ, ਜ਼ਿਲ੍ਹਾ ਫ਼ਰੀਦਕੋਟ—ਰਚਨਾ : 1. ਹਰਫੂਲ ਸਿੰਘ (1940 ਈ.), 2. ਕੌਲਾਂ (1946 ਈ.)।

178. ਲਾਲ ਸਿੰਘ, ਪਿੰਡ ਕੋਟ ਸ਼ਮੀਰ, ਜ਼ਿਲ੍ਹਾ ਬਠਿੰਡਾ—ਰਚਨਾ : 1. ਹੀਰ, 2. ਮਿਰਜ਼ਾ।

179. ਲਾਲ ਸਿੰਘ, ਪਿੰਡ ਚਚਰਾੜੀ, ਜ਼ਿਲ੍ਹਾ ਲੁਧਿਆਣਾ—ਰਚਨਾ : 1. ਜੈਲੋ ਦੀ ਕਰਤੂਤ, 2. ਬੇਗੋ ਨਾਰ, 3. ਪੂਰਨ।

180. ਵਧਾਵਾ ਸਿੰਘ, ਵਾਸੀ ਸ਼ਹਿਰ ਫ਼ਰੀਦਕੋਟ—ਰਚਨਾ : 1. ਸ਼ਾਹ ਬਹਿਰਾਮ ਤੇ ਹੁਸਨ ਬਾਨੋ (1892 ਈ.)।

181. ਵਰਿਆਮ ਸਿੰਘ, ਪਿੰਡ ਢੰਡਾਰੀ, ਜ਼ਿਲ੍ਹਾ ਲੁਧਿਆਣਾ—ਰਚਨਾ : 1. ਸੂਬੇਦਾਰਨੀ (1908 ਈ.), 2. ਮੱਲ ਸਿੰਘ ਡਾਕੂ, 3. ਮੁਕੰਦੇ ਦਾ ਖ਼ੂਨ, 4. ਸ਼ਿਆਮ ਕੌਰ ਤਥਾ ਪ੍ਰੀਸਿੰਨ ਕੌਰ।



ਪੰਜਾਬੀ ਕਿੱਸਾ ਕਾਵਿ ਵਿਚ ਉਹਨਾਂ ਸਮਾਜਿਕ ਕਦਰਾਂ ਕੀਮਤਾਂ ਦਾ ਵਿਵਰਣ ਤੇ ਵਿਸ਼ਲੇਸ਼ਣ ਹੈ, ਜੋ ਕਿ ਸਮੁੱਚੇ ਤੌਰ ਤੇ ਪੰਜਾਬ ਦੀਆਂ ਉੱਚੀਆਂ ਤੇ ਸੁੱਚੀਆਂ ਜੀਵਨ ਦੀਆਂ ਕਦਰਾਂ ਕੀਮਤਾਂ ਦਾ ਹਾਮੀ ਸੀ। ਅੱਜ ਤੋਂ ਪੰਜਾਹ ਸਾਲ ਪਹਿਲਾਂ ਤੱਕ ਵਿਦਵਾਨ ਕਿੱਸਾਕਾਰ ਆਪਣੇ ਕਿੱਸਿਆਂ ਵਿਚ ਉੱਚੀ ਸੁੱਚੀ ਸੋਚ, ਸਾਦ ਮੁਰਾਦੀ ਜ਼ਿੰਦਗੀ ਦੀਆਂ ਅਟਲਾਧੀਆਂ ਸਚਾਈਆਂ ਦਾ ਵਰਣਨ ਕਰਦੇ ਰਹੇ ਹਨ। ਅਜ਼ਾਦੀ ਤੋਂ ਬਾਅਦ ਖ਼ਾਸ ਕਰਕੇ ਭੌਤਿਕ ਤੇ ਪਦਾਰਥਵਾਦੀ ਖੇਤਰ ਵਿਚ ਮਨੋਰੰਜਨ ਦੀਆਂ ਨਵੀਆਂ ਸਿਮਤਾਂ-ਸਿਫ਼ਤਾਂ ਸਦਕਾ ਨਵੇਂ ਨਵੇਂ ਅਮੀਰ ਬਣਨ ਦਾ ਚਾਅ ਸਾਨੂੰ ਰਵਾਇਤੀ ਤੇ ਵਿਰਾਸਤੀ ਸਭਿਆਚਾਰਕ ਖ਼ੁਸ਼ਹਾਲੀ ਤੇ ਸੁਭਾਅ ਦੀ ਅਮੀਰੀ ਤੋਂ ਬਹੁਤ ਦੂਰ ਲੈ ਗਿਆ।

ਵੀਹਵੀਂ ਸਦੀ ਦੇ ਪਹਿਲੇ ਅੱਧ ਤੱਕ ਕਿੱਸਾ ਕਾਵਿ ਪ੍ਰਫੁੱਲਤ ਹੁੰਦਾ ਹੋਇਆ ਪੂਰਨ ਜਲੌਅ ਅਤੇ ਬੁਲੰਦੀ ਦੇ ਸਿਖਰ ਨੂੰ ਪਹੁੰਚਿਆ ਪਰ 1950ਵਿਆਂ ਤੋਂ ਬਾਅਦ ਸਮਾਜ ਦੇ ਪਦਾਰਥਵਾਦੀ ਰੰਗਾਂ ਢੰਗਾਂ ਨੇ ਕਿੱਸਾ ਕਾਵਿ ਦੀ ਰੂਹ ਨੂੰ ਵਲੂੰਧਰ ਕੇ ਰੱਖ ਦਿੱਤਾ ਤੇ ਇਹ ਟੁਟਦੇ-ਤਾਰੇ ਵਾਂਗ ਆਪਣੀ ਲੋਅ ਸਾਹਿਤ ਦੇ ਆਕਾਸ਼-ਵਿਚ ਛਡਦਾ ਹੋਇਆ ਅਲੋਪ ਹੁੰਦਾ ਗਿਆ।

ਅੱਜ ਲੋੜ ਹੈ ਇਸ ਸਾਰੇ ਸਾਹਿਤ ਨੂੰ ਸੰਭਾਲਣ ਦੀ। ਚਾਹੇ ਜ਼ਿਲ੍ਹਾ ਨੂੰ ਇਕਾਈ ਮੰਨ ਕੇ ਸੰਭਾਲਿਆ ਜਾਵੇ ਜਾਂ ਇਕ ਕਵੀ ਦੀ ਪੂਰੀ ਰਚਨਾ ਨੂੰ ਆਧਾਰ ਬਣਾ ਕੇ। ਜੇ ਅਸੀਂ ਮਾਂ ਬੋਲੀ ਦਾ ਸਤਿਕਾਰ ਕਰਦੇ ਹਾਂ ਤਾਂ ਸਾਡੇ ਲਈ ਇਸ ਵਿਰਸੇ ਨੂੰ ਸੰਭਾਲਣਾ ਇਕ ਵੰਗਾਰ ਹੈ। ਪੰਜਾਬ ਦੀਆਂ ਯੂਨੀਵਰਸਿਟੀਆਂ, ਭਾਸ਼ਾ ਵਿਭਾਗ, ਸੁਹਿਰਦ ਪ੍ਰਕਾਸ਼ਕ ਤੇ ਸਾਹਿਤਕ ਸੰਸਥਾਵਾਂ ਤੇ ਜਾਗਰੂਕ ਪ੍ਰਸ਼ਾਸਕਾਂ ਨੂੰ ਇਸ ਜ਼ਿੰਮੇਵਾਰੀ ਨੂੰ ਸਮਝਣਾ ਚਾਹੀਦਾ ਹੈ, ਤਾਂ ਕਿ ਅਸੀਂ ਬਹੁਤ ਕ਼ੀਮਤੀ, ਦੁਰਲੱਭ ਤੇ ਪਿਉ ਦਾਦੇ ਦੇ ਖ਼ਜ਼ਾਨੇ ਨੂੰ ਚੂਹਿਆਂ ਤੇ ਸਿਉਂਕ ਦੇ ਮੂੰਹੋਂ ਖੋਹ ਕੇ ਸਾਹਿਤ ਸੰਸਾਰ ਦੀ ਸੇਵਾ ਕਰ ਸਕੀਏ।



ਡੀ.ਸੀ. ਕੁਲਬੀਰ ਸਿੰਘ ਸਿੱਧੂ ਆਪਣੇ ਪਰਿਵਾਰ ਅਤੇ ਖ਼ਾਨਦਾਨ ਦਾ ਮਾਣ, ਸਿਰੜ ਦੀ ਕਣੀ, ਸੇਵਾ ਦੀ ਬਰਕਤ, ਅਕਾਲ ਪੁਰਖ ਦੀ ਬਖ਼ਸ਼ੀ ਅਫ਼ਸਰੀ ਨੂੰ ਗਊ-ਗਰੀਬ ਦੀ ਖ਼ਿਦਮਤ ਬਣਾਉਣ ਵਾਲਾ ਹਸਤਾਖ਼ਰ ਬਣਿਆਂ।



ਅੰਮ੍ਰਿਤਸਰ ਤੇ ਲੁਧਿਆਣਾ ਨਗਰਾਂ ਦੇ ਕਮਿਸ਼ਨਰ ਅਤੇ ਰੂਪਨਗਰ, ਫਿਰੋਜ਼ਪੁਰ ਤੇ ਗੁਰਦਾਸਪੁਰ ਤਿੰਨ ਜ਼ਿਲ੍ਹਿਆਂ ਦੇ ਡੀ.ਸੀ. ਵਜੋਂ ਕਰਵਾਏ ਗਏ ਸਰਬਪੱਖੀ ਵਿਕਾਸ ਸਦਕਾ ਲੋਕਾਂ ਵਿਚ ਉਹ ਡੀ.ਸੀ. ਬਾਈ ਜੀ ਮਕਬੂਲ ਹੋਇਆ।

ਲੋਕ ਸੇਵਾ ਤੇ ਲੌਕਿਕ ਸਾਹਿਤ ਦੀ ਪੁਨਰ ਸੰਭਾਲ ਦੇ ਪੱਖ, ਉਹ ਦੂਰ-ਅੰਦੇਸ਼ ਕਰਨਲ ਗਰੇ ਅਤੇ ਦਾਨਿਸ਼ਵਰ ਡਾ. ਮਹਿੰਦਰ ਸਿੰਘ ਰੰਧਾਵਾ ਦਾ ਸਹੀ ਅਰਥਾਂ ਵਿੱਚ ਰੌਸ਼ਨ ਦਿਮਾਗ਼ ਵਾਰਿਸ ਬਣਿਆਂ।

ਡਾ. ਆਤਮ ਹਮਰਾਹੀ



ਬਾਈ ਕੁਲਬੀਰ ਸਿੰਘ ਸਿੱਧੂ, ਆਈ.ਏ.ਐੱਸ., ਜਿੱਥੇ ਵੀ ਗਿਆ, ਆਪਣੀਆਂ ਵਿਲੱਖਣ ਯਾਦਾਂ ਛੱਡ ਕੇ ਮੁੜਿਆ ਹੈ। ਉਸਨੇ ਹਾਸਿਆਂ ਅਤੇ ਖੇੜਿਆਂ ਭਰਿਆ ਵਾਤਾਵਰਣ ਸਿਰਜਿਆ ਹੈ। ਚਾਨਣ ਤੇ ਮਹਿਕਾਂ ਦੇ ਮੰਜ਼ਰ ਰਚੇ ਹਨ। ਉਸ ਨੇ ਅਪਣੱਤ ਅਤੇ ਪਿਆਰ ਦੇ ਬੁੱਕ ਭਰ ਭਰ ਵੰਡੇ ਹਨ। ਸੰਜੀਦਗੀ ਅਤੇ ਅਗਾਂਹਵਧੂ ਸੋਚ ਦੇ ਫੁੱਲ ਵੀ ਖਿੜਾਏ ਹਨ ਅਤੇ ਕੌਮ ਦੀ ਅਣਖ ਜਗਾਉਣ ਲਈ ਸਮਾਰਕ ਉਸਾਰੇ ਹਨ। ਉਸਨੇ ਜਿਸ ਕਾਰਜ ਨੂੰ ਵੀ ਛੁਹਿਆ ਹੈ, ਉਸ ਵਿੱਚ ਨਵੀਂ ਜ਼ਿੰਦਗੀ ਭਰੀ ਹੈ; ਨਵੇਂ ਅਰਥ ਭਰੇ ਹਨ। ਰੱਬ ਕਰੇ, ਇਹ ਚਾਨਣ ਦਾ ਬਾਗ਼ ਹਮੇਸ਼ਾਂ ਚਾਨਣ ਵੰਡਦਾ ਰਹੇ।

ਡਾ. ਗੁਰਚਰਨ ਸਿੰਘ ਸੇਕ